# ਸੂਚੀ

# ਭੂਮਿਕਾ

ਮਨੁਖ ਨੂੰ ਪੈਦਾ ਹੋਇਆਂ ਲੱਖਾਂ ਵਰ੍ਹੇ ਹੋ ਗਏ ਹਨ । ਖ਼ਿਆਲ ਸ਼ਕਤੀ ਪੈਦਾ ਹੋਇਆਂ ਵੀ ਹਜ਼ਾਰਾਂ ਵਰ੍ਹੇ ਹੋਣ ਲਗੇ ਹਨ । ਪਰ ਅਜੇ ਮਨੁਖ ਨੇ ਜ਼ਿੰਦਗੀ ਵਿਚੋਂ ਓਨੀ ਸਚਾਈ ਨਹੀਂ ਲੱਭੀ ਜਿੰਨੀ ਇਹ ਏਨੇ ਚਿਰ ਵਿਚ ਆਸਾਨੀ ਨਾਲ ਲਭ ਸਕਦਾ ਸੀ।

ਕਾਰਨ ਇਹ, ਕਿ ਮਨੁਖ ਦੀ ਖੋਜ ਏਸ ਅਕੀਦੇ ਕਰ ਕੇ ਮਹਿਦੂਦ ਰਹੀ ਹੈ ਕਿ ਦਿਸਦੀ ਦੁਨੀਆਂ ਪਰਛਾਵਾਂ ਹੈ, ਅਸਲੀਅਤ ਇਸ ਤੋਂ ਬਾਹਰ ਹੈ, ਏਸ ਅਸਲੀਅਤ ਦੀ ਟੋਹ ਸਿਰਫ਼ ਗੁਰੂ ਅਵਤਾਰ ਤੇ ਪੀਰ ਪੈਗ਼ੰਬਰ ਹੀ ਕਦੇ ਕਦੇ ਦੇਣ ਆਉਂਦੇ ਹਨ । ਜੋ ਕੁਝ ਇਹ ਮਹਾਂ ਪੁਰਖ ਦਸਦੇ ਰਹੇ ਹਨ, ਉਹੀ ਮਨੁਖ ਲਈ ਸਚਾਈ ਦਾ ਗਜ਼ ਬਣਿਆ ਰਿਹਾ ਹੈ। ਤੇ ਇਹ ਗਜ਼ ਵੀ ਹਰ ਮਹਾਂ ਪੁਰਖ ਦਾ ਵਡਾ ਛੋਟਾ ਹੋਣ ਕਰ ਕੇ ਏਨੇ ਭੁਲੇਖੇ ਕਢਦਾ ਨਹੀਂ ਰਿਹਾ ਜਿੰਨੇ ਪਾਂਦਾ ਰਿਹਾ ਹੈ ।

ਪਰ ਮੇਰਾ ਯਕੀਨ ਹੈ, ਕਿ ਜੋ ਕੁਝ ਵੀ ਦਿਸਦਾ ਹੈ, ਤੇ ਜੋ ਕੁਝ ਵੀ ਅਨਭਵ ਕੀਤਾ ਜਾ ਸਕਦਾ ਹੈ,ਸਭ ਅਸਲੀਅਤ ਦਾਇਕ ਰੂਪ ਹੈ,ਸਚਾਈ ਹੈ। ਏਥੋਂ ਤਕ ਕਿ ਝੂਠ ਵੀ ਸਚ ਦਾ ਹੀ ਡਰਿਆ ਹੋਇਆ ਰੂਪ ਹੈ।

ਏਸ ਮਹਾਨ ਸਚਾਈ ਨੂੰ ਸਿਰਫ਼ ਗੋਣਵੇਂ, ਟਾਵੇਂ ਤੇ ਯੁਗ ਯੁਗ ਬਾਅਦ ਆਉਣ ਵਾਲੇ ਨਬੀ ਅਵਤਾਰਾਂ ਦੀ ਮਦਦ ਨਾਲ ਜਾਣਿਆ ਨਹੀਂ ਜਾ ਸਕਦਾ । ਇਹ ਸਚਾਈ ਸਾਰੇ ਮਨੁਖਾਂ ਦੇ ਜਤਨ ਨਾਲ ਵੀ ਮਸਾਂ ਥੋੜੀ ਜਿੰਨੀ ਹੀ ਜਾਣੀ ਜਾ ਸਕੇਗੀ । ਕਿਉਂਕਿ ਇਹ

ਬੇਅੰਤ ਹੈ।

ਜੋ ਦਿਸਦਾ ਹੈ, ਉਹ ਮਾਇਆ ਨਹੀਂ, ਨਾ ਪਰਛਾਵਾਂ ਹੈ, ਸਚਾਈ ਦੀ ਸੂਰਤ ਹੈ। ਏਸ ਲਈ ਸਾਰਾ ਕੁਝ ਵੇਖਣ-ਯੋਗ ਹੈ, ਤੇ ਵੇਖਿਆ ਤਾਂ ਹੀ ਜਾ ਸਕਦਾ ਹੈ, ਜੇ ਸਾਰੇ ਮਨੁਖਾਂ ਦੇ ਸਾਰੇ ਝਰੋਖਿਆਂ ਵਿਚੋਂ ਦਿਸਦੀ ਸਚਾਈ ਨੂੰ ਇਕੱਠਾ ਕਰਕੇ ਇਕ ਜੁੜੀ ਮਿਲੀ ਤਸਵੀਰ ਬਣਾਈ ਜਾਏ।

ਕਈ ਘਟੀਆ ਜਿਹੀਆਂ ਤ੍ਰੇੜਾਂ ਵਿਚੋਂ ਮੇਰੇ ਉਤੇ ਸਚਾਈ ਭਮਕੀ ਹੈ, ਤੇ ਉਸ ਨੇ ਮੇਰੇ ਗਿਆਨ ਦਾ ਰੰਗ ਰੂਪ ਵਟਾ ਦਿਤਾ ਹੈ। ਏਸ ਲਈ, ਮੇਰੀਆਂ ਨਜ਼ਰਾਂ ਵਿਚ ਝਰੋਖ ਤਾਂ ਕਿਤੇ ਰਹੇ, ਕਿਸੇ ਵਿਰਲ ਝੀਤ ਦਾ ਵੀ ਅਪਮਾਨ ਨਹੀਂ ਕੀਤਾ ਜਾ ਸਕਦਾ।

ਜਦੋਂ ਮਨੁਖ ਹਰ ਝਰੋਖੇ, ਹਰ ਝੀਤ, ਹਰ ਵਿਰਲ ਵਿਚੋਂ ਆਈ ਰੋਸ਼ਨ ਕਿਰਨ ਦਾ ਸੁਆਗਤ ਕਰਨਾ ਸਿਖ ਜਾਏਗਾ, ਓਦੋਂ ਇਹਦਾ ਗਿਆਨ-ਭੰਡਾਰ ਸਤਕਾਰ ਯੋਗ ਹੋ ਜਾਏਗਾ।

ਇਸ ਵੇਲੇ ਮਨੁਖ ਸਿਰਫ਼ ਇਕ ਦੋ ਮਨਾਂ ਤੇ ਇਕ ਦੋ ਪਾਸਿਆਂ ਤੋਂ ਦਿਸੀ ਸਚਾਈ ਦੀ ਕਦਰ ਕਰਦਾ ਹੈ। ਕੁਦਰਤਨ ਇਹਦਾ ਗਿਆਨ ਬੜਾ ਸੋੜਾ ਹੈ। ਦੂਜਿਆਂ ਦੇ ਅਨਗਿਣਤ ਝਰੋਖਿਆਂ ਵਿਚੋਂ ਮੈਨੂੰ ਏਨੀਆਂ ਮੁਫੀਦ ਸਚਾਈਆਂ ਲੱਭੀਆਂ ਹਨ, ਜਿੰਨੀਆਂ ਮੈਨੂੰ ਆਪਣੇ ਵਿਚੋਂ ਨਹੀਂ ਲਭ ਸਕੀਆਂ। ਏਸ ਲਈ ਮੈਂ ਆਪਣਾ ਫ਼ਰਜ਼ ਸਮਝਿਆ ਹੈ, ਕਿ ਬੜੇ ਅਦਬ ਨਾਲ ਮੈਂ ਆਪਣੇ ਸਨੇਹੀਆਂ ਨੂੰ ਆਪਣੇ ਝਰੋਖੇ ਵਿਚ ਬਿਠਾ ਕੇ, ਜੋ ਮੈਨੂੰ ਦਿਸਦਾ ਹੈ, ਦਰਸਾਨ ਦਾ ਜਤਨ ਕਰਾਂ। ਮੇਰਾ ਦਾਅਵਾ ਹਰਗਿਜ਼ ਇਹ ਨਹੀਂ, ਕਿ ਮੇਰੇ ਝਰੋਖੇ ਦਾ ਦ੍ਰਿਸ਼ ਬਹੁਤ ਚੌੜਾ ਜਾਂ ਬਹੁਤ ਸੁਹਾਵਨਾ ਹੈ।

ਮੇਰਾ ਇਹ ਯਕੀਨ ਜ਼ਰੂਰ ਹੈ, ਕਿ ਇਹ ਮੇਰਾ ਦ੍ਰਿਸ਼ ਵੀ ਸਚਾਈ ਦਾ ਛੋਟਾ ਜੇਡਾ ਭਾਗ ਹੈ, ਤੇ ਸਚਾਈ ਦੇ ਮੁਤਲਾਸ਼ੀਆਂ ਲਈ ਦਿਲਚਸਪੀ ਤੋਂ ਬਿਲਕੁਲ ਖ਼ਾਲੀ ਨਹੀਂ ਹੋ ਸਕਦਾ।

ਮੇਰੀ ਜ਼ਿੰਮੇਵਾਰੀ ਸਿਰਫ਼ ਏਨੀ ਹੈ, ਕਿ ਮੈਂ ਆਪਣੇ ਝਰੋਖੇ ਦੀ ਚੁੜਾਈ ਉਚਾਈ, ਤੇ ਦਿਸ਼ਾ ਸੰਬੰਧੀ ਪਾਠਕਾਂ ਨੂੰ ਕਿਸੇ ਗ਼ਲਤ ਫ਼ਹਿਮੀ ਵਿਚ ਨਾ ਪਾਵਾਂ, ਤੇ ਜੋ ਮੈਨੂੰ ਠੀਕ ਦਿਸਦਾ ਹੈ, ਉਹੀ ਦਸਾਂ।

ਮੇਰੇ ਚਾਅ ਤੋਂ ਤੁਸੀਂ ਵੇਖ ਸਕਦੇ ਹੋ, ਮੈਨੂੰ ਤੁਹਾਡੀ ਇਸ ਮਿਹਰ-ਬਾਨੀ ਦਾ ਕਿੰਨਾ ਸਾਰਾ ਮਾਣ ਹੈ, ਮੈਂ ਤੁਹਾਨੂੰ ਜੀਉ ਆਇਆਂ ਨੂੰ ਆਖਦਾ ਹਾਂ ਤੇ ਜਿੰਨਾ ਚਿਰ ਤੁਸੀਂ ਏਸ ਨਿਰਮਾਨ ਜਿਹੇ ਝਰੋਖੇ ਵਿਚ ਬੈਠੇ ਹੋ, ਓਨਾ ਚਿਰ ਮੈਂ ਤੁਹਾਡੇ ਪਿਛੇ ਅਦਬ ਨਾਲ ਖੜੋਤਾ ਰਹਾਂਗਾ, ਤੇ ਜੋ ਤੁਸੀਂ ਪੁਛਣਾ ਚਾਹੋਗੇ, ਸਨਿਮਰ ਦਸਾਂਗਾ, ਤੇ ਜੇ ਨਾ ਦਸ ਸਕਿਆਂ ਤਾਂ ਮੁਆਫ਼ੀ ਮੰਗ ਲਵਾਂਗਾ।

ਇਹ ਜ਼ਰੂਰ ਧਿਆਨ ਰਖ ਲੈਣਾ, ਕਿ ਜੋ ਕੁਝ ਮੈਂ ਦਸ ਰਿਹਾ ਹਾਂ ਇਸ ਵਿਚ ਮੇਰਾ ਆਪਣਾ ਕੁਝ ਵੀ ਨਹੀਂ, ਮਾੜਾ ਚੰਗਾ ਜੋ ਕੁਝ ਹੈ, ਅਸਲੀਅਤ ਦਾ ਭਾਗ ਹੈ, ਤੇ ਝਰੋਖੇ ਦੀ ਚੁੜਾਈ ਉਚਾਈ ਤੇ ਦਿਸ਼ਾ ਅਨੁਸਾਰ ਏਨਾ ਕੁਝ ਹੀ ਇਹਦੇ ਵਿਚੋਂ ਲਭ ਸਕਦਾ ਸੀ।

ਤੁਹਾਡੇ ਝਰੋਖਿਆਂ ਚੋਂ ਅਸਲੀਅਤ ਦਾ ਏਦੂੰ ਸੁਹਣਾ ਭਾਗ ਦਿਸਦਾ ਹੋਵੇਗਾ, ਤੇ ਜਦੋਂ ਤੁਸੀਂ ਮੈਨੂੰ ਵੇਖਣ ਦਾ ਮੌਕਾ ਦਿਓਗੇ, ਓਦੋਂ ਮੇਰਾ ਲੂੰ ਲੂੰ ਤੁਹਾਡਾ ਸ਼ੁਕਰ ਕਰੇਗਾ। ਪਰ ਜੋ ਤੁਸੀਂ ਹੁਣ ਦੀ ਘੜੀ ਲਈ ਵੇਖ ਰਹੇ ਹੋ, ਉਹ ਵੀ ਸਚਾਈ ਦਾ ਹੀ ਭਾਗ ਹੈ, ਤੇ ਇਸ ਬਾਝੋਂ ਸਮੁਚੀ ਸਚਾਈ ਏਨੀ ਕੁ ਊਣੀ ਜ਼ਰੂਰ ਰਹਿ ਜਾਏਗੀ।

ਤੁਹਾਡੇ ਝਰੋਖਿਆਂ ਵਿਚੋਂ ਵੇਖਣ ਦਾ ਚਾਹਵਾਨ

ਪ੍ਰੀਤ ਨਗਰ
ਸਤੰਬਰ ੧੯੪੬

ਆਪ ਦਾ
ਗੁਰਬਖ਼ਸ਼ ਸਿੰਘ

# ਭੂਮਿਕਾ ਦੂਜੀ ਐਡੀਸ਼ਨ

ਪਹਿਲੀ ਐਡੀਸ਼ਨ ਵਿਚ ਛਪੇ ਲੇਖਾਂ ਵਿਚੋਂ ਕੁਝ ਲੇਖ ਬਿਲਕੁਲ ਵਕਤੀ ਹੋਣ ਕਰਕੇ ਕਢ ਦਿਤੇ ਗਏ ਹਨ, ਤੇ ਉਹਨਾਂ ਦੀ ਥਾਂ ਹੇਠ ਲਿਖੇ ਨਵੇਂ ਲੇਖ ਪਾਏ ਗਏ ਹਨ।

੧. ਆਰਟਿਸਟ ਤੇ ਸਾਇੰਟਿਸਟ
੨. ਪ੍ਰੇਮ ਪ੍ਰਭੂ ਹੈ
੩. ਆਪਣੇ ਜਵਾਨ ਹੁੰਦੇ ਪੁਤ੍ਰ ਨੂੰ
੪. ਮਜ਼੍ਹਬ ਅਖ਼ਲਾਕ ਤੇ ਮਨੁਖਤਾ
੫. ਕੀ ਇਹ ਦੁਨੀਆਂ ਸੁਪਨਾ ਹੈ
੬. ਕੋਈ ਸਮਾ ਆਵੇਗਾ

ਮੈਂ ਆਸ ਕਰਦਾ ਹਾਂ, ਇਹ ਨਵੇਂ ਲੇਖ "ਮੇਰੇ ਝਰੋਖੇ" ਵਿਚ ਉਹਨਾਂ ਪਾਠਕਾਂ ਦੀ ਦਿਲਚਸਪੀ ਭੀ ਕਾਇਮ ਰਖਣਗੇ ਜਿਹੜੇ ਅਗੇ ਇਹ ਮੇਰੀ ਕਿਤਾਬ ਪੜ੍ਹਨ ਦੀ ਖ਼ੁਸ਼ੀ ਮੈਨੂੰ ਦੇ ਚੁਕੇ ਹੋਏ ਹਨ।

ਪ੍ਰੀਤ ਨਗਰ — ਗੁਰਬਖ਼ਸ਼ ਸਿੰਘ

੬-੭-੫੪

# ਮੇਰੀ ਜੀਵਨ ਕਹਾਣੀ

ਆਪ ਮੇਰੀ ਜੀਵਨ-ਕਹਾਣੀ ਸੁਨਣਾ ਚਾਹੁੰਦੇ ਹੋ। ਮੈਨੂੰ ਇਸ ਗਲ ਦਾ ਭੁਲੇਖਾ ਕੋਈ ਨਹੀਂ ਕਿ ਇਸ ਚਾਹ ਵਿਚ ਮੇਰੀ ਵਡਿੱਤਣ ਦਾ ਕੋਈ ਇਕਬਾਲ ਹੈ। ਇਹ ਚਾਹ ਆਪ ਦੀ ਕੁਦਰਤੀ ਹੈ। ਆਪ ਜਾਨਣਾ ਚਾਹੁੰਦੇ ਹੋ ਇਹ ਕੌਣ ਹੈ ਜਿਸ ਨੇ ਅਗਾਂਹ ਤਕਦਿਆਂ ਦੀਆਂ ਧੌਣਾਂ ਭੁਆ ਕੇ ਆਪਣੇ ਵਲ ਤਕਾ ਲਿਆ ਹੈ। ਆਪ ਦੀਆਂ ਅੱਖਾਂ ਡੇਸ ਵਲ ਸਨ, ਆਪ ਸੁਹਣੇ ਸੁਹਣੇ ਵਖਿਆਨ ਸੁਣ ਰਹੇ ਸਓ, ਸਕੀਰਤਨ ਦਾ ਰਸ ਮਾਣ ਰਹੇ ਸਓ, ਇਹ ਕੌਣ ਹੈ ਜਿਸ ਨੇ ਸ ਦੀਵਾਨ ਵਿਚ ਇਸ ਤਰ੍ਹਾਂ ਦੀ ਖਲਬਲੀ ਪੁਆ ਦਿਤੀ ਹੈ।

ਮੈਂ ਸਨਿਮ੍ਰ ਖਲੋ ਕੇ ਆਪ ਦੀ ਉਤਸੁਕਤਾ ਦੂਰ ਕਰਦਾ ਹਾਂ।

ਮੈਂ ਆਪ ਦਾ ਇਕ ਬੜਾ ਅਦਨਾ ਜਿਹਾ ਵੀਰ ਹਾਂ। ੧੯੧੫ ਅਪਰੈਲ ਵਿਚ ਮੇਰਾ ਜਨਮ ਸਿਆਲਕੋਟ ਸ਼ਹਿਰ ਵਿਚ ਹੋਇਆ ਸੀ। ਮੇਰੇ ਬਾਬਾ ਜੀ ਤੇ ਉਨ੍ਹਾਂ ਦੇ ਦੋ ਹੋਰ ਭਰਾਵਾਂ ਦੇ ਘਰ ਸਿਰਫ਼ ਇਕੋ ਹੀ ਬੱਚਾ ਮੇਰੇ ਪਿਤਾ ਜੀ ਸਨ। ਮੇਰੇ ਬਾਬਾ ਜੀ ਤੇ ਉਹਨਾਂ ਦੇ ਭਰਾ ਅੰਗਰੇਜ਼ ਫ਼ੌਜ ਵਿਚ ਰਿਸਾਲਦਾਰ ਸਨ। ਮੇਰੇ ਪਿਤਾ ਜੀ ਲਾਡ ਵਿਚ ਪਲਣ ਕਰ ਕੇ ਬਹੁਤਾ ਪੜ੍ਹ ਨਾ ਸਕੇ। ਰੁੜਕੀ ਦੀ ਸਬ ਓਵਰ ਸੀਅਰ ਕਲਾਸ ਉਨ੍ਹਾਂ ਪਾਸ ਕੀਤੀ। ਪਰ ਉਹ ਆਪਣੇ ਜ਼ਮਾਨੇ ਦੇ ਬੜੇ ਵਧੀਆ ਆਦਮੀਆਂ ਵਿਚੋਂ ਸਨ। ਮੈਨੂੰ ਉਹਨਾਂ ਦੀ ਬਹੁਤੀ ਸੰਭਾਲ ਨਹੀਂ। ਉਹ ੩੭ ਵਰ੍ਹੇ ਦੀ ਉਮਰ ਵਿਚ ਪੂਰੇ ਹੋ ਗਏ, ਜਿਸ ਵੇਲੇ ਮੈਂ ੯ ਸਾਲ ਦਾ ਸਾਂ। ਪਰ ਮੈਨੂੰ ਇਹ ਯਾਦ ਹੈ ਕਿ ਉਹ ਬੜੇ ਪ੍ਰਭਾਵ-ਸ਼ੀਲ ਤੇ ਮਿਠੇ ਸੁਭਾ ਤੇ ਪਿਆਰ ਵਾਲੇ ਸਨ। ਮਿਤ੍ਰਤਾਈ ਤੇ ਪ੍ਰੇਮ ਉਹਨਾਂ ਦੇ ਜੀਵਨ ਦੀ ਚੂਲ ਸੀ। ਉਹ ਬੜੇ ਖ਼ੁਦ-ਮੁਖ਼ਤਾਰ ਤੇ ਰਸਮਾਂ ਤੋਂ ਬਾਗ਼ੀ ਸਨ। ਪ੍ਰਚੱਲਤ ਮਜ਼ਹਬ ਦੇ ਰੁਅਬ ਤੋਂ ਉਹ ਬਿਲਕੁਲ ਸੁਤੰਤ੍ਰ ਸਨ। ਜੇ ਉਹਨਾਂ ਦਾ ਜੀਵਨ ਏਡਾ ਮਿਠਾ ਤੇ ਛੋਟਾ ਨਾ ਹੁੰਦਾ, ਤਾਂ ਲੋਕਾਂ ਉਹਨਾਂ ਨੂੰ ਜ਼ਰੂਰ ਕਾਫ਼ਰ ਕਹਿਕੇ ਬਦਨਾਮ ਕਰਨਾ ਸੀ। ਉਹਨਾਂ ਨੂੰ ਨੌਕਰੀ ਸੁਖਾਈ ਨਹੀਂ ਸੀ, ਤੇ ਦਸ ਵਰ੍ਹੇ ਨੌਕਰੀ ਕਰਨ ਪਿਛੋਂ ਉਹਨਾਂ ਦੀ ਸੁਤੰਤ੍ਰਤਾ ਦੀ ਇਛਾ ਨੇ ਉਹਨਾਂ ਨੂੰ ਵਿਹਾਰ ਵਿਚ ਲੈ ਆਂਦਾ। ਉਹਨਾਂ ਆਟੇ ਤੇ ਚੂਨੇ ਦੀਆਂ ਚੱਕੀਆਂ ਲਾਈਆਂ। ਪਰ ਅਜੇ ਐਂਜਨ ਮਸ਼ੀਨਾਂ ਅਦਿ ਰੇਲਵੇ ਸਟੇਸ਼ਨ ਉਤੇ ਪਹੁਚੇ ਹੀ ਸਨ ਕਿ ਉਹਨਾਂ ਦੀ ਅਚਾਨਕ ਮੌਤ ਹੋ ਗਈ।

ਇਸ ਕਾਰਖ਼ਾਨੇ ਨੂੰ ਭਾਈਵਾਲ ਰਖ ਕੇ ਪੰਜ ਛੇ ਵਰ੍ਹੇ ਚਲਾਇਆ ਗਿਆ। ਇਹ ਆਪ ਤਾਂ ਚਲ ਨਾ ਸਕਿਆ, ਪਰ ਇਸ ਨੇ ਮੇਰੇ ਲਈ ਉਹ ਅਵਸਥਾ ਜ਼ਰੂਰ ਪੈਦਾ ਕਰ ਦਿਤੀ ਜਿਸ ਦਾ ਮੈਂ ਹਮੇਸ਼ਾ ਸ਼ੁਕਰ

ਗੁਜ਼ਾਰ ਰਹਾਂਗਾ। ਉਹ ਅਵਸਥਾ ਮੁਸ਼ਕਲਾਂ ਦਾ ਅਖਾੜਾ ਹੈ।

ਪਿਤਾ ਜੀ ਦੇ ਪੂਰੇ ਹੋਣ ਨਾਲ ਸਿਵਾਇ ਬਾਬਾ ਜੀ ਦੇ ਇਕ ਭਰਾ ਦੇ ਸਾਡਾ ਕੋਈ ਮਰਦ ਰਿਸ਼ਤੇਦਾਰ ਬਾਕੀ ਨਾ ਰਿਹਾ, ਕਿਉਂਕਿ ਉਹ ਤਿੰਨਾਂ ਖ਼ਾਨਦਾਨਾਂ ਵਿਚ ਇਕੋ ਹੀ ਸੰਤਾਨ ਸਨ। ਨਾਨ-ਕਿਆਂ ਦੇ ਪਾਸਿਓਂ ਭੀ ਸਾਡਾ ਨਾਨਾ, ਮਾਮਾ ਕੋਈ ਜਿਉਂਦਾ ਨਹੀਂ ਸੀ। ਮੇਰੇ ਪਿਤਾ ਜੀ ਦੇ ਪਰਮ ਮਿਤ੍ਰ ਸਰਦਾਰ ਰਘਬੀਰ ਸਿੰਘ ਜੀ, ਜਿਨ੍ਹਾਂ ਨੇ ਮੇਰੇ ਜੀਵਨ ਉਤੇ ਬਹੁਤਾ ਅਸਰ ਪਾਇਆ ਹੈ, ਸਾਡੀ ਦੇਖ ਭਾਲ ਕਰਦੇ ਰਹੇ। ਉਹਨਾਂ ਨੇ ਸਲਾਹ ਦਿਤੀ ਕਿ ਅਸੀਂ ਆਪਣੀ ਸਾਰੀ ਜਾਇਦਾਦ ਤੇ ਗਹਿਣੇ ਵੇਚ ਦੇਈਏ, ਜਿਸਦੇ ਸੂਦ ਨਾਲ ਸਾਡੇ ਪਰਵਾਰ ਦਾ ਚੰਗਾ ਗੁਜ਼ਾਰਾ ਹੋ ਸਕੇਗਾ ਤੇ ਮੂਲ ਬਚਿਆਂ ਲਈ ਬਚਿਆ ਰਹੇਗਾ। ਇਸ ਗਲ ਦਾ ਜ਼ਿਕਰ ਮੈਂ ਇਸ ਲਈ ਕਰਨਾ ਚਾਹਿਆ ਹੈ, ਕਿ ਇਹ ਮਤ ਕਈ ਦੁਖੀ ਟਬਰਾਂ ਦੀ ਮੁਸੀਬਤ ਦੂਰ ਕਰ ਸਕਦੀ ਹੈ। ਪਰ ਸਾਡੇ ਘਰਦਿਆਂ ਇਹ ਚੰਗੀ ਮਤ ਲੋਕਾਂ ਦੀ ਨਮੋਸ਼ੀ ਤੋਂ ਡਰਦਿਆਂ ਨਾ ਮੰਨੀ। ਪਰ ਹੋਰ ਆਮਦਨ ਨਾ ਹੋਣ ਕਰਕੇ ਤੇ ਪੰਜਾਂ ਬਚਿਆਂ ਤੇ ਤਿੰਨ ਵਿਧਵਾ ਇਸਤ੍ਰੀਆਂ ਦੀ ਪਾਲਣਾ ਦੀ ਜ਼ਿਮੇਵਾਰੀ ਕਰ ਕੇ ਕਦੇ ਇਕ ਕਦੇ ਦੋ, ਛੇਆਂ ਵਰ੍ਹਿਆਂ ਵਿਚ ਲਗ ਪਗ ਸਾਰੇ ਗਹਿਣੇ ਵਿਕ ਗਏ।

ਮੈਥੋਂ ਇਕ ਭੈਣ ਵਡੀ ਸੀ। ਉਸਦਾ ਵਿਆਹ ਰਸਮਾਂ ਮੁਤਾਬਕ ਕੀਤਾ ਗਿਆ। ਪਤਲੀ ਹੁੰਦੀ ਜਾਇਦਾਦ ਵਿਚ ਹੋਰ ਖੱਪਾ ਪੈ ਗਿਆ। ਇਕ ਮਕਾਨ ਵਿਕ ਗਿਆ। ਹੁਣ ਮੇਰੀ ਉਮਰ ਵੀ ਸਤਾਰਾਂ ਵਰ੍ਹੇ ਦੀ ਹੋ ਗਈ, ਮੇਰੀ ਮੰਗਣੀ ਹੋਇਆਂ ਵੀ ਏਨੇ ਕੁ ਵਰ੍ਹੇ ਹੋ ਗਏ ਸਨ। ਮੇਰਾ ਵਿਆਹ ਭੀ ਰਚਾਇਆ ਗਿਆ। ਸਾਡੇ ਪਰਮ ਸਨੇਹੀ, ਪਿਤਾ ਜੀ ਦੇ ਦੋਸਤ, ਸ: ਰਘਬੀਰ ਸਿੰਘ ਜੀ ਮੈਨੂੰ ਵਿਆਹ ਤੋਂ ਵਰਜਦੇ

ਸਨ, ਓਨ੍ਹਾਂ ਨਾਰਾਜ਼ਗੀ ਦਾ ਡਰਾਵਾ ਵੀ ਦਿਤਾ, ਪਰ ਨਾ ਮੇਰੇ ਘਰ ਦੇ ਇਸ ਸਲਾਹ ਨੂੰ ਮੰਨਦੇ ਸਨ, ਤੇ ਨਾ ਇਹ ਮੈਨੂੰ ਹੀ ਚੰਗੀ ਲਗਦੀ ਸੀ। ਮੇਰੀ ਭੁਲ ਪਿਆਰ ਸੀ, ਤੇ ਮੈਂ ਆਪਣੀ ਵਡੀ ਭੈਣ ਦੀਆਂ ਸਹੇਲੀਆਂ, ਗਲੀ ਦੀਆਂ ਕੁੜੀਆਂ, ਜਮਾਤ ਦੇ ਮੁੰਡਿਆਂ ਚੋਂ ਕਿਸੇ ਨਾ ਕਿਸੇ ਲਈ ਸਦਾ ਬੇਕਰਾਰ ਰਿਹਾ ਕਰਦਾ ਸਾਂ। ਕਈ ਰਾਤਾਂ ਸੌਂਦਾ ਨਹੀਂ ਸਾਂ ਹੁੰਦਾ। ਇਹ ਗਲ ਮੈਨੂੰ ਬੜੀ ਚੰਗੀ ਜਾਪੀ ਕਿ ਇਕ ਕੁੜੀ ਸਮੁਚੀ ਮੈਨੂੰ ਮਿਲ ਜਾਇਗੀ. ਤੇ ਮੈਂ ਉਸ ਨਾਲ ਬੜਾ ਪਿਆਰ ਕਰ ਸਕਾਂਗਾ।

ਵਿਆਹ ਹੋ ਗਿਆ। ਇਕ ਹੋਰ ਮਕਾਨ ਵਿਕ ਗਿਆ। ਸ: ਰਘਬੀਰ ਸਿੰਘ ਜੀ ਦੋ ਤਿੰਨ ਵਰ੍ਹੇ ਮੇਰੇ ਨਾਲ ਨਾਰਾਜ਼ ਰਹੇ। ਉਹ ਚਾਹੁੰਦੇ ਸਨ ਕਿ ਮੈਂ ਰੁਜ਼ਗਾਰ ਲਗਣ ਦੇ ਪਿਛੋਂ ਵਿਆਹ ਕਰਾਂਦਾ।

ਮੈਂ ਕੋਈ ਚੰਗਾ ਵਿਦਿਆਰਥੀ ਨਹੀਂ ਸਾਂ। ਮਾਸਟਰ ਮੈਨੂੰ ਚੰਗਾ ਸਮਝਦੇ ਸਨ, ਪਰ ਮੈਂ ਆਪਣੇ ਆਪ ਨੂੰ ਕੁਝ ਨਹੀਂ ਸਾਂ ਸਮਝਦਾ। ਜਦੋਂ ਮੈਂ ਛੇਵੀਂ ਜਮਾਤ ਵਿਚ ਸਾਂ ਤਾਂ ਮੈਂ ਇਕ ਸਰਦਾਰਨੀ ਨੂੰ ਗੁਰਮੁਖੀ ਪੜ੍ਹਾਇਆ ਕਰਦਾ ਸਾਂ ਤੇ ਉਹ ਮੈਨੂੰ ਦੋ ਰੁਪਈਏ ਮਹੀਨਾ ਤੇ ਬਹੁਤ ਸਾਰਾ ਪਿਆਰ ਦੇਂਦੀ ਸੀ। ਅਠਵੀਂ ਜਮਾਤ ਵਿਚ ਮੈਂ ਇਕ ਅਮੀਰ ਆਦਮੀ ਦੇ ਮੁੰਡੇ ਨੂੰ ਪੜ੍ਹਾਇਆ ਕਰਦਾ ਸਾਂ ਤੇ ਚਾਰ ਰੁਪੈ ਮਹੀਨਾ ਲਿਆ ਕਰਦਾ ਸਾਂ। ਅਠਵੀਂ ਜਮਾਤ ਪਾਸ ਕਰਨ ਵੇਲੇ ਮੈਂ ਸੁਣਿਆਂ ਕਿਸੇ ਰਈਸ ਦਾ ਦਿਤਾ ਵਜ਼ੀਫ਼ਾ ਮੇਰਾ ਹਕ ਸਮਝਿਆ ਜਾਂਦਾ ਸੀ, ਪਰ ਉਹ ਕਿਸੇ ਹੋਰ ਮੁੰਡੇ ਨੂੰ ਲਿਹਾਜ਼ੀ ਦਿਤਾ ਗਿਆ। ਕਿਸੇ ਦੇ ਆਖੇ ਅਖਵਾਏ ਮੈਂ ਹੈਡ ਮਾਸਟਰ ਸਾਹਿਬ ਅਗੇ ਸ਼ਿਕਾਇਤ ਕੀਤੀ। ਓਨ੍ਹਾਂ ਪੁਛਿਆ ਕਿ ਵਜ਼ੀਫ਼ਾ ਤੇ ਹੁਣ ਦਿਤਾ ਗਿਆ ਹੈ, ਆਖੇਂ ਤਾਂ ਤੇਰੀ ਫ਼ੀਸ ਮਾਫ਼ ਕਰ ਦਿਆਂ। ਮੈਨੂੰ ਕੋਈ ਹਰਜ ਨਾ ਜਾਪਿਆ। ਪਰ ਘਰਦਿਆਂ ਇਸ ਉਤੇ ਬੜਾ ਇਤਰਾਜ਼ ਕੀਤਾ ਤਾਂ ਵੀ ਮੈਂ ਦਬ ਘੁਟ ਕੇ ਦੋ ਵਰ੍ਹੇ ਫ਼ੀਸ ਮਾਫ਼ ਹੀ ਲੰਘਾ ਛਡੇ।

ਦਸਵੀਂ ਜਮਾਤ ਪਾਸ ਕਰ ਕੇ ਮੈਂ ਮਿਸ਼ਨ ਕਾਲਜ ਲਾਹੌਰ ਵਿਚ ਦਾਖ਼ਲ ਹੋਣਾ ਚਾਹੁੰਦਾ ਸਾਂ। ਘਰਦਿਆਂ ਨੂੰ ਇਹ ਭਾਰ ਜਾਪਦਾ ਸੀ, ਪਰ ਉਹ ਮੇਰੀ ਗਲ ਕਦੇ ਮੋੜਦੇ ਨਹੀਂ ਸਨ। ਕਰਜ਼ ਚੁਕ ਚੁਕਾ ਕੇ ਮੈਨੂੰ ਲਾਹੌਰ ਘਲ ਦਿਤਾ। ਮੈਂ ਮਿਸ਼ਨ ਕਾਲਜ ਵਿਚ ਦਾਖ਼ਲ ਹੋ ਗਿਆ। ਕਿਤਾਬਾਂ ਲੈ ਲਈਆਂ। ਪਰ ਵੀਹ ਦਿਨਾਂ ਬਾਅਦ ਅਚਾਨਕ ਇਕ ਰਾਤ ਮੈਨੂੰ ਸੁਫ਼ਨਾ ਆਇਆ ਕਿ ਮੈਂ ਆਪਣੇ ਘਰਦਿਆਂ ਲਈ ਬੜੀ ਚਿੰਤਾ ਪੈਦਾ ਕਰ ਰਿਹਾ ਹਾਂ। ਦੋ ਛੋਟੇ ਭਰਾ ਹੋਰ ਵੀ ਪੜ੍ਹਨ ਵਾਲੇ ਸਨ। ਇਹ ਮੇਰਾ ਪਹਿਲਾ ਖ਼ੁਦਮੁਖ਼ਤਾਰ ਫ਼ੈਸਲਾ ਸੀ। ਮੈਂ ਪ੍ਰਿੰਸੀਪਲ ਡਾः ਯੂਇੰਗ ਕੋਲ ਗਿਆ ਤੇ ਆਪਣਾ ਮਨ ਸਾਫ਼ ਸਾਫ਼ ਦਸ ਦਿਤਾ। ਉਨ੍ਹਾਂ ਨੂੰ ਨਿਰਾ ਇਹ ਹੀ ਨਹੀਂ ਕਿ ਮੇਰਾ ਯਕੀਨ ਆ ਗਿਆ, ਸਗੋਂ ਹਮਦਰਦੀ ਪੈਦਾ ਹੋ ਗਈ। ਮੇਰੀ ਸਾਰੀ ਫ਼ੀਸ ਤੇ ਦਾਖ਼ਲਾ ਭੀ ਮੋੜ ਦਿਤਾ। ਮੈਂ ਘਰ ਆ ਗਿਆ। ਘਰਦੇ ਬੜੇ ਹੈਰਾਨ ਹੋਏ। ਮੈਂ ਆਖਿਆ, ਮੈਂ ਸੇਵਾ ਕਰਾਂਗਾ।

ਨੌਕਰੀਆਂ ਦੀ ਦਿੱਕਤ ਓਦੋਂ ਸ਼ੁਰੂ ਹੀ ਹੋਈ ਸੀ। ਸਿਖ ਐਜੂਕੇਸ਼ਨਲ ਕਾਨਫ਼ਰੰਸ ਓਦੋਂ ਸਿਆਲਕੋਟ ਹੋ ਰਹੀ ਸੀ। ਮੈਂ ਪੰਦਰਾਂ ਰੁਪੇ ਮਹੀਨੇ ਉਤੇ ਕਲਰਕ ਹੋ ਗਿਆ। ਚਾਰ ਮਹੀਨੇ ਬਾਅਦ ਮੈਨੂੰ ੨੫ ਰੁਪਏ ਮਹੀਨੇ ਦਾ ਐਕੋਂਟੈਂਟ ਬਣਾਇਆ ਗਿਆ। ਕਾਨਫ਼ਰੰਸ ਖ਼ਤਮ ਹੋਣ ਬਾਅਦ ਮੈਨੂੰ ਕਮਸਰੇਟ ਵਿਚ ੩੦ ਰੁਪਈਏ ਦੀ ਨੌਕਰੀ ਮਿਲ ਗਈ। ਇਹ ਨੌਕਰੀ ਮੈਂ ਸਵਾ ਸਾਲ ਕੀਤੀ, ਏਥੇ ਮੇਰੀ ਜ਼ਿੰਦਗੀ ਦੀਆਂ ਤਜਵੀਜ਼ਾਂ ਬਨਣੀਆਂ ਸ਼ੁਰੂ ਹੋਈਆਂ ਮੁਸ਼ਕਲਾਂ ਆਈਆਂ, ਰੀਝਾਂ ਉਠੀਆਂ, ਆਦਰਸ਼ਾਂ ਨਾਲ ਟੱਕਰ ਲਗੀ। ਇਹ ਵਰ੍ਹੇ ਮੇਰੀ ਜ਼ਿੰਦਗੀ ਦਾ ਖ਼ਿਆਲ ਜਗਾਊ ਸਮਾਂ ਸੀ।

ਮੇਰੇ ਸਨੇਹੀ, ਸਰਦਾਰ ਰਘਬੀਰ ਸਿੰਘ ਜੀ ਐਸੇ ਆਦਮੀ ਸਨ ਕਿ ਮੈਂ ਅਜ ਐਨੇ ਆਦਮੀਆਂ ਨੂੰ ਮਿਲ ਚੁਕਣ ਦੇ ਬਾਅਦ ਵੀ ਇਹੀ ਯਕੀਨ ਰਖਦਾ ਹਾਂ ਕਿ ਉਹਨਾਂ ਤੋਂ ਚੰਗੇਰਾ ਆਦਮੀ ਮੈਂ ਕੋਈ ਨਹੀਂ

ਵੇਖਿਆ। ਦੋ ਹਸਤੀਆਂ ਨੇ ਮੇਰੇ ਉਤੇ ਬਹੁਤਾ ਅਸਰ ਪਾਇਆ ਹੈ, ਇਕ ਸ੍ਰ: ਰਘਬੀਰ ਸਿੰਘ ਜੀ ਤੇ ਦੂਜੀ ਮੇਰੀ ਦਾਦੀ ਜੀ ਨੇ। ਆਪਣੀ ਦਾਦੀ ਜੀ ਵਰਗੀ ਖ਼ੈਗਰਜ਼, ਪਿਆਰ ਕਰਨ ਵਾਲੀ ਤੇ ਹਰ ਕਿਸੇ ਨੂੰ ਆਪਣਾ ਦਿਲ ਦੇਣ ਵਾਲੀ ਇਸਤ੍ਰੀ ਹੋਰ ਕੋਈ ਮੇਰੇ ਜੀਵਨ ਵਿਚ ਨਹੀਂ ਆਈ। ਸ੍ਰ: ਰਘਬੀਰ ਸਿੰਘ ਜੀ ਦੇ ਦੋ ਵਡੇ ਨੁਕਤੇ ਦਿਆਨਤਦਾਰੀ ਤੇ ਸਚ ਬੋਲਣਾ ਸੀ। ਉਹਨਾਂ ਦੀ ਸੁਹਬਤ ਇਹਨਾਂ ਦੋਹਾਂ ਨੂੰ ਮੇਰਾ ਆਦਰਸ਼ ਬਨਾਣ ਦੀ ਖ਼ਾਮੋਸ਼ ਪ੍ਰੇਰਨਾ ਕਰਦੀ ਸੀ। ਮੈਂ ਕਮਸਟੇਟ ਦੀ ਉਪਰਲੀ ਆਮਦਨੀ ਦਾ ਲਾਭ ਨਹੀਂ ਸਾਂ ਉਠਾ ਸਕਦਾ, ਇਸ ਲਈ ਜਿਥੇ ਹੋਰ ਕਲਰਕ ਬੜੇ ਖੁਸ਼ਹਾਲ ਸਨ, ਮੈਂ ਬੜਾ ਤੰਗਦਸਤ ਸਾਂ। ਇਕ ਵਾਰੀ ਮੈਂ ਆਪਣੀ ਨੌਕਰੀ ਉਤੇ ਮਾਤਾ ਜੀ ਤੇ ਪਤਨੀ ਨੂੰ ਬੁਲਾ ਲਿਆ। ਉਹ ਚਾਰ ਮਹੀਨੇ ਮੈਂ ਕਈ ਵਾਰੀ ਰੋਇਆ, ਕਿਉਂਕਿ ਵਡਾ ਬਾਬੂ ਮੇਰੀ ਤੰਗਦਸਤੀ ਨੂੰ ਵੇਖ ਕੇ ਕਈ ਵਾਰੀ ਮੇਰੇ ਹਿਸੇ ਦੇ ਉਪਰਲੇ ਰੁਪਈਏ ਮੈਨੂੰ ਦੇਣ ਲਈ ਜ਼ੋਰ ਲਾਂਦਾ ਸੀ। ਓੜਕ ਮੈਂ ਸੋਚਿਆ ਕਿ ਨੌਕਰੀ ਛਡ ਕੇ ਹੋਰ ਪੜ੍ਹਾਈ ਕਰਕੇ ਕਿਸੇ ਚੰਗੇ ਰੁਜ਼ਗਾਰ ਲਈ ਯੋਗਤਾ ਪੈਦਾ ਕੀਤੇ ਬਿਨਾਂ ਮੈਨੂੰ ਅਮਨ ਨਹੀਂ ਮਿਲ ਸਕੇਗਾ। ਮਾਤਾ ਤੇ ਪਤਨੀ ਨੂੰ ਮੈਂ ਘਰ ਤੋਰ ਦਿਤਾ। ਲਗਾਤਾਰ ਸੋਚਿਆ। ਇਸ ਸਿਟੇ ਉਤ ਪਹੁੰਚਾ ਕਿ ਪਤਨੀ ਦੇ ਜ਼ੇਵਰ ਵੇਚ ਕੇ ਮੁੜ ਕਾਲਜ ਵਿਚ ਦਾਖ਼ਲ ਹੋਵਾਂ। ਐਮ. ਏ. ਪਾਸ ਕਰ ਕੇ ਕਿਤੇ ਪ੍ਰੋਫ਼ੈਸਰ ਹੋ ਜਾਵਾਂ। ਇਹੀ ਨੌਕਰੀ ਮੈਨੂੰ ਸੁਖਾ ਸਕੇਗੀ। ਪਤਨੀ ਸਜ ਵਿਆਹੀ ਸੀ, ਡਰਦਾ ਸਾਂ, ਗਹਿਣਿਆਂ ਦਾ ਵਿਛੋੜਾ ਮਨਜ਼ੂਰ ਨਾ ਕਰੇਗੀ। ਮੈਂ ਇਕ ਨਾਵਲ ਲਿਖਿਆ ਇਹ ਮੇਰਾ ਪਹਿਲਾ ਜਤਨ ਸੀ, ਪਰ ਇਕ ਮਨੋਰਥ ਦੇ ਅਧੀਨ ਲਿਖਿਆ ਸੀ, ਇਸ ਲਈ ਅਸਰ ਤੋਂ ਖ਼ਾਲੀ ਨਹੀਂ ਸੀ। ਇਹ ਨਾਵਲ ਸੰਖਿਪਤ ਕਰਕੇ ਪ੍ਰਿਤਮਾ ਦੀ ਕਹਾਣੀ ਦੀ ਸ਼ਕਲ ਵਿਚ ਪ੍ਰੀਤ ਲੜੀ ਵਿਚ ਛਪਿਆ ਸੀ। ਉਸ

ਵੇਲੇ ਮੇਰੀ ਉਮਰ ਸਾਢੇ ਅਠਾਰਾਂ ਸਾਲ ਦੀ ਸੀ।

ਬਿਨਾ ਸਲਾਹ ਕੀਤੇ ਮੈਂ ਨੌਕਰੀ ਛਡ ਆਇਆ। ਪਤਨੀ ਨੂੰ ਲਿਖੀ ਕਹਾਣੀ ਸੁਣਾਈ। ਉਹਨੂੰ ਮਨਾ ਲਿਆ। ਪਰ ਮਾਤਾ ਜੀ ਨਾ ਮੰਨਣ, ਉਹ ਆਖਣ ਕਿ ਜੇ ਮੈਂ ਪੜ੍ਹਨਾ ਹੀ ਹੈ, ਤਾਂ ਦੁਕਾਨ ਵੇਚ ਲਵਾਂ, ਹੋਰ ਤੀਜਾ ਮਕਾਨ ਵੇਚ ਲਵਾਂ, ਜਿਹੜੇ ਕੋਈ ਗਹਿਣੇ ਉਹਨਾਂ ਦੇ ਬਚੇ ਹੋਏ ਹਨ, ਉਹ ਵੇਚ ਲਵਾਂ, ਪਰ ਪਤਨੀ ਦੇ ਨਾ ਵੇਚਾਂ। ਸਜ ਵਿਆਹੀ ਬੁੱਚੀ ਨੂੰਹ ਨੂੰ ਲੋਕ ਕੀ ਆਖਣਗੇ। ਮੈਂ ਆਪਣੀ ਪਤਨੀ ਕੋਲੋਂ ਲਿਖਾ ਲਿਆ ਕਿ ਉਹ ਕਦੇ ਜ਼ੇਵਰ ਨਹੀਂ ਪਹਿਨੇਗੀ। ਤੇ ੧੯੧੩ ਤੋਂ ਲੈ ਕੇ ਅਜ ਤਕ, ਉਹਨਾਂ ਛਾਪ ਤਕ ਨਹੀਂ ਪਾਈ, ਕੋਈ ਚੂੜੀ ਤਕ ਨਹੀਂ ਪਹਿਨੀ। ਬੰਬਈ ਵਿਚ ਚੂੜੀ ਸੁਹਾਗ ਦੀ ਨਿਸ਼ਾਨੀ ਹੈ, ਤੇ ਉਥੇ ਜਦੋਂ ਮੈਂ ਐਂਜੀਨੀਅਰ ਸਾਂ, ਅਸੀਂ ਚੂੜੀਆਂ ਖ਼ਰੀਦ ਵੀ ਸਕਦੇ ਸਾਂ, ਪਰ ਮੇਰੀ ਪਤਨੀ ਨੇ ਚੂੜੀ ਤਾਂ ਕਿਤੇ ਰਹੀ ਸੋਨੇ ਦਾ ਬਟਨ ਤਕ ਨਹੀਂ ਵਰਤਿਆ।

ਓੜਕ ਮਾਤਾ ਜੀ ਮੰਨ ਗਏ, ਜ਼ੇਵਰ ਵੇਚੇ ਗਏ। ਕਿਸੇ ਸਲਾਹ ਦਿਤੀ ਮੈਂ ਰੁੜਕੀ ਓਵਰਸੀਅਰੀ ਦਾ ਇਮਤਿਹਾਨ ਦਿਆਂ। ਮੇਰਾ ਖ਼ਿਆਲ ਸੀ ਉਥੇ ਹਿੰਦੁਸਤਾਨ ਦੇ ਲਾਇਕ ਮੁੰਡੇ ਜਾਂਦੇ ਹਨ, ਮੈਨੂੰ ਆਪਣੀ ਬਾਬਤ ਕੋਈ ਭਰੋਸਾ ਨਹੀਂ ਸੀ। ਨਾਲੇ ਮਹੀਨਾ ਵੀ ਇਕੋ ਬਾਕੀ ਸੀ। ਇਮਤਿਹਾਨ ਦੇ ਦਿਤਾ। ਨਤੀਜਾ ਬੜਾ ਅਜੀਬ ਨਿਕਲਿਆ, ਬਹੁਤਿਆਂ ਮਜ਼ਮੂਨਾਂ ਵਿਚ ਮੈਂ ਅਵਲ ਜਾਂ ਕਿਸੇ ਵਿਚ ਲਗ ਪਗ ਅਵਲ, ਪਰ ਡਰਾਇੰਗ ਵਿਚ ਸੌ ਵਿਚੋਂ ਸਿਰਫ਼ ਦੋ ਨੰਬਰ। ਮੇਰਾ ਦਿਲ ਬੜਾ ਵਧ ਗਿਆ। ਅਗਲੇ ਵਰ੍ਹੇ ਮੈਂ ਫੇਰ ਤਿਆਰੀ ਕੀਤੀ। ਮੈਂ ਮੁਕਾਬਲੇ ਵਿਚ ਅੱਵਲ ਆ ਗਿਆ। ਵਜ਼ੀਫ਼ਾ ਮਿਲ ਗਿਆ।

ਪਰ ਇਹ ਸਮਾਂ ਵੀ ਮੇਰੀ ਜ਼ਿੰਦਗੀ ਦਾ ਅਜੀਬ ਸਮਾਂ ਸੀ। ਧਾਰਮਕ ਰੁਚੀਆਂ ਮੇਰੀਆਂ ਸ਼ੁਰੂ ਤੋਂ ਸਨ। ਮੈਂ ਯਾਰਾਂ ਸਾਲ ਦੀ

ਉਮਰ ਵਿਚ ਅੰਮ੍ਰਿਤ ਛਕਿਆ ਸੀ ਤੇ ਕਈ ਵਰ੍ਹੇ ਬਾਕਾਇਦਾ ਤਿੰਨ ਬਾਣੀਆਂ ਦਾ ਪਾਠ ਕਰਦਾ ਰਿਹਾ ਸਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੇਰਾ ਪਾਠ ਰਸੀਲਾ ਸਮਝਿਆ ਜਾਂਦਾ ਸੀ ਤੇ ਮੇਰੇ ਕਈ ਸਨੇਹੀ ਬਾਰਾਂ ਮਾਂਹ ਮੇਰੇ ਮੂੰਹੋਂ ਹੀ ਸੁਨਣਾ ਪਸੰਦ ਕਰਦੇ ਸਨ। ਪਾਠਾਂ ਦੇ ਛੁਟ ਮੈਨੂੰ ਸਾਧੂ ਮਹਾਤਮਾਂ ਦਾ ਵੀ ਠਰਕ ਸੀ। ਇਸ ਲਈ ਸਿਮ੍ਰਨ ਦਾ ਮੇਰੇ ਅੰਦਰ ਬੜਾ ਚਾਓ ਪੈਦਾ ਹੋ ਗਿਆ ਸੀ। ਉਸ ਜਵਾਨ ਉਮਰ ਵਿਚ ਵੀ ਮੈਂ ਆਪਣੀ ਨੀਂਦ ਏਨੀ ਘਟਾ ਲਈ ਸੀ, ਕਿ ਦੋ ਬਜੇ ਦੇ ਬਾਅਦ ਮੈਂ ਸੌਂ ਨਹੀਂ ਸਾਂ ਸਕਦਾ। ਇਕ ਸਮੇਂ ਮੈਂ ਸਮਝਦਾ ਸਾਂ ਕਿ ਮੈਨੂੰ ਅਨਹਦ ਸ਼ਬਦ ਸੁਣਾਈ ਦੇਂਦਾ ਸੀ। ਮੈਂ ਕਿਸੇ ਦੇ ਕੰਮ ਤਾਂ ਉਹਨਾਂ ਦਿਨਾਂ ਵਿਚ ਨਹੀਂ ਸਾਂ ਆਉਂਦਾ ਪਰ ਮੇਰੇ ਆਪਣੇ ਮਨ ਵਿਚ ਇਕ ਸਰੂਰ ਰਹਿੰਦਾ ਸੀ। ਮੇਰਾ ਚਿਹਰਾ ਖ਼ੁਸ਼ ਰਹਿੰਦਾ ਸੀ।

ਉਨ੍ਹੀ ਦਿਨੀਂ ਮੈਨੂੰ ਸਵਾਮੀ ਰਾਮ ਤੀਰਥ ਦਾ ਇਸ਼ਕ ਲਗ ਗਿਆ। ਰੁੜਕੀ ਵਿਚ ਮੈਂ ਅੱਵਲ ਨੰਬਰ ਦਾਖ਼ਲ ਹੋਇਆ ਸਾਂ, ਤੇ ਉਥੇ ਮੁੰਡੇ ਮਿਹਨਤ ਕਰਕੇ ਆਪਣਾ ਨੰਬਰ ਕਦੇ ਹੇਠਾਂ ਨਹੀਂ ਹੋਣ ਦੇਂਦੇ। ਪਰ ਮੈਨੂੰ ਪੜ੍ਹਾਈ ਦੀ ਥਾਂ ਸਿਮ੍ਰਨ ਦਾ ਠਰਕ ਲਗ ਗਿਆ। ਏਕਾਂਤ, ਵਿਚਾਰ, ਤੇ ਲਿਵਲੀਨਤਾ ਮੇਰੀਆਂ ਰੀਝਾਂ ਬਣ ਗਏ। ਪੜ੍ਹਾਈ ਵਿਚ ਬੜਾ ਪਿਛੇ ਰਹਿ ਗਿਆ। ਰੁੜਕੀ ਵਿਚ ਮੇਰੀ ਸ਼ੁਹਰਤ ਇਕ ਬੜੇ ਚੰਗੇ ਆਦਮੀ ਦੀ ਹੋ ਗਈ, ਪਰ ਮੈਂ ਨਿਕੰਮਾ ਬਣਦਾ ਜਾ ਰਿਹਾ ਸਾਂ। ਮੁੰਡੇ ਛੁਟੀਆਂ ਵਿਚ ਦਬਾ ਦਬ ਪੜ੍ਹਾਈ ਕਰਦੇ ਸਨ, ਮੈਂ ਹਰਦੁਆਰ ਚਲਾ ਜਾਂਦਾ ਸਾਂ। ਨੰਗੀ ਪੈਰੀਂ, ਨੰਗੇ ਸਿਰ, ਇਕ ਕਛਹਿਰਾ ਤੇ ਇਕ ਧੋਤੀ, ਗੰਗਾ ਵਿਚ ਲਤਾਂ ਲਮਕਾ ਕੇ ਸਿਤਾਰਿਆਂ ਵਲ ਤਕਦਾ ਰਹਿੰਦਾ ਸਾਂ। ਕਈ ਸਾਧੂ ਮੈਨੂੰ ਆਪਣੇ ਵਰਗਾ ਸਸਝ ਕੇ ਕੋਲ ਆ ਬੈਠਦੇ ਤੇ ਭੋਜਨ ਵੇਲੇ ਕਈਆਂ ਮਾਈਆਂ ਦਾ ਪਤਾ ਦੇਂਦੇ ਸਨ, ਜਿਥੋਂ ਚੰਗੀ

ਭਿਕਸ਼ਾ ਮਿਲ ਸਕਦੀ ਸੀ।

ਮੇਰੀ ਇਸ ਮਗਨਤਾ ਦਾ ਸਿੱਟਾ ਇਹ ਹੋਇਆ ਕਿ ਮੈਂ ਲਗ ਪਗ ਅਖ਼ੀਰਲੇ ਨੰਬਰ ਤੇ ਪਾਸ ਹੋਇਆ। ਪੱਕੀ ਨੌਕਰੀ ਮੈਨੂੰ ਨਾ ਮਿਲੀ। ਅਗੇ ਪਰਵਾਰ ਦੀ ਸੇਵਾ ਦਾ ਖ਼ਿਆਲ ਹੁੰਦਾ ਸੀ, ਹੁਣ ਪਰਵਾਰ ਭਾਰਾ ਜਾਪਣ ਲਗ ਪਿਆ ਸੀ। ਚਾਹੁੰਦਾ ਸਾਂ ਕਿ ਮੇਰਾ ਜੇ ਕੋਈ ਨਾ ਹੁੰਦਾ ਤਾਂ ਕੇਡਾ ਠੀਕ ਹੁੰਦਾ। ਮੈਂ ਸਿਮ੍ਰਨ ਦਾ ਰਸ ਬੇ-ਰੋਕ ਮਾਣਦਾ। ਪਤਨੀ ਨੂੰ ਮਾਂ ਆਖਣਾ ਸੰਤਗਿਰੀ ਦਾ ਫ਼ਰਜ਼ ਸਮਝਦਾ ਸਾਂ। ਕਈ ਵਰ੍ਹੇ ਮੈਂ ਆਪਣੀ ਪਤਨੀ ਨਾਲ ਇਸ ਤਰ੍ਹਾਂ ਬੇਇਨਸਾਫ਼ੀ ਕਰਦਾ ਰਿਹਾ। ਉਹਨੂੰ ਮਾਤਾ ਆਖ ਕੇ ਸੰਬੋਧਨ ਕਰਦਾ ਰਿਹਾ।

ਪਰ ਤਾਂ ਵੀ ਫ਼ਰਜ਼ ਦੀ ਪਛਾਣ ਜ਼ਰੂਰ ਹੈ ਸੀ। ਜਤਨ ਕਰਕੇ ਮੈਂ ਨੌਕਰੀ ਲਭ ਲਈ। ਪਰਵਾਰ ਦਾ ਖ਼ਰਚ ਬਹੁਤਾ ਸੀ, ਮੇਰੇ ਛੋਟੇ ਭਰਾ ਹੁਣ ਵਡੀਆਂ ਜਮਾਤਾਂ ਵਿਚ ਬਹੁਤਾ ਖ਼ਰਚ ਮੰਗਦੇ ਸਨ। ਤਨਖ਼ਾਹ ਸਿਰਫ਼ ਸੌ ਰੁਪਈਆ ਸੀ। ਮੈਂ ਲੜਾਈ ਵਿਚ ਜਾਣ ਦੀ ਅਰਜ਼ੀ ਦੇ ਦਿਤੀ। ਘਰ ਦੇ ਨਾਰਾਜ਼ ਸਨ, ਪਰ ਪਤਨੀ ਨੇ ਕੋਈ ਰੁਕਾਵਟ ਨਾ ਪਾਈ, ਮੈਂ ਲੜਾਈ ਵਿਚ ਚਲਾ ਗਿਆ, ਕਿਉਂਕਿ ਮੈਂ ਚਾਹੁੰਦਾ ਸਾਂ, ਤਿੰਨ ਚਾਰ ਵਰ੍ਹੇ ਵਿਚ ਘਰਦਿਆਂ ਲਈ ਕਾਫ਼ੀ ਰੁਪਈਆ ਪੈਦਾ ਕਰ ਲਵਾਂ ਤੇ ਫੇਰ ਕਿਤੇ ਤੁਰ ਜਾਵਾਂ। ਸੰਤ-ਪਣਾ ਤੇ ਸਿਮ੍ਰਨ ਮੇਰਾ ਸਭ ਕੁਝ ਬਣ ਚੁਕੇ ਸਨ। ਪਤਨੀ ਨਾਲ ਅਜੇ ਵੀ ਮੇਰਾ ਸੰਬੰਧ ਉਹੀ ਬੇਇਨਸਾਫ਼ਾਨਾ ਸੀ। ਘਰ ਦੇ ਫ਼ਿਕਰ ਕਰਦੇ ਸਨ ਕਿ ਅਠਾਂ ਵਰ੍ਹਿਆਂ ਵਿਚ ਵੀ ਕੋਈ ਸੰਤਾਨ ਕਿਉਂ ਨਹੀਂ ਹੋਈ।

ਮੈਂ ਬਸਰੇ ਗਿਆ। ਬਸਰਿਉਂ ਬਗਦਾਦ, ਬਗ਼ਦਾਦੋਂ ਈਰਾਨ। ਉਥੇ ਇਕ ਅਮ੍ਰੀਕਨ ਪਾਦਰੀ ਨਾਲ ਮੇਲ ਹੋਇਆ। ਇਸ ਪਾਦਰੀ ਦੀ ਸੰਗਤ ਨੇ ਮੈਨੂੰ ਤਬਦੀਲ ਕਰ ਦਿਤਾ। ਆਪਣਾ ਸਾਰਾ

ਵਤੀਰਾ ਤੇ ਸਾਰੇ ਆਦਰਸ਼ ਬੜੇ ਖ਼ੁਦਗ਼ਰਜ਼ੀ ਨਾਲ ਭਰਪੂਰ ਜਾਪੇ। ਮੈਂ ਦਿਨੋਂ ਦਿਨ ਬਦਲਦਾ ਗਿਆ। ਮੁਲਕ ਦਾ ਪਿਆਰ, ਪਰਵਾਰ ਦਾ ਪਿਆਰ, ਕੁਝ ਕਰ ਕੇ ਵੇਖਣ ਦਾ ਪਿਆਰ ਇਕ ਦਮ ਜਾਗ ਪਏ। ਮੈਂ ਇਕ ਸਾਲ ਵਿਚ ਅਨੇਕਾਂ ਕਿਤਾਬਾਂ ਇਸ ਸੁਹਿਰਦ ਪਾਦਰੀ ਕੋਲੋਂ ਲੈ ਕੇ ਪੜ੍ਹੀਆਂ। ਉਸ ਪਾਦਰੀ ਨੂੰ ਮੈਂ ਆਪਣਾ ਦਿਲ ਦਸਿਆ। ਉਸ ਮੈਨੂੰ ਆਪਣੀ ਯੂਨੀਵਰਸਿਟੀ ਮਿਸ਼ੀਗਨ ਦੇ ਡੀਨ ਨਾਲ ਜਾਣੂ ਕਰਾਇਆ। ਮੈਂ ਅਮ੍ਰੀਕਾ ਜਾ ਕੇ ਪੜ੍ਹਨ ਤੇ ਪਰਵਾਰ ਦੀ ਸੇਵਾ ਕਰਨ ਦਾ ਇਰਾਦਾ ਬਣਾ ਲਿਆ। ਸਰਦਾਰ ਰਘਬੀਰ ਸਿੰਘ ਜੀ ਨੇ ਮੰਨ ਲਿਆ ਕਿ ਉਹ ਮੈਨੂੰ ਅਮ੍ਰੀਕਾ ਦਾ ਕਰਾਇਆ ਵੀ ਦੇਣਗੇ ਤੇ ਜਿੰਨਾ ਚਿਰ ਮੈਂ ਉਥੇ ਜਾ ਕੇ ਕੁਝ ਘਲ ਨਹੀਂ ਸਕਦਾ, ਉਹ ਮੇਰੇ ਪਰਵਾਰ ਦਾ ਖ਼ਰਚ ਵੀ ਕਰਨਗੇ। ਪੂਰਾ ਵਰ੍ਹਾ ਉਹ ਖ਼ਰਚ ਦੇਂਦੇ ਰਹੇ। ਮੈਂ ਅਮ੍ਰੀਕਾ ਵਿਚ ਬੜਾ ਚੰਗਾ ਵਿਦਿਆ-ਰਥੀ ਸਾਬਤ ਹੋਇਆ। ਕਈ ਗੁੱਝੀਆਂ ਸ਼ਕਤੀਆਂ ਮੈਨੂੰ ਆਪਣੇ ਅੰਦਰੋਂ ਦਿਸ ਪਈਆਂ। ਯੂਨੀਵਰਸਿਟੀ ਨੇ ਮੇਰਾ ਬੜਾ ਸਤਕਾਰ ਕੀਤਾ।

ਅਮ੍ਰੀਕਾ ਨੇ ਮੇਰਾ ਨੁਕਤਾ ਖ਼ਿਆਲ ਬਿਲਕੁਲ ਬਦਲ ਦਿਤਾ, ਮੇਰੀਆਂ ਸਭ ਕੀਮਤਾਂ ਵਟਾ ਦਿਤੀਆਂ। ਇਹ ਚਾਰ ਵਰ੍ਹੇ ਮੇਰੇ ਜੀਵਨ ਦਾ ਸੁਨਹਿਰੀ ਸਮਾਂ ਹਨ। ਮੈਨੂੰ ਅਮ੍ਰੀਕਾ ਤੇ ਯੂਰਪ ਵਿਚ ਬੜਾ ਪਿਆਰ ਮਿਲਿਆ, ਬੜੀ ਅਕਲ ਮਿਲੀ।

ਪਹਿਲੀਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਮ ਤੀਰਥ, ਵਿਵੇਕਾ ਨੰਦ, ਰਾਮ ਕ੍ਰਿਸ਼ਨ, ਬੁਲ੍ਹੇ ਸ਼ਾਹ ਨੇ ਮੇਰੇ ਖ਼ਿਆਲਾਂ ਉਤੇ ਅਸਰ ਪਾਇਆ ਸੀ। ੨੫ ਤੇ ੩੦ ਵਰ੍ਹੇ ਦੀ ਉਮਰ ਵਿਚ ਵਾਲਟ ਵਿਟਮੈਨ, ਹੈਨਰਿਕ ਇਬਸਨ, ਬਰਨਾਰਡ ਸ਼ਾਅ, ਲਿੰਕਨ ਐਮਰਸਨ, ਵਾਸ਼ਿੰਗਟਨ, ਵਿਕਟਰ ਹੀਉਗੋ ਬੁਧ, ਐਚ. ਜੀ. ਵੈਲਜ਼ ਟਾਲਸਟਾਇ ਤੇ ਗਾਂਧੀ ਨੇ ਮੇਰੀ ਆਤਮਾ ਮੱਲੀ ਰਖੀ।

੩੦–੪੦ ਵਰ੍ਹੇ ਦੀ ਉਮਰ ਵਿਚ ਮੇਰੇ ਆਪਣੇ ਖ਼ਿਆਲ ਬਣਨੇ ਸ਼ੁਰੂ ਹੋਏ। ੩੫–੪੦ ਦੇ ਵਿਚਕਾਰ ਮੇਰਾ ਹੁਣ ਦਾ ਨੁਕਤਾ ਖ਼ਿਆਲ ਬਣਿਆ ਹੈ, ਕਿ ਜ਼ਿੰਦਗੀ ਇਕ ਸੇਵਾ ਹੈ, ਖ਼ੁਸ਼ੀ ਕਿਸੇ ਨੂੰ ਖ਼ੁਸ਼ੀ ਦਿੱਤਿਆਂ ਹੀ ਮਿਲ ਸਕਦੀ ਹੈ, ਇਹੀ ਜੀਵਨ ਸਾਡੀ ਏਸ ਸ਼ਖ਼ਸੀਅਤ ਦਾ ਇਕੋ ਜੀਵਨ ਹੈ, ਕੋਈ ਪੂਜਾ ਮੰਗਣ ਵਾਲਾ ਰਬ ਨਹੀਂ, ਸਾਂਝੀਵਾਲਤਾ ਦਾ ਵਿਸ਼ਵਾਸ ਅਸਲੀ ਆਸਤਕਤਾ ਹੈ, ਨਿਜੀ ਮੁਕਤੀ ਦਾ ਖ਼ਿਆਲ ਬੜਾ ਛੋਟਾ ਹੈ।

ਅਮ੍ਰੀਕਾ ਤੋਂ ਆ ਕੇ ਮੈਂ ਆਪਣੀ ਪਤਨੀ ਦੇ ਹੱਕ ਪਰਵਾਨ ਕੀਤੇ। ਮੇਰੀ ਸਾਰੀ ਸੰਤਾਨ ੨੯ ਵਰ੍ਹੇ ਦੀ ਉਮਰ ਦੇ ਬਾਅਦ ਪੈਦਾ ਹੋਈ ਹੈ, ਵਿਆਹ ਦੇ ਪੰਦਰਾਂ ਵਰ੍ਹੇ ਪਿਛੋਂ। ਮੈਂ ਬੀ. ਬੀ. ਐਂਡ ਸੀ. ਆਈ. ਰੇਲਵੇ ਵਿਚ ਐਂਜੀਨੀਅਰ ਹੋ ਗਿਆ। ਦੋ ਵਰ੍ਹੇ ਬਾਅਦ ਮੈਂ ਐਨ, ਡਬਲਯੂ. ਆਰ. ਵਿਚ ਆ ਗਿਆ। ਇਹ ਨੌਕਰੀ ਦਾ ਸਮਾਂ ਮੇਰੀ ਅੰਦਰਲੀ ਜਦੋਜਹਿਦ ਦਾ ਸਮਾਂ ਸੀ। ਨੌਕਰੀ ਮੈਨੂੰ ਚੰਗੀ ਨਹੀਂ ਸੀ ਲਗਦੀ। ਸਰਕਾਰੀ ਫ਼ਿਜ਼ਾ ਅਮ੍ਰੀਕਾ ਨਾਲੋਂ ਬੜੀ ਵਖਰੀ ਸੀ। ਮੈਂ ਆਪਣਾ ਕੰਮ ਦਿਆਨਤਦਾਰੀ ਨਾਲ ਕੀਤਾ, ਪਰ ਅਫ਼ਸਰਾਂ, ਠੇਕੇਦਾਰਾਂ ਤੇ ਮਾਤਹਿਤਾਂ ਦੀਆਂ ਉਮੇਦਾਂ ਕੁਝ ਇਹੋ ਜਿਹੀਆਂ ਸਨ ਕਿ ਮੈਂ ਅਨਕੂਲ ਨਾ ਬੈਠ ਸਕਿਆ। ਬੜੀ ਵਾਰੀ ਦਿਲ ਵਿਚ ਨੌਕਰੀ ਛਡਣ ਦਾ ਖ਼ਿਆਲ ਆਉਂਦਾ ਸੀ, ਪਰ ਪਤਨੀ ਤੇ ਬਚਿਆਂ ਦੀ ਜ਼ਿਮੇਂਵਾਰੀ ਕਦਮ ਨਹੀਂ ਸੀ ਚੁਕਣ ਦੇਂਦੀ। ਪਰ ਜੋ ਤੁਸੀਂ ਅੰਦਰੋਂ ਚਾਹੁੰਦੇ ਹੋ, ਕਈ ਵਾਰੀ ਉਹ ਹੋ ਹੀ ਜਾਂਦਾ ਹੈ। ਰੇਲਵੇ ਦੀ ਆਮਦਨ ੧੯੩੧ ਵਿਚ ਬਹੁਤ ਘਟ ਗਈ। ਕਚੇ ਐਂਜੀਨੀਅਰਾਂ ਸਾਰਿਆਂ ਨੂੰ ਨੋਟਿਸ ਮਿਲ ਗਿਆ। ਮੈਨੂੰ ਚਾਅ ਚੜ੍ਹ ਗਿਆ, ਕਿ ਹੁਣ ਮੈਨੂੰ ਕੋਈ ਕਸੂਰਵਾਰ ਨਹੀਂ ਠਹਿਰਾਇਗਾ। ਮੈਨੂੰ ਸਾਲ ਭਰ ਦੀ ਛੁਟੀ ਤੇ ਬੋਨਸ ਮਿਲ ਜਾਣਗੇ।

ਉਸ ਵੇਲੇ ਰੇਲਵੇ ਅਫ਼ਸਰਾਂ ਵਿਚ ਸਿਖ ਥੋੜੇ ਹੀ ਸਨ। ਮੈਨੂੰ

ਇਕ ਬੜੇ ਰਸੂਖ਼ ਵਾਲੇ ਅਫ਼ਸਰ ਨੇ ਸਿਖ ਹਕੂਕ ਦੀ ਹਿਫ਼ਾਜ਼ਤ ਹੇਠਾਂ ਅਰਜ਼ੀ ਕਰਨ ਲਈ ਆਖਿਆ ਤੇ ਉਸ ਬੜੀ ਉਮੈਦ ਵੀ ਦਿਵਾਈ। ਪਰ ਮੈਂ ਇਹ ਨਾ ਮੰਨਿਆ। ਕਿਉਂਕਿ ਮੈਂ ਕਦੇ ਵੀ ਮਜ਼ਹਬੀ ਨੁਕਤੇ ਤੋਂ ਕੋਈ ਰਿਆਇਤ ਲੈਣੀ ਰਵਾ ਨਹੀਂ ਸਾਂ ਸਮਝਦਾ।

ਇਸ ਅਲਹਿਦਗੀ ਨੇ ਮੇਰੀ ਜ਼ਿੰਦਗੀ ਦਾ ਨਵਾਂ ਕਾਂਡ ਖੋਲ੍ਹਿਆ। ਮੈਨੂੰ ਖੇਤੀ ਬਾੜੀ ਦਾ ਸ਼ੌਕ ਰਹਿੰਦਾ ਸੀ। ਮੈਂ ਅਮ੍ਰੀਕਾ ਦੇ ਜਟਾਂ ਦੀ ਜ਼ਿੰਦਗੀ ਨੂੰ ਬੜਾ ਸੁਹਣਾ ਸਮਝਦਾ ਸਾਂ। ਨੌਸ਼ਹਿਰੇ ਅਕਾਲੀ ਫੂਲਾ ਸਿੰਘ ਜੀ ਦੀ ਸਮਾਧ ਉਤੇ ਜਾਂਦਿਆਂ ਅਨੇਕਾਂ ਘੁਮਾਂ ਵਿਹਲੀ ਪਈ ਬੰਜਰ ਜ਼ਮੀਨ ਵੇਖਿਆ ਕਰਦਾ ਸਾਂ। ਰੀਝ ਆਈ ਕਿ ਮਸ਼ੀਨਾਂ ਨਾਲ ਏਸ ਵੀਰਾਨੇ ਨੂੰ ਆਬਾਦ ਕਰ ਕੇ ਇਕ ਬਸਤੀ ਬਣਾਵਾਂ। ਮੈਂ ਉਹ ਜ਼ਮੀਨ ਕਮੇਟੀ ਕੋਲੋਂ ਠੇਕੇ ਉਤੇ ਲੈ ਲਈ।

ਮੈਂ ਪੰਜ ਸਾਲ ਕਾਬਲ ਦਰਿਆ ਦੇ ਕੰਢੇ ਉਤੇ ਬੜੇ ਖ਼ੁਸ਼ ਗੁਜ਼ਾਰੇ। ਬੜਾ ਪੜ੍ਹਿਆ ਤੇ ਵਿਚਾਰਿਆ, ਤੇ ਜ਼ਿਮੀਂਦਾਰਾਂ ਦੀ ਸਾਦੀ ਸੰਗਤ ਦਾ ਲਾਭ ਉਠਾਇਆ। ਕੁਝ ਦਿਕਤਾਂ ਉਥੇ ਆਈਆਂ, ਜਿਹੜੀਆਂ ਹੁਣ ਮੈਂ ਸਮਝਦਾ ਹਾਂ ਕਿ ਮੈਨੂੰ ਉਥੋਂ ਏਥੇ ਭੇਜਣ ਲਈ ਜ਼ਰੂਰੀ ਸਨ। ਉਥੇ ਹੀ ਕਾਬਲ ਦਰਿਆ ਦੇ ਕੰਢੇ ਦੀ ਏਕਾਂਤ ਨੇ ਪ੍ਰੀਤ-ਲੜੀ ਨੂੰ ਜਨਮ ਦਿਤਾ। ਪ੍ਰੀਤ-ਲੜੀ ਨੇ ਸੰਗਠਿਤ ਮਜ਼ਹਬ ਨਾਲ ਮਤ-ਭੇਦ ਪ੍ਰਗਟ ਕੀਤਾ। ਗਿਆਨੀ ਸਤਨਾਮ ਸਿੰਘ ਜੀ ਨੇ ਸਮਾਲੋਚਨਾ ਕੀਤੀ। ਮੇਰੇ ਆਪਣੇ ਮਿਤਰਾਂ ਨੇ ਹੀ ਨੌਸ਼ਹਿਰੇ ਗੁਰਦੁਆਰੇ ਵਿਚ ਮੇਰੇ ਵਿਰੁਧ ਮਤੇ ਪੇਸ਼ ਕੀਤੇ।

ਨੁਕਤਾਚੀਨੀ ਦਾ ਮੈਨੂੰ ਇਹ ਪਹਿਲਾ ਤਜਰਬਾ ਹੋਇਆ। ਮੈਂ ਬੜਾ ਡੋਲਿਆ। ਅਗੇ ਮੇਰਾ ਜੀਵਨ ਇਹੋ ਜਿਹਾ ਰਿਹਾ ਸੀ, ਕਿ ਮੈਂ ਹਰ ਕਿਸੇ ਨੂੰ ਮੁੱਲਾਂ ਆਖ ਛਡਦਾ ਸਾਂ, ਤੇ ਹਰ ਕੋਈ ਮੈਨੂੰ ਹਾਜੀ ਆਖ ਕੇ ਖ਼ੁਸ਼ ਕਰ ਛਡਦਾ ਸੀ। ਪਰ ਇਹ ਧੱਕਾ ਮੇਰੇ

ਲਈ ਨਵਾਂ ਸੀ ਕਿ ਇਕ ਦਮ ਮਿਤਰਾਂ ਲਈ ਮਸਲੇ ਪਿਆਰੇ ਹੋ ਗਏ, ਤੇ ਮੈਂ ਦੰਡ-ਯੋਗ ਹੋ ਗਿਆ। ਮੈਂ ਕਦੇ ਵੀ ਕਿਸੇ ਦਾ ਕੁਝ ਵਿਗਾੜਿਆ ਨਹੀਂ ਸੀ।

ਮੈਂ ਨੌਸ਼ਹਿਰਿਉਂ ਚਲੇ ਆਉਣ ਦਾ ਫ਼ੈਸਲਾ ਕੀਤਾ। ਹੁਣ ਮਿਤਰਾਂ ਨੂੰ ਤਕਲੀਫ਼ ਹੋਈ, ਉਹੀ ਮੈਨੂੰ ਇਸ ਫ਼ੈਸਲੇ ਤੋਂ ਰੋਕਣ ਲਈ ਆਏ। ਸਮਾਧ ਕਮੇਟੀ ਦਾ ਡੇਪੁਟੇਸ਼ਨ ਵੀ ਦੋ ਵਾਰੀ ਆਇਆ, ਕਿਉਂਕਿ ਉਹ ਮੇਰੇ ਨਾਲ ਹਿਤ ਰਖ ਕੇ ਸੋਚਦੇ ਸਨ ਕਿ ਮੈਂ ਕਈ ਹਜ਼ਾਰ ਰੁਪਈਆ ਮਸ਼ੀਨਾਂ ਵਿਚ ਲਾ ਦਿਤਾ ਸੀ ਤੇ ਹੁਣੇ ਕਮਾਈ ਦਾ ਸਮਾਂ ਆਇਆ ਸੀ। ਪਰ ਮੈਨੂੰ ਕੋਈ ਧ੍ਰੂ ਉਥੋਂ ਪਿਛਾਹਾਂ ਖਿਚ ਰਹੀ ਸੀ। ਮੈਂ ਲਾਹੌਰ ਆ ਗਿਆ। ਏਥੇ ਛੇਵ ਵਰ੍ਹੇ ਵਿਚ ਮੇਰਾ ਪੁਰਾਣਾ ਯਕੀਨ ਪੱਕਾ ਹੋ ਗਿਆ ਕਿ ਜਿਨ੍ਹਾਂ ਘਟਨਾਵਾਂ ਨੂੰ ਅਸੀਂ ਮੁਸੀਬਤਾਂ ਸਮਝਦੇ ਤੇ ਜਿਨ੍ਹਾਂ ਲਈ ਹਥ ਮਲਦੇ ਹਾਂ, ਉਹ ਅਸਲ ਵਿਚ ਸਾਡੀ ਡੂੰਘੀ ਤਮੰਨਾ ਦੀ ਪੂਰਨਤਾ ਲਈ ਕੰਮ ਆ ਸਕਦੀਆਂ ਹੁੰਦੀਆਂ ਹਨ। ਹੋਣੀ ਧੱਕੇ ਦੇ ਦੇ ਕੇ ਸਾਨੂੰ ਸੁਰਗ ਤਕ ਪੁਚਾਂਦੀ ਹੈ।

ਪਰ ਤਾਂ ਵੀ ਮੈਂ ਅਜੇ ਕਾਬਲ ਦਰਿਆ ਦੇ ਸਾਵੇ ਕੰਢੇ ਨਹੀਂ ਭੁਲ ਸਕਿਆ। ਉਥੋਂ ਦੇ ਸੁਹਣੇ ਜੱਟਾਂ ਦੇ ਸੁਹਣੇ ਦਿਲਾਂ ਨੂੰ ਬੜੀ ਤਾਂਘ ਨਾਲ ਯਾਦ ਕਰਦਾ ਹਾਂ।

ਮਾਰਚ ੧੯੩੯

# ਮਹਾਂ ਪੁਰਸ਼

ਛੋਟਿਆਂ ਹੁੰਦਿਆਂ ਡਾਕਟਰ ਤੋਂ ਭਾਵ ਬੀਮਾਰਾਂ ਦੇ ਵੈਦ ਦਾ ਹੀ ਸਮਝਿਆ ਕਰਦੇ ਸਾਂ, ਪਰ ਅਜ ਪਤਾ ਲਗਾ ਹੈ ਕਿ ਸੰਗੀਤ ਦੇ, ਤਾਰਿਆਂ ਦੇ, ਪਹਾੜਾਂ ਦੇ, ਖੰਡਰਾਂ ਦੇ, ਜੁਗਰਾਫ਼ੀਏ ਆਦਿ ਹਰ ਕਾਸੇ ਦੇ ਡਾਕਟਰ ਹੁੰਦੇ ਹਨ। ਓਸੇ ਤਰ੍ਹਾਂ ਮਹਾਂ ਪੁਰਸ਼ਾਂ ਤੋਂ ਆਮ ਭਾਵ ਬੰਦਗੀ ਕਰਨ ਜਾਂ ਮਤ ਮਤਾਂਤ੍ਰ ਚਲਾਣ ਵਾਲੇ ਦਾ ਹੀ ਮੰਨਿਆਂ ਜਾਂਦਾ ਹੈ। ਪਰ ਅਸਲ ਵਿਚ ਮਹਾਂ ਪੁਰਸ਼ਾਂ ਦੀਆਂ ਮੱਦਾਂ ਵੀ ਜ਼ਿੰਦਗੀ ਦੀਆਂ ਮੱਦਾਂ ਵਾਂਗ ਅਨਗਿਣਤ ਹਨ, ਇਕ ਕਵੀ ਮਹਾਂ ਪੁਰਸ਼ਾਂ ਸੰਬੰਧੀ ਕਹਿੰਦਾ ਹੈ:

"ਮਹਾਂ ਪੁਰਸ਼ ਉਹ ਹਨ ਜਿਨ੍ਹਾਂ ਅਮਿਣਵੇਂ ਸਮੁੰਦਰਾਂ, ਅਨ-ਜਾਣੀਆਂ ਧਰਤੀਆਂ ਨੂੰ ਭਾਲਣ ਦੀ ਦਲੇਰੀ ਕੀਤੀ ਹੈ; ਸਾਇੰਸ ਦੇ ਪਰਾਂ ਉਤੇ ਬੈਠ ਕੇ ਦੂਰ ਦਰਾਜ਼ ਉਡਾਰੀਆਂ ਮਾਰੀਆਂ ਹਨ, ਦੁਰਾਡੇ ਤਾਰੇ ਨੂੰ ਤੋਲਿਆ ਹੈ, ਧਰਤੀ ਤੇ ਸਮੁੰਦਰ ਦੀਆਂ ਹਨੇਰੀਆਂ ਡੂੰਘਾਈਆਂ ਨੂੰ ਫੋਲਿਆ ਹੈ, ਅਨਗਿਣਤ ਅਜੂਬੇ ਪੈਦਾ ਕੀਤੇ ਹਨ, ਜ਼ਹਿਮਤਾਂ ਹਟਾਈਆਂ ਹਨ, ਹਨੇਰੀਆਂ ਥੰਮ੍ਹੀਆਂ ਹਨ ਤੇ ਮਨੁਖੀ ਜਾਮੇ ਨੂੰ ਨਵੀਆਂ ਖ਼ੂਬਸੂਰਤੀਆਂ ਦਿਤੀਆਂ ਹਨ। ਦਲੀਲ ਦੀ ਆਵਾਜ਼ ਨੂੰ ਉਚਾ ਕੀਤਾ ਹੈ, ਤੇ ਦੁਨੀਆਂ ਦੀਆਂ ਅੱਖਾਂ ਅਗੇ ਸਚੇ

ਗਿਆਨ ਦਾ ਪੰਨਾ ਖੋਲ ਕੇ ਰਖਿਆ ਹੈ।

"ਮਹਾਂ ਪੁਰਸ਼ ਉਹ ਹਨ ਜਿਨ੍ਹਾਂ ਮਨੁਖ ਜਾਤੀ ਲਈ ਘਾਲਾਂ ਘਾਲੀਆਂ ਹਨ ਤੇ ਮੁਤਾਲਿਆ ਕੀਤਾ ਹੈ, ਮਨ ਦੀਆਂ ਸੁਤੀਆਂ ਖ਼ੂਬੀਆਂ ਨੂੰ ਜਗਾਇਆ ਹੈ, ਹਜ਼ਾਰਾਂ ਬਰਕਤਾਂ ਪੈਦਾ ਕੀਤੀਆਂ ਹਨ।"

ਮਹਾਂ ਪੁਰਸ਼ ਤੇ ਚੰਗੇ ਪੁਰਸ਼ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੁੰਦਾ ਹੈ। ਚੰਗਾ ਪੁਰਸ਼ ਉਹ ਹੈ ਜਿਹੜਾ ਚੰਗੀ ਕਮਾਈ ਨਾਲ ਚੰਗੀ ਤਰ੍ਹਾਂ ਰਹਿ ਕੇ, ਬਿਨਾਂ ਕਿਸੇ ਨੂੰ ਨੁਕਸਾਨ ਪੁਚਾਏ ਆਪਣੇ ਆਪ ਨੂੰ ਪ੍ਰਸੰਨ ਰਖਣ ਵਿਚ ਸਫ਼ਲ ਹੋ ਜਾਂਦਾ ਹੈ, ਪਰ ਮਹਾਂ ਪੁਰਸ਼ ਇਕ ਜਿਉਂਦਾ ਚਾਨਣ-ਸੋਮਾਂ ਹੁੰਦਾ ਹੈ। ਉਹਨੂੰ ਸਧਾਰਨ ਨਜ਼ਰ ਨਾਲ ਵੇਖਿਆਂ ਵੀ ਲਾਭ ਹੁੰਦਾ ਹੈ, ਉਹਦੇ ਨੇੜੇ ਹੋਣਾ ਚੰਗਾ ਤੇ ਸੁਹਣਾ ਭਾਸਦਾ ਹੈ, ਕਿਉਂਕਿ ਉਹਦੀ ਹਮਦਰਦੀ ਦਾ ਦਾਇਰਾ ਬੜਾ ਚੌੜਾ ਹੁੰਦਾ ਹੈ, ਉਹ ਆਪਣੀ ਖ਼ੁਸ਼ੀ ਦੂਜਿਆਂ ਦੀ ਖ਼ੁਸ਼ੀ ਵਿਚ ਵੇਖਦਾ ਹੈ। ਉਹਦੇ ਆਲੇ ਦੁਆਲੇ ਇਕ ਅਜਿਹਾ ਪ੍ਰੀਤ-ਮੰਡਲ ਹੁੰਦਾ ਹੈ ਕਿ ਉਸ ਮੰਡਲ ਦੇ ਲਿਸ਼ਕਾਰੇ ਵਿਚ ਹਰ ਇਕ ਨੂੰ ਆਪਣਾ ਆਪ ਸੁਹਣਾ ਸੁਹਣਾ ਦਿਸਦਾ ਹੈ। ਮਹਾਂ ਪੁਰਸ਼ਾਂ ਦਾ ਜੀਵਨ ਦੂਜਿਆਂ ਨੂੰ ਸੁਖ ਦੇਣ, ਦੂਜਿਆਂ ਦੀਆਂ ਔਕੜਾਂ ਦੂਰ ਕਰਨ, ਫਟ ਮੇਲਣ ਜਾਂ ਸਾਂਝੀ ਸੱਚਾਈ ਦੀ ਖੋਜ ਵਿਚ ਬਤੀਤ ਹੁੰਦਾ ਹੈ। ਏਸ ਲਈ ਮਹਾਂ ਪੁਰਸ਼ ਦਾ ਵਿਸ਼ੇਸ਼ ਚਿੰਨ੍ਹ ਇਹ ਹੈ ਕਿ ਉਹਦੇ ਵਿਚ ਵਡਿੱਤਣ, ਧਨ ਤੇ ਸੁਖਾਲੀ ਜ਼ਿੰਦਗੀ ਦੀ ਚਾਹ ਬਿਲਕੁਲ ਨਹੀਂ ਹੁੰਦੀ, ਇਹਨਾਂ ਤ੍ਰਿੰਨਾਂ ਦੀ ਚਾਹ ਰਖਦਿਆਂ ਹੋਇਆਂ ਇਕ ਆਦਮੀ ਚੰਗਾ ਮਨੁਖ ਹੋ ਸਕਦਾ ਹੈ, ਪਰ ਮਹਾਂ ਪੁਰਸ਼ ਨਹੀਂ।

ਮਹਾਂ ਪੁਰਸ਼ ਦੇ ਉਚੇ ਮੰਡਲ ਵਿਚ ਵਸਦੇ ਹਨ, ਛੋਟੇ ਨਾਪਾਂ ਨਾਲ ਜੀਵਨ ਨੂੰ ਨਹੀਂ ਤੋਲਦੇ। ਉਹਨਾਂ ਦਾ ਸੁਭਾਓ ਕੁਦਰਤੀ ਹੁੰਦਾ ਹੈ, ਅਸੀਂ ਵੇਖਦਿਆਂ ਹੀ ਪਛਾਣ ਲੈਂਦੇ ਹਾਂ, ਕਿਉਂਕਿ

ਉਹਨਾਂ ਨਾਲ ਇਕ ਅਨੋਖੀ ਸਾਂਝ ਜਿਹੀ ਅਨੁਭਵ ਹੁੰਦੀ ਹੈ। ਮਹਾਂ ਪੁਰਸ਼ ਕੋਲੋਂ ਭੈ ਬਿਲਕੁਲ ਨਹੀਂ ਲਗਦਾ, ਸਗੋਂ ਆਪਣੀ ਸੁਤੀ ਹੋਈ ਦਲੇਰੀ ਜਾਗ ਪੈਂਦੀ ਹੈ। ਆਪਣੇ ਅੰਦਰ ਸ੍ਵੈਸਮਾਨ ਦੀ ਲਹਿਰ ਉਠਦੀ ਹੈ, ਤਾਕਤਵਰ ਇਰਾਦੇ ਅੰਦਰੋਂ ਉਛਲਦੇ ਹਨ।

ਐਮਰਸ਼ਨ ਨੇ ਲਿਖਿਆ ਹੈ, "ਮਨੁਖ-ਜਾਤੀ ਦੀ ਕਮਜ਼ੋਰੀ ਤੇ ਬੁਜ਼ਦਿਲੀ ਤਾਕਤਵਰਾਂ ਵਿਚ ਹਮੇਸ਼ਾਂ ਹਿਮਾਕਤ ਪੈਦਾ ਕਰਦੀਆਂ ਹਨ। ਹੈਂਕੜ ਭਰੀ ਲਿਆਕਤ ਦੀ ਖ਼ੁਸ਼ੀ ਏਸ ਗਲ ਵਿਚ ਹੁੰਦੀ ਹੈ ਕਿ ਵੇਖਣ ਵਾਲੇ ਨੂੰ ਚੁੰਧਿਆ ਕੇ ਅੰਨ੍ਹਾ ਕਰ ਦਿਤਾ ਜਾਏ। ਪਰ ਮਹਾਂ ਪੁਰਸ਼ ਸਾਨੂੰ ਆਪਣੀ ਤਾਕਤ ਕੋਲੋਂ ਬਚਾ ਕੇ ਰਖਣ ਦਾ ਜਤਨ ਕਰਦੇ ਹਨ, ਉਹ ਸਾਨੂੰ ਨਚੀਜ਼ ਸਾਬਤ ਨਹੀਂ ਕਰਦੇ, ਸਗੋਂ ਆਪਣੇ ਕੋਲੋਂ ਸੁਤੰਤਰ ਕਰ ਕੇ ਸਾਡੇ ਵਿਚ ਨਵੀਂ ਸਮਝ ਉਤਪੰਨ ਕਰਦੇ ਹਨ। ਜਿਥੇ ਵੀ ਕੋਈ ਵਡਾ ਆਦਮੀ ਪੈਦਾ ਹੋ ਜਾਂਦਾ ਹੈ, ਉਹ ਆਪਣੇ ਨਾਲ ਗਲ ਕਰਨ ਵਾਲਿਆਂ ਵਿਚ ਨਵੀਂ ਅਮੀਰੀ ਦਾ ਗਿਆਨ ਤੇ ਸੁਹਣੀ ਸਮਾਨਤਾ ਦਾ ਅਹਿਸਾਸ ਪੈਦਾ ਕਰ ਦੇਂਦਾ ਹੈ। ਉਹ ਆਪਣੇ ਆਲੇ ਦੁਆਲੇ ਵਿਚ ਉਹ ਖ਼ੂਬਸੂਰਤੀਆਂ ਤੇ ਵਾਧੇ ਦਰਸਾ ਦੇਂਦਾ ਹੈ, ਜਿਹੜੇ ਲੋਕ ਅਗੇ ਵੇਖ ਨਹੀਂ ਸਕੇ ਹੁੰਦੇ।"

ਮਹਾਂ ਪੁਰਸ਼ਾਂ ਦੀ ਕਦਰ ਹਰ ਥਾਂ ਹੁੰਦੀ ਹੈ, ਪਰ ਸਾਡੇ ਦੇਸ ਵਿਚ ਕੁਝ ਸਮੇਂ ਤੋਂ ਇਹ ਕਦਰ ਪੂਜਾ ਦਾ ਰੂਪ ਧਾਰਨ ਕਰ ਚੁਕੀ ਹੈ। ਪੂਜਨ ਦੀ ਇਹ ਵਾਦੀ ਇਕ ਹਦ ਤਕ ਤਾਂ ਲਾਭਦਾਇਕ ਹੁੰਦੀ ਹੈ, ਪਰ ਹਦੋਂ ਟੱਪਣ ਦੇ ਬਾਅਦ ਬੜੀ ਹਾਨੀ ਪੁਚਾਂਦੀ ਹੈ। ਮਹਾਂ ਪੁਰਸ਼ ਦੀ ਯਾਦ ਦੇ ਜਿਹੜੇ ਲਾਭ ਹਨ, ਉਹ ਗੁਆਚ ਜਾਂਦੇ ਹਨ ਕਿਉਂਕਿ ਅਸੀਂ ਉਹਨਾਂ ਦੇ ਜੀਵਨ ਦਾ ਆਦਰਸ਼ ਨਹੀਂ ਸਮਝਦੇ, ਪੂਜਾ ਲਈ ਇਕ ਬੁਤ ਬਣਾ ਲੈਂਦੇ ਹਾਂ। ਏਸ ਬੁਤ ਉਤੋਂ ਦੂਜਿਆਂ ਨਾਲ ਝਗੜਦੇ ਹਾਂ, ਹੋਰਨਾਂ ਬੁਤਾਂ ਨਾਲ ਮੁਕਾਬਲਾ ਕਰ ਕੇ ਅਜੋਕੜਤਾ ਦੇ

ਸਾਮਾਨ ਪੈਦਾ ਕਰ ਲੈਂਦੇ ਹਾਂ। ਕਿਸੇ ਹੋਰ ਮੁਲਕ ਵਿਚ ਹਿੰਦੁਸਤਾਨ ਵਰਗੀ ਸ਼ਰਧਾ ਨਾਲ ਮਹਾਂ ਪੁਰਬਾਂ ਦੀ ਯਾਦ ਨਹੀਂ ਮਨਾਈ ਜਾਂਦੀ, ਪਰ ਕੋਈ ਹੋਰ ਮੁਲਕ ਅਜ ਐਸਾ ਨਹੀਂ ਦਿਸਦਾ ਜਿਥੇ ਓਸ ਮੁਲਕ ਦੇ ਮਹਾਂ ਪੁਰਸ਼ਾਂ ਦੀ ਯਾਦ ਏਡੀ ਬੇ-ਅਸਰ ਹੋਵੇ ਜੇਡੀ ਏਥੇ । ਰਾਮ ਵਰਗੇ ਮਹਾਂ ਪੁਰਸ਼ ਦੇ ਜਨਮ ਦਿਨ ਉਤੇ ਲੜਾਈਆਂ ਹੁੰਦੀਆਂ ਹਨ, ਬਾਰਾਂ ਵਫ਼ਾਤ ਉਤੇ ਝਗੜੇ ਹੁੰਦੇ ਹਨ। ਕਿਉਂ ? ਕਿ ਅਸੀਂ ਮਹਾਂ ਪੁਰਸ਼ਾਂ ਨੂੰ ਸਮਝਣ ਨਾਲ ਕੋਈ ਵਾਸਤਾ ਨਹੀਂ ਰਖਦੇ, ਸਿਰਫ਼ ਉਹਨਾਂ ਦੀ ਪ੍ਰਸ਼ੰਸਾ ਵਿਚੋਂ ਮਹਾਤਮ ਢੂੰਡਦੇ ਹਾਂ ।

ਐਮਰਸਨ ਦੇ ਸ਼ਬਦਾਂ ਵਿਚ ਮਹਾਂ ਪੁਰਸ਼ ਉਹ ਸੂਰਮਾਂ ਹੈ ਜਿਹੜਾ ਸਾਡੀਆਂ ਅਖਾਂ ਵਿਚੋਂ ਹਉਮੈਂ ਦਾ ਪਾਣੀ ਵਗਾ ਕਢਦਾ ਹੈ, ਤੇ ਅਖਾਂ ਅਜੇਹੀਆਂ ਸਾਫ਼ ਕਰ ਦੇਂਦਾ ਹੈ ਕਿ ਅਸੀਂ ਦੂਜੇ ਲੋਕਾਂ ਤੇ ਉਹਨਾਂ ਦੇ ਕੰਮਾਂ ਨੂੰ ਵੇਖ ਸਕਦੇ ਹਾਂ । ਜਿਸ ਪੁਰਸ਼ ਦੀ ਪੈਰਵੀ ਤੁਹਾਨੂੰ ਤੰਗ ਹਲਕਿਆਂ ਵਿਚ ਘੇਰ ਘੇਰ ਵਾੜੇ, ਘ੍ਰਿਣਾ ਪੈਦਾ ਕਰੇ, ਦਲੀਲ ਨੂੰ ਘੂਰ ਘੂਰ ਚੁਪ ਕਰਾਵੇ, ਕਿਸੇ ਚਾਰ ਦੀਵਾਰੀ ਵਿਚ ਡਕ ਕੇ ਬਾਕੀ ਦੁਨੀਆਂ ਨਾਲ ਮੇਲ ਮੁਲਾਕਾਤ ਦੇ ਅਵਸਰ ਖੋਹ ਲਵੇ, ਜਾਣੋ ਉਹ ਮਹਾਂ ਪੁਰਸ਼ ਨਹੀਂ ।

ਮਹਾਂ ਪੁਰਸ਼ ਉਹ ਹੈ, ਜਿਹੜਾ ਦੂਜਿਆਂ ਨੂੰ ਮਹਾਂ ਪੁਰਸ਼ ਬਣਾਨ ਵਿਚ ਕੁਦਰਤ ਦਾ ਹਥ ਵਟਾਵੇ । ਮਹਾਂ ਪੁਰਸ਼ ਮਨੁਖ ਨੂੰ ਭੇਡ-ਚਾਲ ਤੋਂ ਥਿੜਕਾ ਕੇ ਨਵੇਂ ਰਸਤਿਆਂ ਉਤੇ ਟਕਰਾਂ ਮਰਵਾ ਕੇ, ਉਹਦੇ ਵਿਚ ਖ਼ੁਦ ਮੁਖ਼ਤਾਰੀ ਪੈਦਾ ਕਰਦੇ ਹਨ । ਉਹਨੂੰ ਆਪਣੇ ਪੈਰਾਂ ਉਤੇ ਖੜੋਨ ਦੀ ਸਮ੍ਰਥਾ ਦੁਆਂਦੇ ਹਨ। ਮਹਾਂ ਪੁਰਸ਼ ਪੁਜਾਰੀ ਪੈਦਾ ਕਰਨ ਲਈ ਨਹੀਂ ਜਿਊਂਦੇ, ਸਗੋਂ ਪੁਜਾਰੀਆਂ ਦੀਆਂ ਅਖਾਂ ਬੁਤਾਂ ਤੋਂ ਹਟਾ ਕੇ ਅਸਲੀਅਤ ਵਲ ਪੁਆਣ ਲਈ । ਜਿਸ ਕਿਸੇ ਨੇ ਮਹਾਂ ਪੁਰਸ਼ ਦੀ ਹਾਜ਼ਰੀ ਵਿਚ ਖੜੋ ਕੇ ਵੇਖਿਆ ਹੈ, ਉਹ ਜਾਣਦਾ ਹੈ, ਕਿਵੇਂ ਸਿਜਦੇ ਕਰਨ ਵਾਲਾ ਸਿਰ ਆਕਾਸ਼ ਵਲ ਉਠਦਾ ਹੈ,

ਕਿਵੇਂ ਡੰਡੌਤਾਂ ਕਰਨ ਵਾਲਾ ਸਰੀਰ ਭੋਂ ਤੋਂ ਗਿੱਠ ਉਚਾ ਹੋਇਆ ਅਨੁਭਵ ਕਰਦਾ ਹੈ। ਇਰਾਦੇ ਉਛਲਦੇ ਹਨ, ਉਤਸਾਹ ਮਚਲਦਾ ਹੈ, ਜੀਵਨ ਚੰਗਾ ਚੰਗਾ ਜਾਪਦਾ ਹੈ।

ਮਹਾਂ ਪੁਰਸ਼ ਪ੍ਰੀਤ, ਹਮਦਰਦੀ, ਗਿਆਨ, ਸਾਇੰਸ, ਸੰਗੀਤ, ਦਲੇਰੀ, ਬਹਾਦਰੀ, ਸਚਾਈ ਦੀਆਂ ਰੌਆਂ ਆਪਣੇ ਵਿਚੋਂ ਕਢ ਕੇ ਆਲੇ ਦੁਆਲੇ ਵਿਚ ਭੇਜਦੇ ਰਹਿੰਦੇ ਹਨ, ਪਸ਼ੂ ਪੰਛੀ ਵੀ ਉਹਨਾਂ ਦੀ ਹਮਦਰਦੀ ਨੂੰ ਸਮਝ ਸਕਦੇ ਹਨ, ਉਹਨਾਂ ਕੋਲੋਂ ਡਰਦੇ ਨਹੀਂ। ਮਹਾਂ ਪੁਰਸ਼ ਰਸਮ, ਰਵਾਜ, ਫ਼ੈਸ਼ਨ, ਜ਼ਾਤ ਫ਼ਿਰਕੇ ਦੇ ਬੰਨੇ ਬੰਨੀਆਂ ਤੋਂ ਟਪ ਕੇ ਮਨੁਖਤਾ ਦੇ ਸਾਂਝੇ ਪਰਬਤ ਉਤੋਂ ਦੁਨੀਆਂ ਨੂੰ ਵੇਖਦੇ ਹਨ।

ਮਹਾਂ ਪੁਰਸ਼ ਮੰਗਦੇ ਨਹੀਂ, ਦੇਂਦੇ ਹਨ। ਸਲਾਹਤਾ, ਖ਼ੁਸ਼ਾਮਦ, ਪ੍ਰਸਤਸ਼, ਜਾਂ ਦਾਤਾਂ ਦੇ ਬਿਲਕੁਲ ਲੋੜਵੰਦ ਨਹੀਂ ਹੁੰਦੇ। ਉਹ ਜ਼ਿੰਦਗੀ ਦੇ ਏਨੇ ਚਾਹਵਾਨ ਨਹੀਂ ਹੁੰਦੇ ਜਿੰਨਾਂ ਜ਼ਿੰਦਗੀ ਨੂੰ ਸਾਥੀਆਂ ਦੇ ਲੇਖੇ ਲਾ ਦੇਣ ਦੇ; ਏਸੇ ਲਈ ਉਹ ਮਰਨੋਂ ਘਬਰਾਂਦੇ ਨਹੀਂ, ਸਗੋਂ ਬਹੁਤੇ ਮਹਾਂ ਪੁਰਸ਼ਾਂ ਦੀ ਅੰਤਮ ਭੇਟ ਉਹਨਾਂ ਦੇ ਪ੍ਰਾਣ ਹੀ ਹੋਇਆ ਕਰਦੇ ਹਨ, ਕਿਉਂਕਿ ਉਹ ਆਪਣਾ ਸਭ ਕੁਝ ਦਿਤੇ ਬਿਨਾਂ ਸੰਤੁਸ਼ਟ ਨਹੀਂ ਹੋ ਸਕਦੇ। ਸਚਾਈ, ਬੇਗਰਜ਼ੀ, ਪਰ-ਸੁਆਰਥ, ਉਹਨਾਂ ਦੇ ਚਿਹਰੇ ਦੇ ਹਰ ਨਕਸ਼ ਵਿਚੋਂ ਲਭਦੇ ਹਨ। ਇਕ ਮਹਾਨਤਾ ਦੇ ਪਾਰਖੂ ਦਾ ਕਥਨ ਹੈ, ਕਿ ਜਦੋਂ ਉਹਦੇ ਅਗੇ ਕੋਈ ਛੋਟਾ ਮਨੁਖ ਆਉਂਦਾ ਸੀ, ਤਾਂ ਉਹ ਉਸ ਦੀ ਬੜੀ ਖ਼ਾਤਰ ਕਰਦਾ ਸੀ, ਬੜਾ ਧਿਆਨ ਦਿੰਦਾ ਤੇ ਉਹਦੇ ਅਗੇ ਪਿਛੇ ਫਿਰਦਾ ਸੀ, ਪਰ ਜਦੋਂ ਉਹਦੇ ਘਰ ਕੋਈ ਮਹਾਂ ਪੁਰਸ਼ ਜਾਂ ਉਹਦੇ ਆਪਣੇ ਨਾਲੋਂ ਵਡਾ ਮਨੁਖ ਆਉਂਦਾ ਸੀ, ਤਾਂ ਉਹ ਬੇ-ਫ਼ਿਕਰ ਹੋ ਜਾਂਦਾ ਸੀ, ਕੋਈ ਉਚੇਚੀ ਖੇਚਲ ਨਹੀਂ ਸੀ ਕਰਦਾ, ਕਿਉਂਕਿ ਉਹ ਜਾਣਦਾ ਸੀ ਕਿ ਪਾਣੀ ਸਦਾ ਉਚੇ ਥਾਉਂ ਹੇਠਾਂ ਵਲ ਆਉਂਦਾ

ਹੈ। ਮਹਾਂ ਪੁਰਸ਼ ਦਾ ਚਾਨਣ ਉਹਦੇ ਵਿਚ ਪ੍ਰਵੇਸ਼ ਕਰੇਗਾ। ਮਹਾਂ ਪੁਰਸ਼ ਉਸ ਨੂੰ ਚੰਗੀ ਤਰ੍ਹਾਂ ਸਮਝ ਸਕਦਾ ਹੈ, ਤੇ ਕਿਸੇ ਗ਼ਲਤ-ਫ਼ਹਿਮੀ ਦਾ ਡਰ ਨਹੀਂ ਹੁੰਦਾ। ਮਹਾਂ ਪੁਰਸ਼ ਦਾਤਾਂ ਮੰਗਦੇ ਨਹੀਂ, ਸਗੋਂ ਵੰਡਦੇ ਫਿਰਦੇ ਹਨ। ਇਹਦੇ ਵਿਚ ਸ਼ਖ਼ਸੀਅਤ-ਪ੍ਰੱਸਤਾਂ ਲਈ ਇਕ ਕਸੌਟੀ ਵਲ ਇਸ਼ਾਰਾ ਹੈ ਕਿ ਸਿਰਫ਼ ਉਦੋਂ ਹੀ ਆਪਣੇ ਆਪ ਨੂੰ ਕਿਸੇ ਮਹਾਂ ਪੁਰਸ਼ ਦੇ ਸਨਮੁਖ ਸਮਝੋ ਜਦੋਂ ਦਿਲ ਖੁਲ੍ਹ ਖੁਲ੍ਹ ਪਵੇ, ਸਹਿਮ ਟੁਟਣ, 'ਦੁਰਮਤ ਵੰਞੇ,' ਭਰਮ ਨੱਸਣ, ਆਸਾਂ ਬਝੀਣ ਤੇ ਸਾਰੀ ਦੁਨੀਆਂ ਚੰਗੀ ਪਈ ਲਗੇ।

ਜੂਨ —੧੯੩੫

# ਮੇਰਾ ਵਡਾ ਆਦਮੀ

ਅਸਲੀ ਵਡਾ ਆਦਮੀ ਉਹ ਨਹੀਂ, ਜਿਹੜਾ ਔਖੀਆਂ ਤੁਕਾਂ ਉਚਾਰਨ ਕਰਦਾ ਹੋਵੇ ਜਾਂ ਜਿਸ ਦੀ ਦੁਨੀਆ ਸ਼ੋਭਾ ਕਰਦੀ ਹੋਵੇ, ਜਾਂ ਜਿਹੜਾ ਬਹੁਤਾ ਚਿਰ ਭੋਰਿਆਂ ਵਿਚ ਤਪ ਕਰਦਾ ਹੋਵੇ ਤੇ ਜਦੋਂ ਕੋਈ ਦਰਸ਼ਕ ਆਵੇ ਉਸਨੂੰ "ਨਾਮ" ਦਾਨ ਕਰ ਦੇਂਦਾ ਹੋਵੇ ਤੇ ਉਸ ਦੀ ਬੇਮੁਖਤਾ ਦਾ ਚੇਤਾ ਕਰਾਂਦਾ ਹੋਵੇ। ਮੇਰੇ ਇਕ ਮਿਤ੍ਰ ਸੁਣਾਂਦੇ ਹਨ, ਕਿ ਉਨ੍ਹਾਂ ਦੇ ਭਰਾ ਜੀ ਕਿਸੇ ਸੰਤ ਦੇ ਉਪਾਸ਼ਕ ਹਨ। ਭਰਾ ਨੇ ਆਪਣੇ ਭਰਾ ਨੂੰ ਮਹਾਰਾਜ ਜੀ ਦੇ ਦਰਸ਼ਨ ਕਰਨ ਲਈ ਪ੍ਰੇਰਿਆ। ਦਰਸ਼ਕ ਨੂੰ ਆਸ ਸੀ ਕਿ ਕੋਈ ਕ੍ਰਿਪਾ-ਦ੍ਰਿਸ਼ਟੀ ਉਸ ਦੀਆਂ ਸੁਤੀਆਂ ਕਲਾਂ ਜਗਾ ਦੇਵੇਗੀ, ਪਰ ਮਹਾਰਾਜ ਨੇ ਪੁਛਿਆ: "ਸੁਣਾਉ ਕੁਝ ਭਜਨ ਕਰਿਆ ਕਰਦੇ ਹੋ?" "ਨਹੀਂ" ਦਾ ਉੱਤਰ ਸੁਣ ਕੇ ਮਹਾਰਾਜ ਨੇ ਆਖਿਆ ਕਿ ਉਸ ਦੇ ਚੰਗੇ ਭਾਗ ਹੁਣ ਮੁਕਣ ਵਾਲੇ ਹਨ, ਜੇ ਉਹ ਭਜਨ ਨਹੀਂ ਕਰੇਗਾ ਤਾਂ ਉਹਦੇ ਲਈ ਮਾੜੇ ਦਿਨ ਆਉਣ ਵਾਲੇ ਹਨ।

ਵਡੇ ਆਦਮੀਆਂ ਕੋਲੋਂ ਮੂਰਖ ਲੋਕ ਵਡਿਤਣ ਨਹੀਂ ਮੰਗਦੇ, ਕਰਾਮਾਤਾਂ ਮੰਗਦੇ ਹਨ। ਉਨ੍ਹਾਂ ਦੀ ਸ਼ਖ਼ਸੀਅਤ ਨੂੰ ਨਹੀਂ ਵਿਚਾਰਦੇ, ਸਗੋਂ ਆਪਣੀ ਬੇ-ਮੇਚੀ ਉਪਾਸ਼ਨਾ ਨਾਲ ਉਨ੍ਹਾਂ ਦਾ ਰਾਹ ਰੋਕ

ਲੈਂਦੇ ਹਨ। ਪੰਡਤ ਜਵਾਹਰ ਲਾਲ ਨੂੰ ਏਸ ਬੇ-ਮੇਚੀ ਉਪਾਸ਼ਨਾ ਉਤੇ ਬੜਾ ਰੋਹ ਚੜ੍ਹਦਾ ਹੈ। ਇਹ ਉਪਾਸ਼ਨਾ ਉਸ ਦੀ ਰਫਤਾਰ ਹੌਲੀ ਕਰਦੀ ਹੈ। ਇਕ ਥਾਂ ਉਨ੍ਹਾਂ ਆਪਣੇ ਉਪਾਸ਼ਕਾਂ ਨੂੰ ਤਾੜਨਾ ਕੀਤੀ ਸੀ:-

"ਕਿਸੇ ਸ਼ਖ਼ਸ ਅਗੇ ਆਪਣਾ ਪਿਆਰ ਪ੍ਰਗਟ ਕਰਨਾ ਸ਼ਾਇਦ ਠੀਕ ਹੀ ਹੋਵੇ, ਪਰ ਹਿੰਦੁਸਤਾਨ ਵਿਚ ਕਿਸੇ ਇਕ ਨੂੰ ਏਡਾ ਸਿਰ ਤੇ ਚਾੜ੍ਹਨਾ ਖ਼ਤਰਨਾਕ ਹੈ। ਸਾਡੇ ਪੂਜਯ, ਆਦਮੀਆਂ ਦੇ ਸਿਰਾਂ ਉਤੇ ਹੀ ਚੜ੍ਹ ਬੈਠੇ ਸਨ। ਪਰ ਹੁਣ ਸਾਨੂੰ ਇਨ੍ਹਾਂ ਸਿਰ ਚੜ੍ਹਿਆਂ ਦੀ ਏਡੀ ਲੋੜ ਨਹੀਂ, ਹੁਣ ਭੁਲੇ ਚੁਕੇ, ਪੈਰਾਂ ਹੇਠ ਰੁਲਦਿਆਂ ਦੇ ਉਚਿਆਂ ਹੋਣ ਦੀ ਵਾਰੀ ਹੈ।"

ਇਸ ਤਾੜਨਾ ਵਿਚ ਬੜੇ ਫ਼ੈਲੇ ਦੀ ਮਤ ਹੈ। ਸਾਡੀ ਪਰਖ ਅਜਿਹੀ ਧੁੰਧਲੀ ਹੋ ਗਈ ਹੈ, ਕਿ ਅਸੀਂ ਵਡਿਤਨ ਨੂੰ ਪਛਾਣਨੋ ਰਹਿ ਗਏ ਹਾਂ। ਇਕ ਅੰਗਰੇਜ਼ ਨੇ ਆਪਣੇ ਵਡੇ ਆਦਮੀ ਦਾ ਇਸ ਤਰ੍ਹਾਂ ਵਰਨਣ ਕੀਤਾ ਹੈ:

"ਇਕ ਦੁਪਹਿਰੀਂ ਮੀਂਹ ਵਰ੍ਹ ਰਿਹਾ ਸੀ। ਮੈਂ ਆਪਣੇ ਇਕ ਮਿਤ੍ਰ ਦਾ ਪਤਾ ਢੂੰਡ ਰਿਹਾ ਸਾਂ। ਯੂਨੀਵਰਸਟੀ ਦਾ ਸ਼ਹਿਰ ਸੀ। ਮੈਂ ਇਕ ਸੜਕ ਉਤੇ ਇਕ ਨਿਕੇ ਜਿਹੇ ਘਰ ਦਾ ਬੂਹਾ ਜਾ ਖੜਕਾ-ਇਆ।

"ਇਹ ਘਰ ਮੇਰੇ ਮਿਤਰ ਦਾ ਨਹੀਂ ਸੀ। ਪਰ ਅਣਭੋਲ ਮੈਂ ਉਸ ਵਡੀ ਆਤਮਾ ਦੇ ਨੇੜੇ ਜਾ ਪਹੁੰਚਾ ਸਾਂ ਜਿਸ ਮੇਰਾ ਜੀਵਨ ਹੀ ਪਲਟ ਦਿਤਾ। ਗ਼ਲਤੀ ਨਾਲ ਓਸ ਬੂਹੇ ਦਾ ਖਟਖਟਾਣਾ ਮੇਰੀ ਮੁਕਤੀ ਦਾ ਵਸੀਲਾ ਬਣ ਗਿਆ, ਕਿਉਂਕਿ ਜਦੋਂ ਬੂਹਾ ਖੁਲ੍ਹਿਆ, ਮੈਂ ਆਪਣੇ ਵਡੇ ਆਦਮੀ ਦੇ ਸਨਮੁਖ ਖੜੋਤਾ ਸਾਂ। ਖਿੜੇ ਮਸਤਕ ਬੜੇ ਆਦਰ ਨਾਲ ਉਨ੍ਹਾਂ ਮੈਨੂੰ ਅੰਦਰ ਆਉਣ ਲਈ ਆਖਿਆ।

"ਕੋਈ ਲੋੜ ਨਹੀਂ ਸੀ ਕਿ ਉਹ ਮੈਨੂੰ ਅੰਦਰ ਬੁਲਾਂਦੇ ਜਾਂ ਮੈਂ

ਉਨ੍ਹਾਂ ਦਾ ਸੱਦਾ ਕਬੂਲ ਕਰ ਲੈਂਦਾ। ਕਿਉਂਕਿ ਮੈਂ ਵੇਖ ਲਿਆ ਸੀ, ਕਿ ਉਹ ਮੇਰੇ ਮਿਤਰ ਨਹੀਂ ਸਨ ਜਿਨ੍ਹਾਂ ਨੂੰ ਮੈਂ ਢੂੰਡ ਰਿਹਾ ਸਾਂ।

"ਪਰ ਮੈਂ ਉਹ ਸੱਦਾ ਨਾ ਮੋੜ ਸਕਿਆ, ਅੰਦਰ ਚਲਾ ਗਿਆ। ਅਸੀਂ ਅਜਨਬੀ ਸਾਂ। ਮੈਨੂੰ ਪਤਾ ਲਗਾ ਕਿ ਉਹ ਵੀ ਸ਼ਹਿਰ ਵਿਚ ਇਕ ਦੋ ਹਫ਼ਤਿਆਂ ਤੋਂ ਹੀ ਆਏ ਸਨ। ਪਰ ਦੋ ਚੌਂਹ ਗਲਾਂ ਵਿਚ ਹੀ ਮੈਨੂੰ ਅਨਭਵ ਹੋ ਗਿਆ ਕਿ ਮੈਂ ਕਦੇ ਇਹੋ ਜਿਹੇ ਕਿਸੇ ਆਦਮੀ ਨੂੰ ਨਹੀਂ ਸਾਂ ਮਿਲਿਆ। ਜਿਹੜੀ ਗੱਲ ਮੈਨੂੰ ਬਹੁਤਾ ਹੈਰਾਨ ਕਰਦੀ ਸੀ, ਉਹ ਇਹ ਸੀ ਕਿ ਉਨ੍ਹਾਂ ਨੂੰ ਮੇਰੀ ਬਾਬਤ ਬਹੁਤ ਕੁਝ ਪਤਾ ਸੀ। ਉਹ ਮੇਰੀ ਜ਼ਿੰਦਗੀ ਦੇ ਕਈ ਬੀਤੇ ਵਾਕਿਆਤ ਤੋਂ ਜਾਨੂ ਜਾਪਦੇ ਸਨ, ਉਹ ਮੇਰੀ ਆਤਮਾਂ ਦੀਆਂ ਅੰਦਰਲੀਆਂ ਰੀਝਾਂ ਵੀ ਪਛਾਣਦੇ ਸਨ, ਜਿਨ੍ਹਾਂ ਦਾ ਮੈਨੂੰ ਮਾੜਾ ਜਿਹਾ ਹੀ ਗਿਆਨ ਸੀ। ਉਨ੍ਹਾਂ ਕਈ ਅਗੋਂ ਆਉਣ ਵਾਲੀਆਂ ਗੱਲਾਂ ਵੀ ਮੈਨੂੰ ਦੱਸੀਆਂ ਜਿਹੜੀਆਂ ਲਗ ਪਗ ਸੱਚੀਆਂ ਨਿਕਲੀਆਂ।

"ਮੈਂ ਉਦੋਂ ਸਮਝਦਾ ਸਾਂ ਕਿ ਉਹ ਕੋਈ ਜਾਣੀ ਜਾਣ ਆਤਮਾ ਸਨ। ਪਰ ਉਹ ਬੜੇ ਸਾਧਾਰਨ ਜਿਹੇ ਆਦਮੀ ਸਨ। ਉਹ ਨਾ ਬੀਤੇ ਵਿਚ ਝਾਕ ਸਕਦੇ ਸਨ ਨਾ ਅੱਗਾ ਫੋਲ ਸਕਦੇ ਸਨ। ਪਰ ਉਨ੍ਹਾਂ ਵਿਚ ਇਸ ਤਾਕਤ ਨਾਲੋਂ ਵੀ ਵਡੇਰੀ ਤਾਕਤ ਹੈ ਸੀ, ਉਹ ਇਹ ਕਿ ਦੂਜੇ ਮਨੁਖ ਦੇ ਦੁਖਾਂ ਸੁਖਾਂ, ਰੀਝਾਂ ਡਰਾਂ ਨੂੰ ਪੂਰਨ ਹਮਦਰਦੀ ਨਾਲ ਆਪਣਾ ਬਣਾ ਲੈਣਾ।

"ਉਨ੍ਹਾਂ ਦੀ ਸੂਰਤ ਵਿਚ ਕੋਈ ਉਚੇਚੀ ਸਿਫ਼ਤ ਨਹੀਂ ਸੀ। ਉਹ ਲੋਕ ਭੁਲਦੇ ਹਨ, ਜਿਹੜੇ ਵਡੇ ਆਦਮੀਆਂ ਨੂੰ ਵਡੀਆਂ ਨਿਸ਼ਾਨੀਆਂ ਚੋਂ ਪਛਾਣਨਾ ਲੋੜਦੇ ਹਨ। ਮੇਰਾ ਵਡਾ ਆਦਮੀ ਚਾਲੀ ਵਰ੍ਹੇ ਤੋਂ ਵਡਾ ਨਹੀਂ ਸੀ। ਪਰ ਚਿਹਰਾ ਏਨੀ ਗਵਾਹੀ ਜ਼ਰੂਰ ਦੇਂਦਾ ਸੀ ਕਿ ਉਨ੍ਹਾਂ ਦੇ ਆਚਰਨ ਵਿਚ ਮਿਠਾਸ ਤੇ ਬਲ, ਕੋਮਲਤਾ ਤੇ ਪਕਿਆਈ ਦਾ ਸੁਹਣਾ ਮੇਲ ਸੀ। ਉਨ੍ਹਾਂ ਦਾ ਵਤੀਰਾ ਬੜਾ ਸਾਦਾ, ਲਿਹਾਜ਼ ਭਰਿਆ

ਤੇ ਦਯਾਵਾਨ ਸੀ। ਉਨ੍ਹਾਂ ਦੀ ਪੋਸ਼ਾਕ ਇਕ ਸਾਧਾਰਨ ਅੰਗ੍ਰੇਜ਼ ਦੀ ਪੋਸ਼ਾਕ ਸੀ।

"ਮੈਂ ਉਨ੍ਹਾਂ ਕੋਲੋਂ ਕਈ ਗੱਲਾਂ ਪੁਛੀਆਂ। ਉਨ੍ਹਾਂ ਦਾ ਉਤਰ ਦੇਣ ਦਾ ਢੰਗ ਬੜਾ ਮੋਹਨਾ ਸੀ। ਮੈਂ ਕਈ ਸਿਆਣਿਆਂ ਨਾਲ ਵਿਚਾਰ ਕੀਤੀ ਹੋਈ ਸੀ, ਜਿਹੜੇ ਬੜੇ ਪ੍ਰਸਿਧ ਪ੍ਰਮਾਣਾਂ ਨਾਲ ਆਪਣਾ ਉਤਰ ਸਪੱਸ਼ਟ ਕਰਿਆ ਕਰਦੇ ਸਨ। ਪਰ ਇਸ ਆਦਮੀ ਨੇ ਕਿਸੇ ਦਾ ਹਵਾਲਾ ਨਾ ਦਿਤਾ, ਕੋਈ ਤੁਕ ਨਾ ਪੜ੍ਹੀ, ਪਰ ਸਭ ਗਲਾਂ ਦਾ ਉੱਤਰ ਏਉਂ ਦਿਤਾ ਜਿਓਂ ਉਨ੍ਹਾਂ ਲਈ ਉਹ ਨਿਤ ਵਾਪਰਦੀਆਂ ਗੱਲਾਂ ਸਨ। ਮੈਨੂੰ ਉਦੋਂ ਇਸ ਗਲ ਦਾ ਫ਼ਰਕ ਸਮਝ ਆਇਆ, ਕਿ ਜ਼ਿੰਦਗੀ ਵਿਚੋਂ ਕੁਝ ਦਸਨਾ ਹੋਰ ਗਲ ਹੈ ਤੇ ਦਿਮਾਗ਼ੀ ਦਲੀਲਾਂ ਨਾਲ ਕਿਸੇ ਮਸਲੇ ਨੂੰ ਸਿਧ ਕਰਨਾ ਹੋਰ ਗਲ ਹੈ।

ਮੁਲਾਕਾਤ ਦੇ ਅੰਤ ਉਤੇ ਮੈਂ ਫੇਰ ਕਦੇ ਆਉਣ ਦੀ ਆਗਿਆ ਮੰਗੀ। ਉਨ੍ਹਾਂ ਬੜੀ ਖ਼ੁਸ਼ੀ ਨਾਲ ਦਿਤੀ।

"ਇਸ ਵਡੇ ਆਦਮੀ ਦੇ ਮੇਲ ਨੇ ਮੇਰਾ ਜੀਵਨ ਬਦਲ ਦਿਤਾ। ਮੈਂ ਨਬੀਆਂ ਦੀਆਂ ਕਹਾਣੀਆਂ ਦੇ ਗੂੜ੍ਹੇ ਭਾਵ ਸਮਝਣ ਵਿਚ ਅਨੇਕਾਂ ਘੜੀਆਂ ਗੁਆਈਆਂ ਸਨ। ਕਈ ਔਖੇ ਮਸਲੇ ਸਮਝਣ ਵਿਚ ਸਿਰ ਦੁਖਾਇਆ ਸੀ। ਪਰ ਇਸ ਜੀਵਨ ਦੇ ਸਰਲ ਜਿਹੇ ਕ੍ਰਿਸ਼ਮੇ ਨੇ ਇਕ ਮਿਲਣੀ ਵਿਚ ਮੇਰੇ ਸਾਰੇ ਬੰਧਨ ਕਟ ਦਿਤੇ। ਉਸ ਕਿਸੇ ਦੁਰਾਡੇ ਚਾਨਣ ਵਲ ਮੇਰੀ ਨਜ਼ਰ ਨਾ ਲੁਆਈ, ਨਾ ਕਿਸੇ ਅਨਹਦ ਸ਼ਬਦ ਦੇ ਸੁਨਣ ਲਈ ਮੇਰੇ ਕੰਨ ਹੁਸ਼ਿਆਰ ਕੀਤੇ। ਸਿਰਫ਼ ਮੇਰਾ ਧਿਆਨ ਬਾਹਰੋਂ ਮੋੜ ਕੇ ਮੇਰੀ ਅੰਤ੍ਰ ਜੋਤ ਵਲ ਕਰਾ ਦਿਤਾ।"

ਵਡਾ ਆਦਮੀ ਉਹ ਨਹੀਂ ਜਿਹੜਾ ਬਾਹਰਲੀ ਕਿਸੇ ਵਡਿੱਤਣ ਦਾ ਆਸਰਾ ਸਾਨੂੰ ਦੱਸੇ। ਵਡਾ ਉਹ ਹੈ ਜਿਹੜਾ ਸਾਡੇ ਅੰਦਰੋਂ ਵਡਿਤਣ ਜਗਾ ਕੇ ਸਾਨੂੰ ਆਪਣੇ ਜੇਡਾ ਕਰ ਲਏ। ਛੁਟਿੱਤਣ

ਕੋਈ ਅਸਲੀਅਤ ਨਹੀਂ, ਇਕ ਖ਼ਾਸ ਫ਼ੋਕਸ ਦਾ ਸ਼ੀਸ਼ਾ ਹੈ, ਜਿਸ ਵਿਚੋਂ ਸਭ ਚੀਜ਼ਾਂ ਛੋਟੀਆਂ ਦਿਸਦੀਆਂ ਹਨ। ਵਡਾ ਆਦਮੀ ਉਹ ਨਹੀਂ ਜਿਹੜਾ ਵਡੇ ਫ਼ੋਕਸ ਵਾਲੇ ਸ਼ੀਸ਼ੇ ਦੇ ਸਕਣ ਦਾ ਇਕਰਾਰ ਕਰੇ। ਸਗੋਂ ਵਡਾ ਉਹ ਹੈ ਜਿਹੜਾ ਸਾਡੀਆਂ ਅੱਖਾਂ ਅਗੋਂ ਛੋਟਾ ਸ਼ੀਸ਼ਾ ਪਰ੍ਹਾਂ ਕਰਕੇ ਸਾਨੂੰ ਯਕੀਨ ਦੁਆ ਦੇਵੇ, ਕਿ ਅਸੀਂ ਕਿਸੇ ਨਾਲੋਂ ਛੋਟੇ ਨਹੀਂ, ਨਾ ਦੁਨੀਆਂ ਏਡੀ ਛੋਟੀ ਹੈ, ਜੇਡੀ ਸਾਡੇ ਸ਼ੀਸ਼ੇ ਵਿਚੋਂ ਲੱਭੀ ਸੀ। ਛੁਟਿੱਤਣ ਨਾ ਦੁਨੀਆਂ ਦੀ ਸਿਫ਼ਤ ਹੈ ਨਾ ਸਾਡੀ, ਛੁਟਿੱਤਣ ਸਿਰਫ਼ ਸ਼ੀਸ਼ੇ ਦੇ ਫ਼ੋਕਸ ਵਿਚ ਵਸਦੀ ਹੈ।

ਵਡੇ ਆਦਮੀਆਂ ਨੂੰ ਢੂੰਡੋ, ਉਹਨਾਂ ਦੀਆਂ ਸੋਆਂ ਪਿਛੇ ਤੁਰੋ, ਉਨ੍ਹਾਂ ਦੇ ਦਰਸ਼ਨ ਤੁਹਾਨੂੰ ਜ਼ਰੂਰ ਨਿਹਾਲ ਕਰਨਗੇ। ਪਰ ਵਡੇ ਆਦਮੀ ਦੀ ਪ੍ਰੀਖਯਾ ਇਹ ਹੈ, ਕਿ ਉਸ ਦੇ ਸਾਹਮਣੇ ਤੁਸੀਂ ਆਪਣੇ ਆਪ ਨੂੰ ਵਡੇ ਵਡੇ ਜਾਪੋ। ਵਡਾ ਉਹ ਨਹੀਂ ਜਿਸਦੀ ਵਡਿੱਤਣ ਤੁਹਾਨੂੰ ਸ਼ਰਮਾਵੇ, ਜਿਸ ਕੋਲ ਬੈਠਿਆਂ ਤੁਹਾਡਾ ਜਿਗਰਾ ਘਟਦਾ ਜਾਵੇ। ਵਡਾ ਉਹ ਹੈ ਜਿਦ੍ਹੀ ਵਡਿੱਤਣ ਤੁਹਾਡੀ ਵਡਿੱਤਣ ਨੂੰ ਜਗਾਵੇ ਤੇ ਤੁਸੀਂ ਆਪਣੇ ਆਪ ਨੂੰ ਹੋਰ ਦੇ ਹੋਰ ਆਦਮੀ ਅਨੁਭਵ ਕਰੋ।

ਦਸੰਬਰ ੧੯੩੭

❋

# ਗੁਰੂ ਨਾਨਕ

ਆਤਮਕ ਤੇ ਆਰਥਕ ਸਰਮਾਏਦਾਰੀ ਦੇ ਖ਼ਿਲਾਫ਼ ਹਿੰਦੁਸਤਾਨ ਵਿਚ ਪਹਿਲੀ ਆਵਾਜ਼ ਮਹਾਤਮਾ ਬੁਧ ਨੇ ਉਠਾਈ ਸੀ। ਉਹਨਾਂ ਨੇ ਨਰਕ ਸੁਰਗ, ਸ਼ਾਹੀ ਗਦਾਈ, ਤੇ ਧਰਮਰਾਜ ਦੀ ਕਚਹਿਰੀ ਦੇ ਸਹਿਮਾਂ ਹੇਠਾਂ ਦਬੀ ਮਨੁਖ-ਆਤਮਾਂ ਨੂੰ ਆਪਣੀ ਤਕਦੀਰ ਦਾ ਖ਼ੁਦ ਕਰਤਾ ਦਸ ਕੇ ਬੰਦਗੀ ਦੀ ਮਜਬੂਰੀ ਤੇ ਜ਼ਾਤ ਵਰਨ ਦੀਆਂ ਕੈਦਾਂ ਤੋਂ ਸੁਰਖਰੂ ਕੀਤਾ ਸੀ।

ਪਰ ਵਹਿਮਾਂ ਭਰਮਾਂ ਦੀ ਨਾ ਆਤਮਕ ਤੇ ਨਾ ਆਰਥਕ ਕਿਲ੍ਹੇਬੰਦੀ ਬਿਲਕੁਲ ਮਿਸਮਾਰ ਕੀਤੀ ਜਾ ਸਕੀ, ਜਿਸ ਕਰ ਕੇ ਮਹਾਤਮਾ ਬੁਧ ਦੀ ਸੋਧੀ ਸਵਾਰੀ ਫੁਲਵਾੜੀ ਉਤੇ ਵਹਿਮਾਂ ਦੀ ਮਾਰੂ ਵੇਲ ਮੁੜ ਛੇਤੀ ਹੀ ਚੁਪਾਸੀ ਛਾ ਗਈ। "ਕੂੜ ਦੀ ਅਮਾਵਸ ਨੇ ਮੁੜ ਸਚ ਦਾ ਚੰਦਰਮਾ ਲੁਕਾ ਲਿਆ, ਰਾਜੇ ਤੇ ਅਮੀਰ ਕਸਾਈ ਬਣ ਗਏ, ਤੇ ਧਰਮ ਮਾਨੋ ਖੰਬ ਲਾ ਕੇ ਉਡ ਗਿਆ।" ਹਜ਼ਾਰਾਂ ਵਰ੍ਹੇ, ਹਿੰਦੁਸਤਾਨ ਵਿਚ ਨਿਸਫਲ ਕੀਮਤਾਂ ਦਾ ਰਾਜ ਰਿਹਾ; ਵਰਤ ਨੇਮ, ਜਪ ਤਪ, ਦੇਵ। ਦੇਵਤੇ, ਬੇਦ ਕਤੇਬ, ਮੰਦਰ ਮਸਜਿਦ, ਬ੍ਰਹਿਮਣ ਸ਼ੂਦਰ ਦੇ ਗੋਰਖਧੰਦਿਆਂ ਵਿਚ ਮਨੁਖ ਲਚਾਰ ਰਿਹਾ। ਵਰਤਮਾਨ ਨੂੰ ਤਕਦੀਰ ਦੀਆਂ ਜ਼ੰਜੀਰਾਂ ਵਿਚ ਜਕੜ ਕੇ ਸਿਰਫ਼ ਭੂਤ ਤੇ ਭਵਿਖ

ਦੀ ਖ਼ਿਲਾ ਵਿਚ ਮਨੁਖ ਨੂੰ ਟੱਕਰਾਂ ਮਾਰਨ ਦੇ ਰੱਬੀ ਹੁਕਮ ਦਾ ਵਿਸ਼ਵਾਸ਼ੀ ਬਣਾਇਆ ਗਿਆ ।

ਪੰਦਰਵੀਂ ਸਦੀ ਦੇ ਅਧ ਵਿਚ ਫੇਰ ਦੂਜੀ ਵਾਰੀ ਨੀਚਾਂ ਦਾ, ਭਰਮਾਂ ਵਿਚ ਕੀਲੇ ਕਿਸਾਨਾਂ ਦਾ ਪੈਗ਼ੰਬਰ ਹਿੰਦੁਸਤਾਨ ਦੇ ਹਨੇਰੇ ਹੁੰਦੇ ਜਾਂਦੇ ਮੰਡਲ ਵਿਚ ਪ੍ਰਗਟ ਹੋਇਆ : ਗੁਰੂ ਨਾਨਕ, ਜਿਸ ਨੇ ਜ਼ਿੰਦਗੀ ਦੁਆਲੇ ਕੱਸੀ ਹੋਈ ਸੰਗਲੀ ਦੀ ਹਰ ਕੜੀ ਨੂੰ ਟੁਣਕਾਰਿਆ, ਤੋੜਿਆ ਤੇ ਆਜ਼ਾਦੀ ਦਾ ਅਹਿਸਾਸ ਜਗਾਇਆ ।

ਰਾਜਿਆਂ ਨੂੰ ਕਸਾਈ ਆਖਿਆ, ਮਲਿਕਾਂ ਨੂੰ ਰਤ-ਪੀਣੇ ਦਸਿਆ, ਤੇ ਨੀਚਾਂ ਦੀ ਸਫ਼ ਵਿਚ ਆਪ ਖਲੋ ਕੇ ਕਾਮਿਆਂ ਨੂੰ ਹੁਲਾਰਾ ਦਿਤਾ। ਗੁਰੂ ਨਾਨਕ ਤੋਂ ਚੌਦਾਂ ਸੌ ਵਰ੍ਹੇ ਪਹਿਲਾਂ ਯਸੂ ਮਸੀਹ ਨੇ ਜਨ ਸਾਧਾਰਨ ਦੀ ਸਫ਼ਲ ਵਕਾਲਤ ਕੀਤੀ ਸੀ, ਪਰ ਉਹਨਾਂ ਮਨੁਖ ਨੂੰ ਗੁਨਾਹਾਂ ਦੇ ਅਹਿਸਾਸ ਤੋਂ ਸੁਤੰਤਰ ਨਹੀਂ ਸੀ ਕੀਤਾ, ਸਿਰਫ਼ ਉਹਦੇ ਗੁਨਾਹਾਂ ਦਾ ਭਾਰ ਆਪਣੇ ਸਿਰ ਲੈ ਲਿਆ ਸੀ । ਉਹ ਵੀ ਉਸ ਮਨੁਖ ਦਾ ਜਿਹੜਾ ਉਹਨਾਂ ਨੂੰ ਈਸ਼ਵਰ ਦਾ ਇਕਲੌਤਾ ਪੁਤਰ ਮੰਨ ਸਕੇ। ਮਨੁਖ ਦੀ ਮੁਕਤੀ ਦਾ ਨਿਰਭਰ ਇਸ ਰਿਸ਼ਤੇ ਦੇ ਵਿਸ਼ਵਾਸ਼ ਉਤੇ ਰਖਿਆ ਗਿਆ।

ਪਰ ਗੁਰੂ ਨਾਨਕ ਨਵੇਂ ਯੁਗ ਦੇ ਪਹਿਲੇ ਨੁਮਾਇੰਦਿਆਂ ਵਿਚੋਂ ਹਨ, ਜਿਨ੍ਹਾਂ ਨੇ ਮੁਕਤੀ ਨੂੰ ਕੰਮ ਨਾਲ ਸੰਬੰਧਤ ਦਸਿਆ ਤੇ ਕੰਮ ਦੀ ਮਹੱਤਤਾ ਦਾ ਗੀਤ ਗੰਵਿਆ । ਉਹਨਾਂ ਆਖਿਆ :

> ਬਲਦ ਮਸਾਇਕ ਹਾਲੀ ਸੇਖ ॥ ਧਰਤ ਕਤੇਬ ਛੂੜੀ
> ਲੇਖ । ਚੋਟੀ ਕਾ ਪਰਸੇਉ ਅਤੀ ਜਾਇ ॥ ਤਾ ਕਾ
> ਖਟਿਆ ਸਭ ਕੋ ਖਾਇ ॥ ਘਾਲ ਖਾਇ ਕਿਛ ਹਥੋਂ
> ਦੇਇ ॥ ਨਾਨਕ ਰਾਹ ਪਛਾਣੇ ਸੇਇ ॥

ਬਲਦ ਸ਼ਗਿਰਦ ਹਨ ਤੇ ਵਾਹੁਣ ਵਾਲਾ ਸ਼ੇਖ ਹੈ, ਪੈਲ਼ੀ

ਗ੍ਰੰਥ ਹੈ, ਸਿਆੜ੍ਹ ਲੇਖਣੀ ਹੈ, ਕਿਰਸਾਨ ਦਾ ਪਸੀਨਾ ਡਿਗਦਾ ਹੈ ਤੇ ਉਹਦੀ ਕਮਾਈ ਸਾਰੇ ਲੋਕ ਖਾਂਦੇ ਹਨ, ਜਿਹੜਾ ਏਸ ਤਰ੍ਹਾਂ ਘਾਲ ਕਰਕੇ ਕੁਝ ਹਥੋਂ ਸਾਂਝੀ ਸੇਵਾ ਲਈ ਦੇਂਦਾ ਹੈ, ਉਸ ਨੇ ਸਚਾ ਰਾਹ ਪਛਾਣ ਲਿਆ ਹੈ !

ਕੇਡੀ ਮੁਕੰਮਲ ਸਿਖਿਆ ਹੈ ! ਕੰਮ ਤੇ ਸਾਂਝੀਵਾਲਤਾ ਦੇ ਵਿਸ਼ਵਾਸ਼ ਨੂੰ ਮੁਕਤੀ ਦਾ ਪੂਰਨ ਸਾਧਨ ਦਸਿਆ ਹੈ । ਇਸ ਵਿਚ ਕਿਸੇ ਜਪ ਤਪ, ਨਮਾਜ਼ ਰੋਜ਼ੇ, ਬਰਤ ਅਸ਼ਨਾਨ ਦੀ ਮੁਹਤਾਜੀ ਵਲ ਇਸ਼ਾਰਾ ਨਹੀਂ ਕੀਤਾ । ਮਨੁਖ ਦੀਆਂ ਉਪਜਾਊ ਤੇ ਪੰਚਾਇਤੀ ਰੁਚੀਆਂ ਨੂੰ ਜ਼ਿੰਦਗੀ ਦੀ ਬਾਦਸ਼ਾਹਤ ਸੌਂਪ ਦਿਤੀ ਹੈ, ਕਾਮੇ ਜਦੋਂ ਘਾਲ ਕਰਕੇ ਕੁਝ ਹਥੋਂ ਦੇਂਦੇ ਹਨ, ਉਹ ਪੰਚਾਇਤੀ ਜ਼ਿੰਦਗੀ ਦਾ ਮੁਢ ਬੰਨ੍ਹਦੇ ਹਨ ।

ਉਹਨਾਂ ਨੇ ਫੇਰ ਦੁਹਰਾ ਕੇ ਆਪਣੀ ਸਿਖਿਆ ਨੂੰ ਇਸ ਤਰ੍ਹਾਂ ਸਾਫ਼ ਕੀਤਾ :

> ਅਮਲ ਕਰ ਧਰਤੀ ਬੀਜ ਸ਼ਬਦੋ ਕਰਿ ਸਚ ਕੀ ਆਬ
> ਨਿਤ ਦੇਇ ਪਾਣੀ ॥ ਹੋਇ ਕਿਰਸਾਨ ਈਮਾਨ ਜੰਮਾਇ
> ਲੇ ਭਿਸਤ ਦੋਜ਼ਖ ਮੂੜੇ ਏਵੇਂ ਜਾਣੀ ॥ ਮਤਿ ਜਾਣ
> ਸਹਿ ਗਲੀ ਪਾਇਆ ॥

ਅਮਲ ਤੇ ਸਚ ਨੂੰ ਹੀ ਉਹਨਾਂ ਮੂਲ ਦਸਿਆ, ਬਾਕੀ ਸਾਰੇ ਖਲਾਰੇ ਨੂੰ ਉਹਨਾਂ ਫੋਕੀਆਂ "ਗੱਲਾਂ" ਆਖਿਆ, ਜਿਨ੍ਹਾਂ ਨਾਲ "ਸਹਿ" ਨਹੀਂ ਪਾਇਆ ਜਾ ਸਕਦਾ ।

ਕਾਮੇ ਕਿਰਸਾਨ ਨੂੰ ਸ਼ਾਇਦ ਹੀ ਅਗੇ ਕਿਸੇ ਰਹਿਬਰ ਨੇ ਏਡੀ ਤਸੱਲੀ ਦਿਤੀ ਹੋਵੇ । ਕਾਮਿਆਂ ਦੀ ਮੁਸ਼ੱਕਤ ਭਰੀ ਜ਼ਿੰਦਗੀ ਨੂੰ ਹਰ ਕੋਈ ਅਗੇ ਪਿਛੇ ਦੀਆਂ ਆਸਾਂ ਨਾਲ ਹੋਰ ਗੁੰਝਲਦਾਰ ਬਣਾਈ ਰਖਦਾ ਸੀ । ਗੁਰੂ ਨਾਨਕ ਨੇ ਕੰਮ ਦੀ ਮੁਤਬਰਕਤਾ ਦਾ

ਨਾਅਰਾ ਪਹਿਲੀ ਵਾਰੀ ਜਨਤਾ ਦੀ ਕੰਨੀਂ ਪਾਇਆ। ਅਜੇ ਤਕ ਜ਼ਿੰਦਗੀ ਦੇ ਕੰਮਾਂ ਨੂੰ ਇਬਾਦਤ ਦੇ ਰਾਹ ਵਿਚ ਇਕ ਜ਼ਰੂਰੀ ਜਿਹੋ ਅੜਦਿਨ ਹੀ ਖ਼ਿਆਲ ਕੀਤਾ ਜਾਂਦਾ ਸੀ, ਤੇ ਤਿਆਗੀ ਹੋਕੇ ਸਮਾਧੀ ਵਿਚ ਮਗਨ ਰਹਿ ਸਕਣਾ ਅਤਿ ਉਚਾ ਆਦਰਸ਼ ਖ਼ਿਆਲ ਕੀਤਾ ਜਾਂਦਾ ਸੀ, ਪਰ ਗੁਰੂ ਨਾਨਕ ਨੇ ਦਿਆਨਤਦਾਰ ਆਰਥਕ ਖ਼ੁਸ਼ਹਾਲੀ ਨੂੰ ਇਬਾਦਤ ਨਾਲੋਂ ਉਚੇਰਾ ਰੁਤਬਾ ਦਿਤਾ, ਤੇ ਉਹਨਾਂ ਦੀ ਇਸ ਸਿਖਿਆ ਨੂੰ ਓੜਕ ਧੰਨੇ ਭਗਤ ਦੇ ਸ਼ਬਦਾਂ ਵਿਚ ਗੁਰਿਆਈ ਦੀ ਪਦਵੀ ਦਿਤੀ ਗਈ ਹੈ।

ਗੁਰੂ ਸਾਹਿਬ ਦੀ ਇਹ ਸਿਖਿਆ ਕਿ ਜ਼ਿੰਦਗੀ ਦਾ ਪ੍ਰਿਥਮ ਧਰਮ ਕੁਦਰਤ ਦੇ ਵਸੀਲਿਆਂ ਨੂੰ ਦਿਆਨਤਦਾਰੀ ਤੇ ਇਨਸਾਫ਼ ਨਾਲ, ਮਨੁਖ ਦੇ ਸੁਖ ਲਈ ਵਰਤਣਾ ਹੈ, ਮਨੋ-ਵਿਗਿਆਨ ਤੇ ਭਾਈਚਾਰਕ ਸਾਇੰਸ ਦੀ ਪਹਿਲੀ ਸੂਚਨਾ ਸੀ। ਜੋ ਗੁਰੂ ਜੀ ਨੇ ਪੰਜ ਸੌ ਵਰ੍ਹੇ ਪਹਿਲੋਂ ਬੜੇ ਸਾਫ਼ ਸ਼ਬਦਾਂ ਵਿਚ ਆਖਿਆ ਸੀ, ਉਹ ਨਵੇਂ ਯੁਗ ਦੇ ਫ਼ਿਲਾਸਫ਼ਰ ਅਜ ਤਜਰਬੇ ਤੇ ਦਲੀਲ ਨਾਲ ਸਾਬਤ ਕਰ ਰਹੇ ਹਨ। ਉਹ ਇਸ ਸਿਟੇ ਤੇ ਪਹੁੰਚੇ ਹਨ ਕਿ ਭੁਖੇ ਢਿਡ ਕੋਈ ਅਖ਼ਲਾਕ ਨਹੀਂ ਬਣਾ ਸਕਦੇ, ਨੰਗੇ ਠਿਠਰਦੇ ਸਰੀਰ ਸਭਿਆਚਾਰ ਪੈਦਾ ਨਹੀਂ ਕਰ ਸਕਦੇ, ਮੁਹਤਾਜੀ ਵਿਚੋਂ ਸਚਾਈ ਨਹੀਂ ਉਗਮਦੀ – ਸਚਾਈ ਸੁਤੰਤਰਤਾ ਤੇ ਬਹੁਤਾਤ ਵਿਚੋਂ ਉਠਿਆ ਸੰਗੀਤ ਹੈ, ਕੈਦ ਤੇ ਮੁਹਤਾਜੀ ਵਿਚੋਂ ਗੀਤ ਨਹੀਂ, ਕੀਰਨੇ ਹੀ ਉਠ ਸਕਦੇ ਹਨ।

ਧੰਨਾ ਭਗਤ ਰੱਬ ਨੂੰ ਆਖਦਾ ਹੈ:

> ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥ ਪਨੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥ ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥ ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥

ਤੇ ਜੇ ਇਹ ਚੀਜ਼ਾਂ ਨਾ ਮਿਲ ਸਕਣ ਤਾਂ ਉਹ ਰਬ ਦੀ ਮਾਲਾ ਮੋੜ ਕੇ ਆਖਦਾ ਹੈ:

ਭੂਖੇ ਭਗਤਿ ਨਾ ਕੀਜੈ ॥ ਯਹਿ ਮਾਲਾ ਅਪਣੀ ਲੀਜੈ ॥

ਇਹ ਕਿਸੇ ਭਗਤ ਦਾ ਘੜੀ ਪਲ ਦਾ ਰੌਂ ਨਹੀਂ — ਇਹ ਜਨ ਸਾਧਾਰਨ ਦੀ ਬਗ਼ਾਵਤ ਦਾ ਅਚੇਤ ਜਿਹਾ ਆਰੰਭ ਹੈ। ਇਹੀ ਬਗ਼ਾਵਤ ਹਰ ਪਹਿਲੂ ਵਿਚ ਵਧਦੀ ਖਿਲਰਦੀ ਸਤ ਨਵੰਬਰ ੧੯੧੭ ਨੂੰ ਦੁਨੀਆ ਦੇ ਛੇਵੇਂ ਹਿਸੇ ਤੇ ਖਿਲਰ ਗਈ, ਤੇ ਜਿਸ ਦਾ ਸਿਟਾ ਇਹ ਨਿਕਲ ਰਿਹਾ ਹੈ ਕਿ ਅਜ ਅੱਧੀ ਦੁਨੀਆ ਉਤੇ ਲੋਕ ਰਾਜ ਕਾਇਮ ਹੋ ਗਿਆ ਹੈ, ਤੇ ਬਾਕੀ ਦੀ ਅੱਧੀ ਦੁਨੀਆ ਆਪਣੀ ਜੀਵਨ-ਜਾਚ ਨੂੰ ਸ਼ੱਕੀ ਨਜ਼ਰਾਂ ਨਾਲ ਵੇਖਣ ਤੇ ਪੜਤਾਲ ਕਰਨ ਲਗ ਪਈ ਹੈ। ਕੀ ਆਤਮਕ ਤੇ ਕੀ ਆਰਥਕ, ਸਾਰੇ ਰਾਜੇ ਹਰ ਥਾਂ ਕੰਬਣ ਲਗ ਪਏ ਹਨ ਤੇ ਗੁਰੂ ਨਾਨਕ ਦੇ ਕਥਨ ਅਨੁਸਾਰ ਅਜ ਜਨ ਸਾਧਾਰਨ ਉਤੇ "ਨਦਰਿ ਬਖਸੀਸ" ਨਜ਼ਰ ਆ ਰਹੀ ਹੈ।

"ਜਿਥੇ ਨੀਚ ਸਮਾਲੀਅਨ ਤਿਥੈ ਨਦਰਿ ਤੇਰੀ ਬਖਸੀਸ"

ਅਜ ਵਡਿਆਂ ਦੀ ਰੀਸ ਦਾ ਦੌਰ ਖ਼ਤਮ ਹੋ ਗਿਆ ਹੈ; ਤੇ ਉਹਨਾਂ ਕਾਮਿਆਂ ਦਾ ਰਸੂਖ਼ ਵਧ ਰਿਹਾ ਹੈ ਜਿਨ੍ਹਾਂ ਨੂੰ ਬੇਦ ਕਤੇਬ ਨੇ ਨਾ-ਵੇਖਣ-ਯੋਗ, ਨਾ-ਸੁਣਨ-ਯੋਗ ਤੇ ਨਾ-ਛੁਹਣ-ਯੋਗ ਆਖਿਆ ਸੀ, ਪਰ ਜਿਨ੍ਹਾਂ ਨੂੰ ਗੁਰੂ ਨਾਨਕ ਨੇ ਸਾਰਿਆਂ ਨੂੰ ਖੁਆਣ ਵਾਲੇ ਆਖਿਆ ਸੀ:

"ਤਾਕਾ ਖਟਿਆ ਸਭ ਕੋ ਖਾਇ"

ਜਿਹੜਾ ਪੈਗ਼ਾਮ ਸੁਣਾਨ ਲਈ ਗੁਰੂ ਨਾਨਕ ਆਪਣੀ ਸਾਰੀ ਲੰਮੀ ਉਮਰ ਵਿਚ ਦੇਸ ਪ੍ਰਦੇਸ ਦਾ ਰਟਨ ਕਰਦੇ ਰਹੇ, ਤੇ ਹਰ ਤਰ੍ਹਾਂ ਦੇ ਲੋਕਾਂ ਉਤੇ ਅਸਰ ਪਾਂਦੇ ਰਹੇ, ਉਹ ਪੈਗ਼ਾਮ ਅਜ ਜੀਵਨ-ਜਾਚ ਦਾ ਨਚੋੜ ਮੰਨਿਆ ਗਿਆ ਹੈ, ਤੇ ਪਹਿਲੀ ਸ਼ਰੇਣੀ

ਦੇ ਵਿਚਾਰਵਾਨਾਂ ਨੇ ਉਹਨੂੰ ਅਪਣਾ ਲਿਆ ਹੈ, ਉਹ ਪੈਗ਼ਾਮ ਇਹ ਸੀ:

੧. ਉਪਜਾਊ ਕੰਮ ਸਭ ਤੋਂ ਵਡਾ ਗੁਣ ਹੈ: ਵਿਣੁ ਗੁਣ ਕੀਤੇ ਭਗਤ ਨਾ ਹੋਇ।

੨. ਰਾਜੇ ਤੇ ਮਲਿਕ ਮਨੁੱਖਤਾ ਨਹੀਂ, ਇਹ ਕਈ ਵਾਰੀ ਕਸਾਈ ਬਣ ਜਾਂਦੇ ਹਨ, ਮਨੁਖਤਾ ਜਨ ਸਾਧਾਰਨ ਹੈ।

੩. ਸਾਂਝੀ ਅਮੀਰੀ ਵਿਚ ਮੁਕਤੀ ਹੈ: ਸਭੇ ਸਾਂਝੀਵਾਲ ਸਦਾਇਣ ਕੋਇ ਨਾ ਦਿਸੈ ਬਾਹਿਰਾ ਜੀਉ।

੪. ਗ਼ਰੀਬੀ ਤੇ ਦਲਿਦਰ ਹਰ ਗੁਨਾਹ ਤੇ ਬਦ-ਅਖ਼ਲਾਕੀ ਦੇ ਸੋਮੇ ਹਨ – ਭੁਖਿਆਂ ਭਗਤ ਨਾ ਕੀਜੈ।

੫. ਚੰਗੀ ਕਰਨੀ ਨਾਲੋਂ ਉਚੇਰੀ ਕੋਈ ਪੂਜਾ ਨਹੀਂ।

੬. ਪਰਾਇਆ ਹਕ ਮੋੜੇ ਬਿਨਾ ਕੋਈ ਆਪਣਾ ਹਕ ਮਾਣ ਨਹੀਂ ਸਕਦਾ – ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।

ਗੁਰੂ ਨਾਨਕ ਦੀ ਵਾਕਿਆਤ ਭਰੀ ਲੰਮੀ ਜ਼ਿੰਦਗੀ ਤੇ ਉਹਨਾਂ ਦੀ ਬਾਣੀ ਦੇ ਵਿਚਾਰ ਨਾਲ ਹੈਰਾਨੀ ਭਰੀ ਖ਼ੁਸ਼ੀ ਹੁੰਦੀ ਹੈ, ਕਿ ਹਨੇਰੇ ਯੁੱਗ ਵਿਚ ਪੈਦਾ ਹੋਣ ਦੇ ਬਾਵਜੂਦ ਉਹਨਾਂ ਦਾ ਦਿਮਾਗ਼ ਕੇਡਾ ਰੌਸ਼ਨ ਸੀ! ਐਮਰਸਨ ਕਹਿੰਦਾ ਹੈ ਕਿ ਕੁਦਰਤ ਦੀ ਤਕਦੀਰ ਬਿਹਤਰ ਹੁੰਦੇ ਜਾਣਾ ਹੈ: Nature's destiny is amelioration, ਤੇ ਵਡਾ ਆਦਮੀ ਹਰ ਪਹਿਲੂ ਤੋਂ ਕੁਦਰਤੀ ਦੇਤਰਤੀਬੀ ਨੂੰ ਸੋਧਦਾ, ਚੌਤਰਫੀਂ ਸਾਇੰਸ ਤੇ ਸੰਗੀਤ ਦੇ ਬੀਜ ਖਿਲਾਰਦਾ ਹੈ, ਤੇ ਜਤਨ ਕਰਦਾ ਹੈ ਕਿ ਦੇਸ ਦੀ ਆਬੋ ਹਵਾ, ਦੇਸ ਦਾ ਅਨਾਜ, ਦੇਸ ਦੇ ਪਸ਼ੂ, ਤੇ ਦੇਸ ਦੇ ਆਦਮੀ ਕੋਮਲ-ਸੁਭਾ ਹੁੰਦੇ ਜਾਣ ਤੇ ਪਿਆਰ ਤੇ ਸਾਂਝੇ ਲਾਭ ਦੇ ਵਸੀਲੇ ਵਧਦੇ ਜਾਣ।

ਗੁਰੂ ਨਾਨਕ ਨੇ ਉਹਨਾਂ ਬੁਨਿਆਦੀ ਕੀਮਤਾਂ ਉਤੇ ਉਸ ਸਮੇਂ ਜ਼ੋਰ ਦਿਤਾ, ਜਿਸ ਸਮੇਂ ਮਰਿਆਦਾ ਦੇ ਖ਼ਿਲਾਫ਼ ਇਕ ਲਫ਼ਜ਼ ਵੀ

ਆਖਿਆਂ ਸਿਆਣੇ ਤੋਂ ਸਿਆਣਾ ਮਨੁੱਖ "ਭੁਤਨਾ ਜਾਂ ਬੇਤਾਲਾ" ਸਮਝਿਆ ਜਾਂਦਾ ਸੀ, ਤੇ 'ਕੁਰਾਹੀਆ' ਆਖ ਕੇ ਢੇਮਾਂ ਨਾਲ ਮਾਰਿਆ ਜਾਂਦਾ ਸੀ। ਗੁਰੂ ਜੀ ਨੇ ਲਾਸਾਨੀ ਦਲੇਰੀ ਨਾਲ ਸਦੀਆਂ ਤੋਂ ਪੱਕੇ ਹੁੰਦੇ ਭਰਮ-ਭੁਲੇਖਿਆਂ ਨੂੰ ਛੇੜਿਆ, ਝੰਜੋੜਿਆ ਤੇ ਨਿਕੰਮੀਆਂ ਮੱਖੀਆਂ ਨੂੰ ਉਡਾ ਖੱਗੇ ਦਾ ਖਾਲੀ-ਪੁਣਾ ਸਪੱਸ਼ਟ ਕਰ ਦਿਤਾ, ਤੇ ਉਸ ਦੀ ਥਾਂ ਉਹ ਸਚਾਈਆਂ ਦ੍ਰਿੜ੍ਹ ਸ਼ਬਦਾਂ ਵਿਚ ਪੇਸ਼ ਕੀਤੀਆਂ ਜਿਹੜੀਆਂ ਅਜ ਸੋਸ਼ਿਆਲੋਜੀ (ਭਾਈਚਾਰਕ ਸਾਇੰਸ) ਤੇ ਪਾਲਿਟਿਕਸ ਦਾ ਸਿਖਰ ਸਮਝੀਆਂ ਜਾ ਰਹੀਆਂ ਹਨ।

ਗੁਰੂ ਨਾਨਕ ਦੇ ਜੋਤੀ ਜੋਤ ਸਮਾਣ ਦੇ ਸਮੇਂ ਜੇ ਅਸੀਂ ਉਹਨਾਂ ਦੇ ਸਿਖ ਦਾ ਅਨੁਮਾਨ ਲਾਣਾ ਚਾਹੀਏ ਤਾਂ ਸਾਨੂੰ ਕੀ ਦਿਸਦਾ ਹੈ? ਉਹਨਾਂ ਦਾ ਸਿਖ ਜਨੇਊ ਨਹੀਂ ਪਾਂਦਾ, ਦੂਤ ਨਹੀਂ ਪੂਜਦਾ, ਇਸ ਲਈ ਠਾਕਰ ਦੁਆਰਿਆਂ ਸ਼ਿਵਦੁਆਲਿਆਂ ਤੇ ਧਰਮਸਾਲਾਂ ਨਾਲ ਉਹਦਾ ਕੋਈ ਸੰਬੰਧ ਨਹੀਂ। ਉਹ ਰੰਗਾ ਨਹੀਂ ਜਾਂਦਾ, ਉਹ ਦੇਵੀ ਨਹੀਂ ਮੰਨਦਾ, ਉਹਦੀ ਕੋਈ ਵੇਦ ਕਤੇਬ ਨਹੀਂ, ਉਹਦਾ ਕੋਈ ਤੀਰਥ ਨਹੀਂ, ਉਹਦੇ ਵਿਚ ਹਿੰਦੂ ਮੁਸਲਿਮ ਵਖੇਵਾਂ ਨਹੀਂ, ਉਹਦਾ ਜ਼ਾਤ ਵਰਨ ਵਿਚ ਵਿਸ਼ਵਾਸ ਨਹੀਂ, ਉਹ ਆਪਣੇ ਮਹਾਨ ਗੁਰੂ ਵਾਂਗ ਨਿਰਾ ਆਦਮੀ, "ਆਦਮੀ ਵੇਚਾਰਾ" ਹੈ। ਉਹਨੂੰ ਕੋਈ "ਲੇਬਲ",(ਠੱਪ)ਨਹੀਂ ਲਾਇਆ ਜਾ ਸਕਦਾ, ਕਿਉਂਕਿ ਨਾ ਉਹਦੀ ਸੁੱਨਤ ਹੈ, ਨਾ ਉਹਦਾ ਕੋਈ ਵਿਸ਼ੇਸ਼ ਰੂਪ ਹੈ।

ਉਸ ਦਾ ਚਰਿੱਤ੍ਰ ਫੇਰ ਹੈ ਕੀ? ਇਕੋ ਅਸਲੇ ਦਾ ਇਤਕਾਦ, "ਏਕ ਪਿਤਾ ਏਕਸ ਕੇ ਹਮ ਬਾਰਕ। ਏਕ ਨੂਰ ਤੇ ਸਭ ਜਗ ਉਪਜਿਆ ਕਉਣ ਭਲੇ ਕੌਣ ਮੰਦੇ!" ਤੇ ਨੀਯਤ ਰਾਸ ਨਾਲ ਕੰਮ ਕੀਤਿਆਂ ਕਬੂਲ ਹੋਣ ਦਾ ਯਕੀਨ: "ਕਾਹੇ ਪਟੋਲਾ ਪਾੜਤੀ ਕੰਬਲੀ ਪਹਿਰ ਕਾਇ, ਘਰ ਹੀ ਬੈਠੇ ਸਹੁ ਮਿਲੇ ਜੇ ਨੀਅਤ ਰਸਿ ਕਰੇ।"

"ਚਾਰੇ ਵੇਦ ਮੁਖਾਗਰ ਪਾਠ........ ਵਰਤ ਨੇਮ
ਕਰੇ ਦਿਨ ਰਾਤ ॥ ਕਾਜੀ ਮੁਲਾਂ ਹੋਇ ਸੇਖ ॥
ਜੋਗੀ ਜੰਗਮ ਭਗਵੇ ਭੇਖ ...... ਜੇਤੇ ਜੀਅ ਲਿਖੀ
ਸਿਰ ਕਾਰ, ਕਰਨੀ ਉਪਰ ਹੋਵੈ ਸਾਰ ।"

ਚਾਰ ਵੇਦਾਂ ਦਾ ਪਾਠ, ਤੀਰਥਾਂ ਦੀ ਯਾਤਰਾ, ਵਰਤ ਨੇਮ, ਕਾਜ਼ੀ ਮੁਲਾਂ, ਜੰਗਮ ਜੋਗੀ – ਸਭ ਦਾ ਨਿਰਨਾ ਕਰਨੀ ਉਤੇ।

ਈਸ਼ਵਰ ਦਾ ਸਿਮਰਨ ਉਹਨਾਂ ਲਈ ਸਾਂਝੀਵਾਲਤਾ ਦਾ ਬੁਨਿਆਦੀ ਤਸੱਵਰ ਹੈ, ਈਸ਼ਵਰ ਨੂੰ ਉਹ ਇਹੋ ਜਿਹੀ ਅਟੱਲ ਸਚਾਈ ਮੰਨਦੇ ਹਨ ਜਿਹੜੀ ਆਖਿਆਂ ਵਡੀ ਨਹੀਂ ਹੁੰਦੀ, ਨਾ ਆਖਿਆਂ ਛੋਟੀ ਨਹੀਂ ਹੁੰਦੀ, ਖ਼ੁਸ਼ਾਮਦ ਨਾਲ ਖ਼ੁਸ਼ ਨਹੀਂ ਹੁੰਦੀ, ਇਨਕਾਰ ਨਾਲ ਗ਼ੁਸੇ ਨਹੀਂ ਹੁੰਦੀ । ਸਭ ਨੂੰ "ਇਕੋ ਕੁਦਰਤ ਦੇ ਬੰਦੇ" ਸਮਝਕੇ ਉਹਨਾਂ ਹਸਦਿਆਂ, ਪਹਿਨੰਦਿਆਂ, ਖੇਲੰਦਿਆਂ ਜੀਵਨ ਸਫਲਾ ਕਰਨ ਦੀ ਜਾਚ ਦੱਸੀ, ਤੇ ਕਰਨੀ ਨੂੰ ਮੂਲ ਪ੍ਰੀਖਿਆ ਆਖਿਆ । ਈਸ਼ਵਰ ਦੇ ਨਾਂ ਉਤੇ ਗੁੰਦੀਆਂ ਫਾਹੀਆਂ ਨੂੰ ਖੋਲ੍ਹ ਕੇ ਜੀਵਨ ਦਾ ਤਰਾਸ ਦੂਰ ਕੀਤਾ, ਤੇ ਚੰਗੇ ਜੀਵਨ ਲਈ ਚੰਗੇ ਆਲੇ ਦੁਆਲੇ, ਹੱਸਣ, ਪਹਿਨਣ, ਖੇਡਣ ਦੇ ਚੰਗੇ ਸਾਮਾਨ ਪ੍ਰਾਪਤ ਕਰਨ ਦੀ ਸਿਫ਼ਾਰਸ਼ ਕੀਤੀ।

ਜਿਹੜੇ ਲੋਕ ਗੁਰੂ ਨਾਨਕ ਦੀ ਸਿਖਿਆ ਵਿਚੋਂ ਜ਼ਿੰਦਗੀ ਤੋਂ ਅਡਰੇ ਕਿਸੇ ਜਪ ਤਪ ਦਾ ਇਸ਼ਾਰਾ ਲਭਦੇ ਹਨ ਉਹ ਜ਼ਿੰਦਗੀ ਨੂੰ ਫੇਰ ਉਸੇ ਖੁਭਣ ਵਿਚ ਫਸਾਂਦੇ ਹਨ, ਜਿਸ ਵਿਚੋਂ ਸਾਡੇ ਗੁਰੂ ਜੀ ਨੇ ਕਢਣਾ ਚਾਹਿਆ ਸੀ । ਗੁਰੂ ਜੀ ਦਾ ਸਾਰਾ ਜੀਵਨ ਮਨੁਖ ਨੂੰ ਸਹਿੰਸਿਆਂ ਤੋਂ ਸੁਤੰਤਰ ਕਰਨ ਲਈ ਜੀਵਿਆ ਗਿਆ । ਗੋਰਖ ਨਾਥਾਂ, ਪੀਰਾਂ ਫ਼ਕੀਰਾਂ, ਸਿੱਧਾਂ ਬ੍ਰਹਮਚਾਰੀਆਂ ਨਾਲ ਬਹਿਸਾਂ ਕੀਤੀਆਂ ਤੇ ਬਾਰ ਬਾਰ ਨਿਰਨਾ ਮਨਾਇਆ ਕਿ ਜਪਾਂ ਤਪਾਂ ਤੇ ਨਿਜੀ ਮਿਹਰਾਂ ਦਾ ਹੰਕਾਰ ਟੁਟੇ ਬਿਨਾਂ ਸਚ ਨਹੀਂ ਲਭ ਸਕਦਾ ।

ਉਹਨਾਂ ਦੇ ਸਮੇਂ ਹਰ ਹੋਣੀ ਨੂੰ ਲੋਕ ਭਗਵਾਨ ਦਾ ਭਾਣਾ ਸਮਝ ਕੇ ਵਡਿਆਂਦੇ ਤੇ ਜਰਦੇ ਸਨ ਤੇ ਹੋਣੀ ਦੇ ਵਿਰੁਧ ਗਿਲਾ ਜਾਂ ਜਤਨ ਕਰਨ ਨੂੰ ਅਉਗਣ ਗਿਣਦੇ ਸਨ, ਪਰ ਗੁਰੂ ਜੀ ਨੇ ਇਸ ਉਤੇ ਸ਼ੰਕਾ ਕੀਤਾ ਤੇ ਆਖਿਆ :

ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸ ਨਾ ਹੋਈ ॥
ਸਕਤਾ ਸਹਿ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥

ਜੇ ਕੋਈ ਤਕੜਾ ਕਿਸੇ ਤਕੜੇ ਨੂੰ ਮਾਰੇ ਤਾਂ ਮੇਰੇ ਮਨ ਕੋਈ ਰੋਸ ਨਹੀਂ, ਪਰ ਜੇ ਤਕੜਾ ਮਾੜੇ ਨੂੰ ਮਾਰੇ, ਤਾਂ ਖਸਮ ਕੋਲੋਂ ਮੈਂ ਪੁਛਾਂਗਾ ।

ਇਸ ਦਾ ਅਰਥ ਇਹੀ ਨਿਕਲਦਾ ਹੈ, ਕਿ ਦੁਨੀਆਂ ਵਿਚ ਹੁੰਦੀ ਮਾਰ ਧਾੜ ਨੂੰ ਉਹਨਾਂ ਭਗਵਾਨ ਦਾ ਭਾਣਾ ਨਹੀਂ ਮੰਨਿਆ, ਮਨੁਖਾਂ ਦੀ ਮੂੜ੍ਹਤਾ ਖ਼ਿਆਲ ਕੀਤਾ ਹੈ, ਤੇ ਇਸ ਅਵਸਥਾ ਨੂੰ ਭਾਣਾ ਮੰਨ ਕੇ ਜਰਨ ਦੀ ਥਾਂ ਦੂਰ ਕਰਨਾ ਹੀ ਮਨੁਖ ਦੀ ਅਕਲ ਦਾ ਪਰਮ ਮਨੋਰਥ ਸਮਝਿਆ ਹੈ ।

ਗੁਰੂ ਸਾਹਿਬ ਦੀ ਸਾਰੀ ਬਾਣੀ ਅਹਿੰਸਾ ਤੇ ਅਮਨ ਨੂੰ ਜ਼ਿੰਦਗੀ ਲਈ ਉੱਤਮ ਅਵਸਥਾ ਦਸਦੀ ਹੈ, ਪਰ ਨਾਲ ਹੀ, ਜਿਸ ਤਰ੍ਹਾਂ ਉਪਰਲੀਆਂ ਦੋਂਹ ਤੁਕਾਂ ਵਿਚ ਸਪਸ਼ਟ ਹੈ, ਅਮਨ ਦੀ ਖ਼ਾਤਰ ਹਿੰਸਾ ਅਗੇ ਸਿਰ ਝੁਕਾਨ ਨੂੰ ਨਿੰਦਦੀ ਹੈ ।

ਗੁਰੂ ਨਾਨਕ ਹਿੰਦੁਸਤਾਨ ਨੂੰ ਕਸਾਈ ਰਾਜਿਆਂ ਵਜ਼ੀਰਾਂ ਹੇਠਾਂ, ਗੁਫਾਆਂ ਭੋਰਿਆਂ ਵਿਚ ਵੜੇ ਤਿਆਗੀਆਂ ਦਾ ਸੋਗੀ ਜਿਹਾ ਦੇਸ ਬਣਿਆਂ ਨਹੀਂ ਵੇਖਣਾ ਚਾਹੁੰਦੇ ਸਨ, ਜਿਥੇ ਜਨਤਾ ਦੇ ਘਰ ਸੁੰਨਸਾਨ ਤੇ ਹਨੇਰੇ ਪਰ ਮੰਦਰਾਂ ਵਿਚ ਘੰਟੇ ਖੜਕਦੇ ਤੇ ਦੀਵੇ ਜਗ ਮਗ ਕਰਦੇ ਹੋਣ ।

ਉਹ ਸਾਂਝੀਵਾਲ ਭਰਾਵਾਂ ਨੂੰ ਇਕ ਦੂਜੇ ਦੇ ਹਕਾਂ ਦੀ ਰਖਵਾਲੀ

ਕਰਦੇ ਤੇ ਹਸਦੇ, ਖੇਡਦੇ, ਖਾਂਦੇ, ਪਹਿਨਦੇ ਤੇ ਦੁਨੀਆਂ ਵਿਚ ਸਤਕਾਰੇ ਵੇਖਣਾ ਚਾਂਹਦੇ ਸਨ ।

ਉਹਨਾਂ ਦੀ ਸਿਖਿਆ ਵਿਚ ਸਾਡੀਆਂ ਵਰਤਮਾਨ ਮੁਸ਼ਕਲਾਂ ਦਾ ਹਲ ਹੈ। ਪਰਾਏ ਹੱਕਾਂ ਨੂੰ ਗਊ ਸੂਅਰ ਮੰਨਕੇ ਜੇ ਅਸੀ ਨਿਜ-ਹੱਕਾਂ ਉਤੇ ਜ਼ੋਰ ਦੇਣ ਦੀ ਥਾਂ ਪਰਾਏ ਹਕ ਮੋੜਨ ਤੇ ਇਨਸਾਫ਼ ਕਰਨ ਉਤੇ ਜ਼ੋਰ ਦੇਈਏ ਤਾਂ ਨਤੀਜਾ ਇਹੀ ਨਿਕਲੇਗਾ ਕਿ ਸਾਡੇ ਹਕ ਸਾਡੇ ਕੋਲ ਰਹਿ ਜਾਣਗੇ ਤੇ ਅਮਨ ਸਾਨੂੰ ਵਾਧੇ ਵਿਚ ਮਿਲ ਜਾਏਗਾ। ਤੇ ਅਖਾਂ ਮੀਟ ਕੇ ਅਕਥ ਨੂੰ ਕਥਨ ਕਰਨ ਦੇ ਨਿਸਫਲ ਜਤਨ ਦੀ ਥਾਂ ਧੰਨੇ ਭਗਤ ਦੀ ਸਿਫ਼ਾਰਸ਼ ਮੁਤਾਬਕ ਚੰਗਾ ਅਨਾਜ, ਚੰਗਾ ਦੁਧ, ਚੰਗਾ ਘਿਓ, ਚੰਗਾ ਘਰ, ਚੰਗੀ ਸਵਾਰੀ ਦੀ ਪ੍ਰਾਪਤੀ ਨਾਲ ਨਿਤ ਖ਼ੁਸ਼ੀਆਂ ਵਿਚ ਰਹਿਣ ਤੇ ਸਾਥੀਆਂ ਨੂੰ ਖੁਸ਼ੀਆਂ ਵਿਚ ਰਖਣ ਲਈ ਜਿਹੜੀ ਘਾਲ ਭੀ ਘਾਲਣੀ ਪਵੇ, ਘਾਲੀਏ।

ਇਹੋ ਜਹੀ ਖ਼ੁਸ਼ੀ ਦੀ ਸਾਂਝੀ ਪ੍ਰਾਪਤੀ ਗੁਰੂ ਜੀ ਦੇ ਭਾਵ ਅਨੁਸਾਰ ਅਤਿ ਉੱਤਮ ਤੇ ਸਚਾ ਸਿਮਰਨ ਹੈ, ਓਸ ਬੇਓੜਕ ਤੇ ਅਮੁਕ ਅਮੀਰੀ ਦਾ ਜਿਸ ਨੂੰ ਧਾਰਮਕ ਸ਼ਬਦਾਂ ਵਿਚ ਈਸ਼ਵਰ ਆਖਿਆ ਗਿਆ ਹੈ।

* * *

ਉਪਰਲੇ ਲੇਖ ਸੰਬੰਧੀ ਨੋਟ:– ਇਕ ਜਾਗੀਰਦਾਰ ਦੇ ਨਿਵਾਸ ਕੋਲੋਂ ਕਮੀਨ ਮਜ਼ਦੂਰ ਮੁਜ਼ਾਰੇ ਹੀ ਲਟਬੌਰੀਆਂ ਪੱਗਾਂ ਬੰਨ੍ਹੀਂ ਤੇ ਅਖਾਂ ਨੀਵੀਆਂ ਪਾਈ ਲੰਘਿਆ ਕਰਦੇ ਸਨ। ਇਕ ਵਾਰੀ ਸ਼ਹਿਰਾਂ ਚੋਂ ਫਿਰ ਤੁਰ ਆਇਆ ਇਕ ਨੌਜਵਾਨ ਭੀ ਉਧਰੋਂ ਲੰਘਿਆ। ਇਸ ਨੌਜਵਾਨ ਦੀ ਪਗ ਚੰਗੀ ਸਵਾਰੀ ਤੇ ਇਹ ਏਧਰ ਉਧਰ ਭੀ ਧੌਣ ਸਿਧੀ ਕਰਕੇ ਵੇਖਦਾ ਸੀ, ਜਾਗੀਰਦਾਰ ਦੇ ਧੀਆਂ ਪੁਤਰਾਂ ਬਾਰੀਆਂ ਚੋਂ ਇਹਨੂੰ ਤਕਿਆ ਤੇ ਇਸ ਵਲ ਪ੍ਰਸੰਨ ਇਸ਼ਾਰੇ ਕੀਤੇ।

ਇਹ ਵੇਖ ਕੇ ਜਾਗੀਰਦਾਰ ਬੜਾ ਚਿੰਤਾਤੁਰ ਹੋਇਆ ਤੇ ਦੂਜੇ ਦਿਨ ਬਾਹਰਲੀ ਦੀਵਾਰ ਉਤੇ ਸ਼ੀਸ਼ੀਆਂ ਗਡੀਆਂ ਜਾਣ ਲਗ ਪਈਆਂ ਤੇ ਫਾਟਕ ਉਤੇ ਇਕ ਪਹਿਰੇਦਾਰ ਖੜਾ ਕੀਤਾ ਗਿਆ। ਜਦੋਂ ਉਸ ਨੌਜਵਾਨ ਨੇ ਜਗੀਰਦਾਰ ਦੀ ਇਹ ਫ਼ਿਕਰਮੰਦੀ ਵੇਖੀ ਤਾਂ ਓਧਰ ਜਾਣਾ ਹੀ ਛਡ ਦਿਤਾ। ਚੋਖੇ ਸਮੇਂ ਬਾਅਦ, ਕਿਸੇ ਦੇ ਪੁਛਣ ਉਤੇ ਉਸ ਨੇ ਆਖਿਆ ਕਿ ਚੂੰਕਿ ਉਸ ਸੜਕ ਉਤੇ ਉਹਦੇ ਕੋਲੋਂ ਖ਼ਤਰਾ ਮਹਿਸੂਸ ਕੀਤਾ ਜਾਂਦਾ ਹੈ, ਇਸ ਲਈ ਉਹ ਓਧਰ ਨਹੀਂ ਜਾਂਦਾ, ਤਾਂ ਪੁਛਣ ਵਾਲੇ ਨੇ ਉਸ ਨੂੰ ਦਸਿਆ ਕਿ ਜਗੀਰਦਾਰ ਨੇ ਹੁਣ ਪੂਰੀ ਹਿਫ਼ਾਜ਼ਤ ਕਰ ਲਈ ਹੈ, ਵਲਗਣ ਉਤੇ ਤਿਖੀਆਂ ਸ਼ੀਸ਼ੀਆਂ ਗਡ ਲਈਆਂ ਹਨ, ਬਾਰੀਆਂ ਨੂੰ ਸੀਖਾਂ ਲਾ ਲਈਆਂ ਹਨ, ਤੇ ਬਾਰੀਆਂ ਬੂਹਿਆਂ ਉਤੇ ਅੰਨ੍ਹੇ ਪਰਦੇ ਲਟਕਾ ਦਿਤੇ ਹਨ, ਤੇ ਬਚਿਆਂ ਨੂੰ ਹੁਕਮ ਦੇ ਦਿਤਾ ਹੈ ਕੋਈ ਬਾਰੀ ਚੋਂ ਬਾਹਰ ਨਾ ਤਕ, ਇਸ ਲਈ ਹੁਣ ਉਹਨੂੰ ਰਾਹ ਛਡਣ ਦੀ ਲੋੜ ਨਹੀਂ।

ਕਈ ਵਰ੍ਹੇ ਹੋਏ, ਗੁਰਬਾਣੀ ਨੂੰ ਜੋ ਕੁਝ ਮੈਂ ਸਮਝਦਾ ਸਾਂ, ਬੜੇ ਚਾਉ ਨਾਲ ਪਾਠਕਾਂ ਅਗੇ ਪ੍ਰਗਟ ਕਰਨਾ ਚਾਹਿਆ। ਭਾਵੇਂ ਉਸ ਵੇਲੇ ਕਈਆਂ ਨੇ ਮੇਰੇ ਖ਼ਿਆਲਾਂ ਦੀ ਪ੍ਰਸੰਸਾ ਵੀ ਕੀਤੀ, ਪਰ ਇਕ ਪਾਸਿਓਂ ਮੈਨੂੰ ਸਖ਼ਤ ਨਿੰਦਿਆ ਗਿਆ ਤੇ ਪੰਥ ਦੀਆਂ ਜੜ੍ਹਾਂ ਉਤੇ ਕੁਹਾੜਾ ਆਖਿਆ ਗਿਆ। ਪ੍ਰਸੰਸਾ ਦੀ ਮੈਨੂੰ ਏਨੀ ਖ਼ੁਸ਼ੀ ਨਹੀਂ ਸੀ, ਜਿਨਾ "ਖ਼ਤਰਾ" ਹੋਣ ਤੋਂ ਸੰਕੋਚ ਸੀ। ਮੈਂ ਇਸ ਵਿਸ਼ੇ ਉਤੇ ਹੋਰ ਕੁਝ ਲਿਖਣਾ ਬੰਦ ਕਰ ਦਿਤਾ ਤੇ ਏਨੇ ਵਰ੍ਹੇ ਮੈਂ ਉਹਨਾਂ ਮਹਾਂ ਪੁਰਖਾਂ ਬਾਬਤ ਆਪਣੇ ਖ਼ਿਆਲ ਆਪਣੇ ਅੰਦਰ ਹੀ ਦੱਬੀ ਰਖੇ, ਜਿਨ੍ਹਾਂ ਦੀ ਸਿਖਿਆ ਨੇ ਮੇਰੇ ਅੰਦਰ ਆਜ਼ਾਦੀ ਤੇ ਖ਼ੁਸ਼ਹਾਲੀ ਦੀ ਤੜਪ ਛੇੜੀ ਸੀ।

ਪਰ ਕੁਝ ਸਮੇਂ ਤੋਂ ਮੇਰੇ ਪਾਠਕ ਮੈਨੂੰ ਯਾਦ ਕਰਾ ਰਹੇ ਹਨ, ਕਿ ਜਿਸ ਪਾਸੇ ਮੈਨੂੰ ਖ਼ਤਰਨਾਕ ਸਮਝਿਆ ਜਾਂਦਾ ਸੀ, ਓਧਰ ਮੇਰੇ

ਖ਼ਿਲਾਫ਼ ਹੁਣ ਕਾਫ਼ੀ ਕਿਲ੍ਹੇ-ਬੰਦੀ ਕਰ ਲਈ ਗਈ ਹੈ: ਮੈਨੂੰ ਤੇ ਮੇਰੀਆਂ ਕਿਤਾਬਾਂ ਨੂੰ ਬਾਈਕਾਟ ਦੇ ਹੁਕਮਨਾਮੇ ਕਈ ਵਾਰੀ ਹਰ ਸਿਖ ਸੰਸਥਾ ਨੂੰ ਭੇਜੇ ਜਾ ਚੁਕੇ ਹਨ। ਮੇਰੀ ਲੇਖਣੀ ਪੜ੍ਹਨਾਂ ਨਵੇਂ ਗੁਰਮਤੇ ਦੁਆਰਾ ਵਰਜਿਆ ਗਿਆ ਹੈ, ਮੇਰਾ ਕੋਈ ਸਨੇਹੀ ਜੇ ਕਿਸੇ ਸ਼ਰਧਾਲੂ ਦੇ ਘਰ ਮਹਿਮਾਨ ਜਾ ਰਹੇ, ਤਾਂ ਉਸ ਕੋਲੋਂ ਪੁਛ ਕੀਤੀ ਜਾਂਦੀ ਹੈ, ਮੁਲਾਜ਼ਮਾਂ ਨੂੰ ਬਰਖ਼ਾਸਤੀ ਦਾ ਡਰ ਦਿਤਾ ਜਾਂਦਾ ਹੈ। ਗਲ ਕੀ ਉਸ ਜਗੀਰਦਾਰ ਦੇ ਘਰ ਵਾਂਗ ਸਭ ਬੂਹੇ ਬਾਰੀਆਂ ਉਤੇ ਅੰਨ੍ਹੇ ਪਰਦੇ ਲਟਕਾ ਦਿਤੇ ਗਏ ਹਨ। ਹੁਣ ਖ਼ਤਰਾ ਉੱਕਾ ਨਹੀਂ ਕਿ ਕੋਈ ਮੇਰੀ ਝਾਤੀ ਨਾਲ ਵਿਗੜ ਸਕੇਗਾ। ਫਾਟਕ ਉਤੇ ਪਹਿਰੇਦਾਰ ਵੀ ਵਧਾ ਦਿਤੇ ਗਏ, ਤੇ ਸ਼ੀਸ਼ੀਆਂ ਦੀ ਥਾਂ ਵਲਗਣ ਉਤੇ ਤਲਵਾਰਾਂ ਗਡ ਦਿਤੀਆਂ ਗਈਆਂ ਹਨ।

ਮੈਨੂੰ ਕਾਇਲ ਕਰਾਇਆ ਗਿਆ ਹੈ ਕਿ ਹੁਣ ਮੇਰੇ ਕੋਲੋਂ ਪੰਥ ਨੂੰ ਪੂਰੀ ਤਰ੍ਹਾਂ ਮਹਿਫ਼ੂਜ਼ ਕਰ ਲਿਆ ਗਿਆ ਹੈ, ਤੇ ਭੋਲਾ ਪੰਥ ਹੁਣ ਚਤੁਰਤਾ ਦੀ ਜ਼ੱਦ ਤੋਂ ਬਿਲਕੁਲ ਬਾਹਰ ਹੋ ਗਿਆ ਹੈ ਤੇ ਮੈਥੋਂ ਮੰਗ ਕੀਤੀ ਗਈ ਹੈ, ਕਿ ਮੈਂ ਆਪਣੇ ਵਧਦੇ ਪਾਠਕਾਂ ਲਈ ਆਪਣੇ ਮਹਾਨ ਗੁਰੂਆਂ ਬਾਬਤ ਕੁਝ ਲਿਖਿਆ ਕਰਾਂ।

ਨਵੰਬਰ ੧੯੪੭



# ਗੁਰੂ ਗੋਬਿੰਦ ਸਿੰਘ

ਇਕ ਬੜੇ ਵਡੇ ਫ਼ਿਲਾਸਫ਼ਰ ਨੇ ਆਖਿਆ ਹੈ, ਕਿ ਦੁਨੀਆਂ ਦੀ ਹਰ ਚੀਜ਼ ਵਿਚ ਕੋਈ ਖ਼ਾਸ ਸ਼ਕਤੀ ਲੁਕੀ ਆਪਣੇ ਕਵੀ ਤੇ ਪ੍ਰੇਮੀ ਨੂੰ ਉਡੀਕਦੀ ਰਹਿੰਦੀ ਹੈ। ਲੋਹਾ ਮੁਦਤਾਂ ਤੋਂ ਅਨਪਛਾਣਿਆ ਪਿਆ ਰਿਹਾ; ਜਦੋਂ ਲੋਹੇ ਦਾ ਕਵੀ ਪ੍ਰਗਟ ਹੋਇਆ, ਲੋਹਾ ਦੁਨੀਆਂ ਦਾ ਬਾਦਸ਼ਾਹ ਬਣ ਗਿਆ। ਕਪਾਹ ਆਪ ਮੁਹਾਰੀ ਖਿੜ ਖਿੜ ਕੇ ਝੜ ਜਾਂਦੀ ਰਹੀ, ਕਿਸੇ ਨੇ ਕੂਲੇ ਫੰਬੇ ਦੀ ਦੌਲਤ ਨਾ ਜਾਚੀ। ਇਹਦਾ ਕਵੀ ਆਇਆ, ਇਹ ਰਾਣੀਆਂ ਦੁਆਲੇ ਲਿਪਟ ਗਈ। ਕਈ ਲਖਾਂ ਸਦੀਆਂ ਭਾਫ਼ ਉਡ ਉਡ ਕੇ ਸੈਨੀਆਂ ਮਾਰਦੀ ਰਹੀ, ਲੋਕ ਇਹਨੂੰ ਪੂੰਝ ਕੇ ਛਿਣਕ ਸੁਟਦੇ ਰਹੇ। ਪਰ ਜਦੋਂ ਇਹ ਆਪਣੇ ਕਵੀ ਦੀਆਂ ਝਿੰਮਣੀਆਂ ਤੋਂ ਰੁੜ੍ਹੀ, ਇਸ ਨੇ ਸਾਰੀ ਦੁਨੀਆਂ ਨੂੰ ਹਿੱਕ ਤੇ ਚੁਕ ਲਿਆ — ਇਹ ਰੇਲ ਬਣੀ, ਇਸ ਜਹਾਜ਼ ਚਲਾਏ, ਇਸ ਨੇ ਸਾਰੀ ਦੁਨੀਆਂ ਬਦਲ ਦਿਛੀ।

ਦੁਨੀਆਂ ਦੀ ਹਰ ਸ਼ੈ, ਦਰਿਆ, ਪਹਾੜ, ਸਮੁੰਦਰ ਹੀ ਨਹੀਂ, ਜੜੀਆਂ ਬੂਟੀਆਂ, ਫੁਲ ਪੱਤੇ, ਕਿਣਕੇ, ਕਿਰਨਾਂ ਭੀ ਸਭ ਸਾਬਰ ਉਡੀਕਵਾਨਾਂ ਵਾਂਗ ਆਪਣੇ ਆਪਣੇ ਕਵੀ ਦਾ ਰਾਹ ਤਕ ਰਹੇ ਹਨ। ਕੌਣ ਕਹਿ ਸਕਦਾ ਹੈ, ਚਮਕਦੇ ਬਦਲਾਂ ਦਾ ਕਵੀ ਕਿਸੇ ਦਿਨ ਇਸ ਗੱਜਦੀ

ਗੜ੍ਹਕਦੀ ਬਿਜਲੀ ਨੂੰ ਇਕੱਠਾ ਕਰਕੇ ਸਾਰੀ ਦੁਨੀਆਂ ਦੀਆਂ ਹਨੇਰੀਆਂ ਨੁਕਰਾਂ ਲਿਸ਼ਕਾ ਨਹੀਂ ਦੇਵੇਗਾ ?

ਪੰਜਾਬ ਦੀ ਸੁਨਹਿਰੀ ਧਰਤੀ ਅਸਾਨੀ ਨਾਲ ਲੋਕਾਂ ਦੀਆਂ ਜ਼ਰੂਰਤਾਂ ਪੂਰੀਆਂ ਕਰਦੀ ਰਹੀ, ਆਸਾਨੀ ਨੇ ਵਿਹਲ ਪੈਦਾ ਕੀਤੀ, ਇਹ ਵਿਹਲ ਰੂਹਾਨੀ ਸਰਮਾਇਦਾਰੀ ਬਣ ਗਈ, ਤੇ ਮਨੁਖਤਾ ਉਚ ਨੀਚ ਵਿਚ ਵੰਡੀ ਗਈ, ਪਤਿਤ ਬਹੁਤੇ, ਪੁਨੀਤ ਥੋੜੇ ਰਹਿ ਗਏ, ਜ਼ਿੰਦਗੀ ਬੇ-ਅਣਖ ਜਿਹੀ ਧ੍ਰੂ-ਘਸੀਟ ਬਣ ਗਈ ।

ਸੁਨਹਿਰੀ ਧਰਤੀ ਤੋਂ ਝਲਕਾਂ ਓਸੇ ਤਰ੍ਹਾਂ ਉਠਦੀਆਂ ਰਹੀਆਂ; ਦੇਖ ਪ੍ਰਦੇਸੀ ਲਲਚਾਏ, ਉਹ ਬਾਰ ਬਾਰ ਆਏ, ਬੇ-ਅਣਖੇ ਨੀਚਾਂ ਨੂੰ ਮੁਠੀ ਭਰ ਦਲੇਰਾਂ ਨੇ ਲੁਟਿਆ, ਮਾਰਿਆ, ਜ਼ਲੀਲ ਕੀਤਾ । ਇਕ-ਲਤ ਵਾਲਾ ਆਦਮੀ ਤਲਵਾਰ ਲੈ ਕੇ ਦਿਲੀ ਤਕ ਕਤਲ ਆਮ ਕਰਦਾ ਗਿਆ, ਕਿਸੇ ਉਹਦਾ ਰਾਹ ਨਾ ਰੋਕਿਆ, ਲੋਥਾਂ ਦੇ ਢੇਰ ਲਗ ਗਏ ।

ਪਰ ਜਿਸ ਤਰ੍ਹਾਂ ਮਿੱਟੀ-ਢੱਕੀਆਂ ਕਾਨਾਂ ਵਿਚ ਲੋਹੇ ਵਰਗਾ ਖ਼ਜ਼ਾਨਾ ਸਿਰਫ਼ ਪ੍ਰੁਟੀਨ ਲਈ ਸਹਿਕ ਰਿਹਾ ਸੀ, ਉਸੇ ਤਰ੍ਹਾਂ ਪਤਿਤ ਮਨੁਖਤਾ ਦੀ ਹਿੱਕ ਵਿਚ ਅਣਖ ਵਰਗੀ ਬਲਾ ਦੀ ਬਿਜਲੀ ਕੈਦ, ਆਪਣੇ ਕਵੀ ਲਈ ਤੜਪ ਰਹੀ ਸੀ ।

ਮਨੁਖੀ ਅਣਖ ਦਾ ਕਵੀ ਗੁਰੂ ਗੋਬਿੰਦ ਸਿੰਘ ੧੭੬੬ ਵਿਚ ਪ੍ਰਗਟ ਹੋਇਆ । ਜ਼ਲੀਲ, ਅਛੂਤ, ਡਰੀ, ਸਹਿਮੀ, ਨਿਗੂਣੀ ਨਾਚੀਜ਼ ਮਨੁਖਤਾ ਸ਼ੇਰ ਵਾਂਗ ਭਬਕੀ । ਨਿਰਾ ਪੰਜਾਬ ਹੀ ਨਹੀਂ, ਹਿੰਦੁਸਤਾਨ ਹੋਰ ਹੋ ਗਿਆ । ਅਸਲੀ ਪਰਮ ਮਨੁਖ ਦੀ ਨਸ਼ਾਨੀ ਹੀ ਇਹ ਹੈ, ਕਿ ਉਹਦੇ ਆਇਆਂ ਜ਼ਿੰਦਗੀ ਦਾ ਮਾਰਗ ਬਦਲ ਜਾਂਦਾ ਹੈ। ਇਕੱਲੇ ਇਕੱਲੇ ਵਡੇ ਆਦਮੀਆਂ ਨੇ ਇਕੋ ਉਮਰ ਵਿਚ ਸਭਿਆਤਾਵਾਂ ਬਦਲ ਸੁਟੀਆਂ ।

ਮਹਾਤਮਾ ਬੁਧ ਦੇ ਬਾਅਦ ਹਿੰਦੁਸਤਾਨ ਉਹ ਨਾ ਰਹਿ ਸਕਿਆ,

ਜੋ ਪਹਿਲੋਂ ਸੀ। ਕਦਰਾਂ ਕੀਮਤਾਂ ਉਲਟ ਗਈਆਂ। ਕੁਝ ਸਦੀਆਂ ਜ਼ਿੰਦਗੀ ਬਿਨਾਂ ਮੋੜ ਤੁਰਦੀ ਗਈ। ਪਰ ਹਰ ਮਾਰਗ ਉਤੇ ਕਿਤੇ ਕਿਤੇ ਸਿਥਲਤਾ ਦੀਆਂ ਬਰਫ਼ਾਂ ਪੈਂਦੀਆਂ ਹਨ, ਜੇ ਓਦੋਂ ਕਿਸੇ ਪਾਸੇ ਮੁੜਿਆ ਨਾ ਜਾਏ ਤਾਂ ਜੀਵਨ-ਸ਼ਕਤੀ ਹੇਠਾਂ ਦਬ ਘਤਦੀ ਹੈ। ਜਦੋਂ ਗੁਰੂ ਨਾਨਕ ਆਏ, ਓਦੋਂ ਸਿਥਲਤਾ ਦੇ ਉਚੇ ਢੇਰਾਂ ਹੇਠਾਂ ਜ਼ਿੰਦਗੀ ਘੋਲ ਕਰ ਰਹੀ ਸੀ। ਬਰਫ਼ਾਂ ਹਿਲੀਆਂ, ਮਨੁਖ-ਹਿਕ ਫੇਰ ਧੜਕੀ ਤੇ ਨਿਗੂਣੇ ਨਾਚੀਜ਼ਾਂ ਨੂੰ "ਜੋਤਿ ਸਰੂਪ" ਹੋਣ ਦਾ ਖ਼ਿਆਲ ਆਇਆ।

ਗੁਰੂ ਨਾਨਕ ਦੇ ਬਾਅਦ ਪੰਜਾਬ ਪਹਿਲਾ ਪੰਜਾਬ ਨਹੀਂ ਸੀ ਰਿਹਾ। ਦੋਹਾਂ ਪੰਜਾਬਾਂ ਵਿਚ ਹਨੇਰ ਚਾਨਣ ਦਾ ਫ਼ਰਕ ਹੈ। ਇਕ ਵਿਚ ਦੁਰਾਡੇ ਸ਼ੋਖ਼ ਸਿਤਾਰਿਆਂ ਦੀ ਨਿਮ੍ਹੀ ਮੱਠੀ ਲੋਅ ਹੈ, ਦੂਜੇ ਵਿਚ ਭਾਵੇਂ ਨਵਾਂ ਸੂਰਜ ਚੜ੍ਹਿਆ ਨਹੀਂ, ਪਰ ਪਹੁ-ਫੁਟਾਲੇ ਨਾਲ ਸਭ ਰਾਹ ਰਸਤੇ ਸਾਫ਼ ਦਿਸ ਰਹੇ ਹਨ। ਸਿਰਫ਼ ਰਸਤਿਆਂ ਉਤੇ ਤੁਰਨ ਦਾ ਝਾਕਾ ਅਜੇ ਬਾਕੀ ਹੈ।

ਦੋ ਸੌ ਵਰ੍ਹੇ ਬਾਅਦ ਪੂਰੀ ਪਹੁ ਫੁਟੀ, ਸੂਰਜ-ਮੁਖ ਦਾ ਕਿੰਗਰਾ ਝਿਲਮਲਾਇਆ। ਉਦਾਸੀ, ਹਰਿਆਨੀ ਜ਼ਿੰਦਗੀ ਨੇ ਉਹਦੇ ਵਲ ਤਕਿਆ – ਡਰ ਉਡੇ, ਆਸਾਂ ਚਮਕੀਆਂ, ਅਣਖ ਪੰਘਰੀ, ਤੇ ਚਿੜੀਆਂ ਦੇ ਪਊਂਚਿਆਂ ਵਿਚ ਬਾਜ਼ਾਂ ਦਾ ਜੋਸ਼ ਤੜਪਿਆ।

ਮਨੁਖੀ ਅਣਖ ਦੇ ਕਵੀ ਗੋਬਿੰਦ ਸਿੰਘ ਆਏ।

ਇਹਨਾਂ ਦੇ ਬਾਅਦ ਵੀ ਪੰਜਾਬ ਹੋਰ ਹੋ ਗਿਆ। ਪਹਿਲੇ ਪੰਜਾਬ ਦੀ ਕੋਈ ਚੀਜ਼ ਵੀ ਮੇਲਿਆਂ ਦੂਜੇ ਪੰਜਾਬ ਨਾਲ ਨਹੀਂ ਮਿਲਦੀ। ਹੁਣ ਉਹਨਾਂ ਤੋਂ ਢਾਈ ਸੌ ਸਾਲ ਬਾਅਦ ਵੀ ਪੰਜਾਬ ਦੇ ਬੰਦੇ ਸਾਰੇ ਹਿੰਦੁਸਤਾਨ ਨਾਲੋਂ ਨਿਰਾਲੇ ਹਨ, ਇਹਨਾਂ ਵਿਚ ਜਿੰਦ ਹੋਰ ਕਿਸਮ ਦੀ ਹੈ, ਮੈਦਾਨਾਂ ਵਿਚ ਇਹਨਾਂ ਦਾ ਬੋਲ ਬਾਲਾ ਅਨੋਖਾ ਹੀ ਹੈ – ਇਹਨਾਂ ਦਾ ਦਿਲ ਅਨੋਖਾ, ਇਹਨਾਂ ਦਾ ਜਿਗਰਾ

ਅਨੋਖਾ ਹੈ। ਸਿਖ ਹੀ ਨਹੀਂ, ਪੰਜਾਬ ਦੇ ਹਿੰਦੂ ਮੁਸਲਮਾਨ ਵੀ ਹੋਰਨਾਂ ਸੂਬਿਆਂ ਦੇ ਹਿੰਦੂ ਮੁਸਲਮਾਨਾਂ ਨਾਲੋਂ ਵਖਰੇ ਹਨ ; ਇਹਨਾਂ ਦੇ ਚਿਹਰਿਆਂ ਉਤੇ ਕੋਈ ਲਿਸ਼ਕ ਹੈ ਜਿਸ ਦੀ ਤਾਰੀਖ਼ ਗੁਰੂ ਗੋਬਿੰਦ ਸਿੰਘ ਤੋਂ ਸ਼ੁਰੂ ਹੁੰਦੀ ਹੈ।

ਵਡੇ ਆਦਮੀ ਸਿਰਫ਼ ਆਪ ਹੀ ਵਡੇ ਨਹੀਂ ਹੁੰਦੇ। ਉਹਨਾਂ ਦਾ ਪਿੰਡ ਵਡਾ ਹੋ ਜਾਂਦਾ ਹੈ, ਉਹਨਾਂ ਦਾ ਸ਼ਹਿਰ ਵਡਾ ਹੋ ਜਾਂਦਾ ਹੈ, ਉਹਨਾਂ ਦਾ ਮੁਲਕ ਵਡਾ ਹੋ ਜਾਂਦਾ ਹੈ – ਏਥੋਂ ਤਕ ਕਿ ਉਹਨਾਂ ਦੇ ਦੁਸ਼ਮਨ ਵੀ ਛੋਟੇ ਨਹੀਂ ਰਹਿ ਸਕਦੇ। ਵਡੇ ਆਦਮੀ ਕਿਸੇ ਖ਼ਾਨਦਾਨ ਦੇ ਨਹੀਂ ਹੁੰਦੇ, ਕਿਸੇ ਫ਼ਿਰਕੇ ਦੇ ਨਹੀਂ ਹੁੰਦੇ। ਉਹ ਵਡਿਤਣ ਦੇ ਨੁਮਾਇੰਦੇ ਹੁੰਦੇ ਹਨ, ਉਹ ਸਭ ਦੇ ਅੰਦਰ ਵਡਿਤਣ ਤੁਣਕਾ ਜਾਂਦੇ ਹਨ। ਉਹਨਾਂ ਦਾ ਜ਼ਿਕਰ ਦਿਲਾਂ ਵਿਚ ਵਡਿੱਤਣ ਛੇੜਦਾ ਹੈ, ਉਨ੍ਹਾਂ ਦੀ ਛੁਹ ਛੁਟਿੱਤਣ ਦੀ ਅਲਖ ਮੁਕਾਂਦੀ ਹੈ, ਉਹਨਾਂ ਦੀ ਯਾਦ ਬਹਾਦਰੀ ਲਲਕਾਰਦੀ ਹੈ।

ਟੈਗੋਰ, ਗਾਂਧੀ, ਇਕਬਾਲ ਸਿਰਫ਼ ਆਪਣੇ ਖ਼ਾਨਦਾਨਾਂ ਨੂੰ ਹੀ ਨਹੀਂ ਵਡਿਆਂਦੇ – (ਸ਼ਾਇਦ ਆਪਣੇ ਖ਼ਾਨਦਾਨਾਂ ਨਾਲ ਇਨਸਾਫ਼ ਵੀ ਨਾ ਕਰ ਸਕੇ ਹੋਣ) ਇਹਨਾਂ ਦੇ ਨਾਲ ਇਹਨਾਂ ਦੇ ਮੁਲਕ ਵਿਚ ਰਹਿਣ ਵਾਲੇ ਇਹਨਾਂ ਦੇ ਦੁਸ਼ਮਣ ਤੇ ਮੁਖ਼ਾਲਿਫ਼ ਵੀ ਵਡੇ ਹੋ ਜਾਂਦੇ ਹਨ।

ਵਡੇ ਆਦਮੀ ਪੂਜਯ ਬਣਨ ਲਈ ਨਹੀਂ ਆਉਂਦੇ। ਉਹਨਾਂ ਦੇ ਫ਼ਰਜ਼ੀ ਮੁਅਜਜ਼ਿਆਂ ਤੋਂ ਨਿਫ਼ਾਕ ਪਾਣਾ, ਲੜਾਈਆਂ ਲੈਣੀਆਂ, ਤੇ ਦੂਜੇ ਬਜ਼ੁਰਗਾਂ ਨੂੰ ਉਹਨਾਂ ਦੇ ਮੁਕਾਬਲੇ ਵਿਚ ਛੁਟਿਆਨਾ, ਵਡੇ ਆਦਮੀ ਦੀਆਂ ਬਰਕਤਾਂ ਤੋਂ ਵਿਰਵਿਆਂ ਰਹਿਣਾ ਹੈ। ਵਡੇ ਆਦਮੀ ਕਿਸੇ ਦੇ ਰਿਸ਼ਤੇਦਾਰ ਨਹੀਂ ਹੁੰਦੇ। ਵਡੇ ਆਦਮੀ ਆਪਣੀ ਸੰਤਾਨ ਦੇ ਪਿਤਾ ਵੀ ਨਹੀਂ ਰਹਿ ਸਕਦੇ। ਅਪਨੱਤ ਦੀ ਤੰਗ ਕੋਠੜੀ ਤੋਂ ਨਿਕਲ ਕੇ ਚੌੜੇ ਆਕਾਸ਼ ਵਿਚ ਰਲ ਮਿਲ ਕੇ ਇਕ ਹੋਣਾ ਵਡਿਤਣ ਦੀ ਮੁਢਲੀ

ਸ਼ਰਤ ਹੈ।

ਵਡੇ ਆਦਮੀ ਦਾ ਕਿਸੇ ਹੋਰ ਵਡੇ ਆਦਮੀ ਨਾਲ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਹਰ ਵਡਾ ਆਦਮੀ ਆਪਣੇ ਸਮੇਂ ਦੀ ਕਿਸੇ ਖ਼ਾਸ ਵਡਿੱਤਣ ਦਾ ਨੁਮਾਇੰਦਾ ਹੁੰਦਾ ਹੈ। ਵਡੇ ਆਦਮੀ ਹਰ ਸਮੇਂ ਆਉਂਦੇ ਰਹਿਣਗੇ। ਅਖ਼ੀਰਲੇ ਵਡੇ ਆਦਮੀ ਦੇ ਨਾਲ ਦੁਨੀਆਂ ਵੀ ਅਖ਼ੀਰ ਹੋ ਚੁਕੀ ਹੋਵੇਗੀ।

ਮੈਂ ਮਹਿਸੂਸ ਕਰਦਾ ਹਾਂ, ਦੁਨੀਆਂ ਦੇ ਸਭ ਵਡੇ ਆਦਮੀਆਂ ਦੀ ਤੁਫ਼ੈਲ ਹੀ ਤੁਹਾਡਾ ਤੇ ਮੇਰਾ ਉਹ ਸਭ ਕੁਝ ਹੈ ਜਿਸਨੂੰ ਅਸੀਂ ਚੰਗਾ ਸਮਝ ਸਕਦੇ ਹਾਂ। ਕਿਸੇ ਇਕ ਨੂੰ ਅਪਨਾਣਾ ਤੇ ਦੂਜੇ ਨੂੰ ਛਡਣਾ ਨਾ ਸਿਰਫ਼ ਆਪਣੇ ਅਮੁਕ ਵਿਰਸੇ ਤੋਂ ਇਨਕਾਰ ਕਰਨਾ ਹੈ, ਸਗੋਂ ਕ੍ਰਿਤ-ਘਣਤਾ ਹੈ।

ਅਜ ਇਕ ਬੜੇ ਪਿਆਰੇ, ਬੜੇ ਵਡੇ ਆਦਮੀ ਦਾ ਜਨਮ ਦਿਨ ਹੈ। ਕਈ ਅਖ਼ਬਾਰਾਂ ਦੇ ਕਲਗੀਧਰ ਨੰਬਰ ਮੇਰੇ ਸਾਹਮਣੇ ਪਏ ਹਨ। ਮੈਂ ਬੜੇ ਸ਼ੌਕ ਨਾਲ ਉਹਨਾਂ ਦੇ ਵਰਕੇ ਫੋਲੇ ਹਨ, ਕਿਉਂਕਿ ਇਸ ਵੇਲੇ ਸਾਡੇ ਦੇਸ ਨੂੰ ਕਿਸੇ ਵਡੀ ਸਾਰੀ ਧੜਕਨ ਦੀ ਜ਼ਰੂਰਤ ਹੈ। ਦਿਲ ਬੰਦ ਹੋ ਹੋ ਜਾਂਦਾ ਹੈ। ਐ ਕਾਸ਼! ਕੋਈ ਉਹਨਾਂ ਦੀ ਰੂਹ, ਉਹਨਾਂ ਦੇ ਪੈਗ਼ਾਮ ਨੂੰ ਸਮਝਣ ਵਾਲਾ ਸਾਡੀ ਵਰਤਮਾਨ ਦਮ-ਬੰਦੀ ਵਿਚ ਨਵੇਂ ਸਾਹਸ ਦਾ ਸਾਹ ਫੂਕ ਦੇਵੇ!

ਵਡੇ ਆਦਮੀ ਜ਼ਿੰਦਗੀ ਦਾ ਸਦੀਵੀ ਲਾਭ ਹੁੰਦੇ ਹਨ। ਇਹਨਾਂ ਦੀ ਯਾਦ ਵੀ ਲਾਭਾਂ ਨਾਲ ਭਰੀ ਹੁੰਦੀ ਹੈ। ਪਰ ਬਹੁਤਿਆਂ ਨੇ ਇਹੀ ਸਮਝਿਆ ਜਾਪਦਾ ਹੈ, ਕਿ ਉਹਨਾਂ ਉਤੇ ਕਵਿਤਾਵਾਂ ਬਨਾਣੀਆਂ, ਉਹਨਾਂ ਨੂੰ ਈਸ਼੍ਵਰ ਦਾ ਖ਼ਾਸ ਚੁਣਿਆ ਸਾਬਤ ਕਰਨਾ, ਉਹਨਾਂ ਦੀਆਂ ਕਰਾਮਾਤਾਂ ਦੀਆਂ ਸਾਖੀਆਂ ਸੁਨਾਣਾ, ਤੇ ਉਹਨਾਂ ਦੇ ਮੁਖ਼ਾਲਿਫ਼ਾਂ ਨੂੰ ਛੁਟਿਆਨਾ ਹੀ ਉਹਨਾਂ ਦੀ ਯਾਦ ਮੰਨਾਣ ਦਾ ਚੰਗਾ ਢੰਗ ਹੈ। ਉਹਨਾਂ ਉਤੇ ਲਿਖੇ ਲੇਖਾਂ

ਵਿਚੋਂ ਘਟ ਹੀ ਕਿਤੇ ਦਿਸ ਸਕਿਆ ਹੈ ਕਿ ਕਿਸੇ ਨੇ ਆਪਣੇ ਦੇਸ ਉਤੇ ਛਾਈ ਮੁਰਦਨੀ ਦਾ ਇਲਾਜ ਲੱਭਨ ਦਾ ਜਤਨ ਕੀਤਾ ਹੋਵੇ ।

ਗੁਰੂ ਗੋਵਿੰਦ ਸਿੰਘ ਦੇ ਵੇਲੇ ਵੀ ਖ਼ਲਕਤ ਵਿਚ ਬੇਬਸੀ ਦਾ ਇਹਸਾਸ ਸੀ । ਨੌਕਰਸ਼ਾਹੀ ਦੀ ਬੜੀ ਤਾਕਤ ਸੀ, ਰਿਆਇਆ ਦੇ ਕੋਈ ਅਨਟੁੱਟ ਹਕ ਪਰਵਾਨ ਨਹੀਂ ਸਨ, ਮਜ਼੍ਹਬ ਆਜ਼ਾਦ ਨਹੀ ਸੀ, ਨੌਕਰਸ਼ਾਹੀ ਦੇ ਜਬਰ ਦੇ ਖ਼ਿਲਾਫ਼ ਕੋਈ ਹਿਫ਼ਾਜ਼ਤ ਨਹੀਂ ਸੀ । ਜਿਵੇਂ ਚਾਹੁੰਦੇ ਨਾਜ਼ਮ ਕਰ ਛਡਦੇ, ਰਿਆਇਆ ਦੀ ਕੋਈ ਆਵਾਜ਼ ਨਹੀਂ ਸੀ । ਨਾਜ਼ਮ ਜਾਂ ਬਾਦਸ਼ਾਹ ਜੇ ਇਤਫ਼ਾਕ ਨਾਲ ਚੰਗੇ ਹੋਏ ਤਾਂ ਜ਼ਲਾਲਤ ਘਟ ਹੋਈ, ਜੇ ਮਾੜੇ ਹੋਏ, ਤਾਂ ਜ਼ਿੰਦਗੀ ਨਰਕੋਂ ਭੈੜੀ ਹੋ ਗਈ ।

ਗੁਰੂ ਗੋਬਿੰਦ ਸਿੰਘ ਦੀ ਰੂਹ ਇਸ ਬੇ-ਬਸੀ ਦੇ ਖ਼ਿਲਾਫ਼ ਫੜਕੀ ਤੇ ਤਸ਼ੱਦਦ ਹੇਠਾਂ ਦੱਬੀ ਅਣਖ ਮਨੁਖਤਾ ਦੀ ਤੜਫੀ । ਉਹ ਬੇ-ਯਾਰ ਬੇਮਦਦਗਾਰ ਸਨ । ਉਹਨਾਂ ਦੇ ਨਾਲ ਹਿੰਦੂ ਰਾਜੇ ਵੀ ਸ਼ਾਮਲ ਨਾ ਹੋਏ, ਪਰ ਉਹਨਾਂ ਨੇ ਸਾਰੇ ਹਿੰਦੁਸਤਾਨ ਦੇ ਸ਼ਹਿਨਸ਼ਾਹ ਨੂੰ ਵੰਗਾਰ ਕੇ ਆਖਿਆ :

ਮਨ ਅਕਨੂੰ ਬਾ ਫ਼ਜ਼ਲਿ ਪੁਰਸ਼ ਅਕਾਲ
ਕੁਨਮ ਆਬਿ ਆਹਿਨ ਚੁਨਾਂ ਬਰ ਸ਼ਗਾਲ

ਮੈਂ ਹੁਣ ਅਕਾਲ ਪੁਰਖ ਦੀ ਮਿਹਰ ਨਾਲ, ਲੋਹੇ ਦਾ ਮੀਂਹ ਬਰਸਾਤ ਦੀ ਤਰ੍ਹਾਂ ਵਰ੍ਹਾਵਾਂਗਾ ।

ਚੁਨਾਂ ਆਤਿਸ਼ ਜ਼ੇਰ ਨਾਅਲਤ ਨਿਹਮ
ਜ਼ਿ ਪੰਜਾਬ ਆਬਤ ਨਖ਼ੁਰਦਨ ਦਹਮ

ਮੈਂ ਤੇਰੇ ਪੈਰਾਂ ਥੱਲੇ ਉਹ ਅੱਗ ਰਖ ਦਿਆਂਗਾ, ਕਿ ਪੰਜਾਬ ਦਾ ਪਾਣੀ ਤੈਨੂੰ ਪੀਣਾ ਨਸੀਬ ਨਾ ਹੋਵੇ ।

"ਬਹ ਸੌਗੰਧ ਤੋ ਇਤਬਾਰੇ ਨਮਾਂਦ
ਮਰਾ ਜੁਜ਼ ਬਸ਼ਮਸ਼ੇਰ ਕਾਰੇ ਨਮਾਂਦ"

ਹੁਣ ਤੇਰੀ ਸੌਗੰਧ ਤੇ ਕੋਈ ਇਤਬਾਰ ਨਹੀਂ ਰਿਹਾ, ਤੇ ਮੇਰੇ ਕੋਲ ਤਲਵਾਰ ਚੁਕਣ ਬਿਨਾ ਕੋਈ ਚਾਰਾ ਨਹੀਂ ਰਿਹਾ।

ਇਹ ਤਿੰਨ ਸ਼ਿਅਰ ਫ਼ਤਹਿ-ਨਾਮੇਂ ਵਿਚੋਂ ਹਨ। ਫ਼ਤਹਿ-ਨਾਮਾ ਉਹ ਲੰਮੀ ਚਿਠੀ ਹੈ ਜਿਹੜੀ ਗੁਰੂ ਗੋਬਿੰਦ ਸਿੰਘ ਨੇ ਸ਼ਹਿਨਸ਼ਾਹ ਔਰੰਗਜ਼ੇਬ ਨੂੰ ਲਿਖੀ ਸੀ।

ਇਸ ਵੇਲੇ ਸਾਡੀ ਹਾਲਤ ਗੁਰੂ ਸਾਹਿਬ ਦੇ ਜ਼ਮਾਨੇ ਵਾਲੀ ਹਾਲਤ ਹੋ ਗਈ ਹੈ। ਬੇ ਬਸੀ, ਬੇਚਾਰਗੀ ਦੀ ਇਨਤਹਾ ਹੋ ਗਈ ਹੈ। ਮੁਲਕ ਦੀ ਆਤਮਾ ਜਿਹਲ ਵਿਚ ਹੈ, ਮੁਲਕ ਕੱਖੀਂ ਕਾਨੀਂ ਹਥ ਪਾ ਰਿਹਾ ਹੈ, ਕਿਸੇ ਥਾਂ ਹਥ ਪੈਂਦਾ ਨਹੀਂ। ਡਾਢੇ ਸਾਡੀ ਅਣਖ ਨਾਲ ਐਉਂ ਖੇਡ ਰਹੇ ਹਨ ਜਿਉਂ ਖੇਡ-ਮਸਤੀ ਬਿੱਲੀ ਆਪਣੇ ਸ਼ਿਕਾਰ ਨਾਲ ਖੇਡਦੀ ਹੈ।

ਪਰ ਕੀ ਗੁਰੂ ਗੋਬਿੰਦ ਸਿੰਘ ਦੀ ਜ਼ਿੰਦਗੀ ਚੋਂ ਸਾਨੂੰ ਕੋਈ ਸਬਕ ਨਹੀਂ ਮਿਲ ਸਕਦਾ ? ਕੀ ਉਹਨਾਂ ਦਾ ਵੇਲਾ ਸਾਡੇ ਵੇਲੇ ਨਾਲੋਂ ਘਟ ਬੇ-ਬਸ ਸੀ ? ਕੀ ਗੁਰੂ ਗੋਬਿੰਦ ਸਿੰਘ ਨੂੰ ਸਾਡੇ ਨਾਲੋਂ ਵਡੇਰੀ ਕਿਸੇ ਕੁਮਕ ਦੀ ਆਸ ਸੀ, ਕਿ ਉਹ ਲਲਕਾਰ ਕੇ ਆਖ ਸਕੇ : ਤੈਨੂੰ ਪੰਜਾਬ ਦਾ ਪਾਣੀ ਪੀਣ ਨਹੀਂ ਦੇਣਾ ? ਉਹਨਾਂ ਆਪਣਾ ਦਾਅਵਾ ਸੱਚ ਕਰ ਵਿਖਾਇਆ, ਔਰੰਗਜ਼ੇਬ ਦੇ ਨਾਲ ਹੀ ਮੁਗ਼ਲੀਆ ਸਲਤਨਤ ਖ਼ਤਮ ਹੋਣ ਲਗ ਪਈ ਤੇ ਪੰਜਾਬ ਪੰਜਾਬੀਆਂ ਦਾ ਬਣ ਗਿਆ।

ਨਹੀਂ ਉਸ ਦੇ ਉਲਟ, ਅਜ ਅਸੀ ਉਤੇ ਬੇ-ਬਸ ਨਹੀਂ ਹਾਂ। ਸਗੋਂ ਜ਼ਮਾਨੇ ਨੇ ਸਾਨੂੰ ਇਕੱਠਿਆਂ ਕਰ ਕਈ ਕਰੋੜਾਂ ਦੀ ਖ਼ਾਮੋਸ਼ ਮਜਮੂਈ ਤਾਕਤ ਦੇ ਦਿਤੀ ਹੈ। ਲੋਕ-ਰਾਇ ਦਾ ਵਾਯੂ-ਮੰਡਲ ਪੈਦਾ ਕਰ ਦਿਤਾ ਹੈ, ਖ਼ਾਮੋਸ਼ ਤਾਕਤ ਮਹਿਸੂਸ ਕਰਾਣ ਦੇ ਵਸੀਲੇ ਬਣਾ

ਦਿਤੇ ਹਨ। ਗੁਰੂ ਗੋਬਿੰਦ ਸਿੰਘ ਨੂੰ ਸਿਰਫ਼ ਸ਼ਮਸ਼ੀਰ ਵਰਗੇ ਕਮਜ਼ੋਰ ਹਥਿਆਰ ਨਾਲ ਇਕ ਪਹਾੜ ਜੇਡੀ ਬਾਦਸ਼ਾਹੀ ਦਾ ਮੁਕਾਬਲਾ ਕਰਨਾ ਪਿਆ। ਅਜ ਸ਼ਮਸ਼ੀਰ ਨਾਲੋਂ ਕਈ ਗੁਣਾ ਮਜ਼ਬੂਤ ਤਾਕਤ ਚਾਲੀ ਕਰੋੜ ਲੋਕਾਂ ਦੇ ਇਕੱਠੇ ਹੋ ਸਕਣ ਦੀ ਸੰਭਾਵਨਾ ਵਿਚ ਹੈ। ਓਦੋਂ ਦਸ ਲਖ ਬੰਦੇ ਇਕ ਦੂਜੇ ਦੇ ਇਰਾਦਿਆਂ ਤੋਂ ਵਾਕਿਫ਼ ਨਹੀਂ ਸਨ ਹੋ ਸਕਦੇ ਤੇ ਇਸ ਲਈ ਇਕੱਠੇ ਨਹੀਂ ਸਨ ਹੋ ਸਕਦੇ।

ਅਜ ਜੇ ਕਿਤੇ ਸਾਡੀ ਅਣਖ ਜਾਗ ਪਏ ਤੇ ਅਸੀ ਇਰਾਦਾ ਕਰ ਲਈਏ, ਕਿ ਕਲ ਆਪਣੀ ਹੀਣਤਾ ਉਤੇ ਸੂਰਜ ਨਹੀਂ ਚੜ੍ਹਨ ਦੇਣਾ, ਤਾਂ ਸਾਰਾ ਹਿੰਦੁਸਤਾਨ ਰਾਤੋ ਰਾਤ ਇਕ ਇੱਛਾ ਵਿਚ ਤਣ ਸਕਦਾ ਹੈ। ਸਿਰਫ਼ ਉਸ ਸ਼ਾਨਦਾਰ ਅਣਖੀਲੇ ਸੂਰਬੀਰ ਵਾਂਗ ਆਖਣ ਦੀ ਢਿਲ ਹੈ, ਕੀ ਹੁਣ ਅਸਾਂ ਦੇ ਵੀ ਨਚੀਜ਼ ਨਹੀਂ ਰਹਿਣਾ।

ਅਜ ਮੈਂ ਗੁਰੂ ਸਾਹਿਬ ਦੇ ਜੀਵਨ ਤੇ ਉਹਨਾਂ ਦੇ ਜ਼ਫ਼ਰ ਨਾਮੇ, ਫ਼ਤਿਹ ਨਾਮੇ ਨੂੰ ਵਿਚਾਰ, ਪੜ੍ਹ ਕੇ ਆਪਣੇ ਹਮਵਤਨਾਂ ਦੀ ਮਨੁਖੀ ਤੇ ਕੌਮੀ ਅਣਖ ਨੂੰ ਗੁਰੂ ਸਾਹਿਬ ਦੇ ਪੈਗ਼ਾਮ ਨਾਲ ਟੁਬਨਾਂ ਚਾਹੁੰਦਾ ਹਾਂ।

ਅਸੀਂ ਸਾਰਿਆਂ ਨਾਲ ਹੀ ਵਡੇ ਹੁੰਦੇ ਹਾਂ, ਸਾਰਿਆਂ ਨਾਲ ਹੀ ਆਜ਼ਾਦ ਤੇ ਸਾਰਿਆਂ ਨਾਲ ਹੀ ਗ਼ੁਲਾਮ ਹੁੰਦੇ ਹਾਂ।

ਸਿਰਫ਼ ਇਕ ਮਹਾਂ ਪੁਰਖ ਵਿਚ ਜਾਗੀ ਅਣਖ ਨੇ ਔਰੰਗਜ਼ੇਬ ਕੋਲੋਂ ਸਵਰਾਜ ਖੋਹ ਲਿਆ ਸੀ। ਜੇ ਅਜ ਵੀ ਕਿਸੇ ਤਰ੍ਹਾਂ ਸਾਡੀ ਅਣਖ ਮਚਲ ਉਠੇ ਤਾਂ ਆਪਣਾ ਰਾਜ ਲੈਣਾ ਤਾਂ ਗਲ ਹੀ ਕੋਈ ਨਹੀਂ, ਅਸੀ ਦੁਨੀਆਂ ਤੋਂ ਪ੍ਰਾਏ ਰਾਜ ਦੀ ਹਸਤੀ ਮਿਟਾ ਦੇਈਏ।

ਜਨਵਰੀ ੧੯੪੫



# ਖ਼ੁਸ਼ੀ ਦੀ ਘਾਟ

ਪਾਠਕਾਂ ਦੇ ਖ਼ਤ, ਦਰਸ਼ਕਾਂ ਦੇ ਸਵਾਲ ਤੇ ਦੁਖੀ ਭੈਣਾਂ ਭਰਾਵਾਂ ਦੇ ਵਿਸ਼ਵਾਸ ਵਿਚ ਦਸੇ ਭੇਤ ਮੈਨੂੰ ਉਸ ਬੀਬੀ ਦੀ ਯਾਦ ਦੁਆਂਦੇ ਹਨ, ਜਿਸ ਨੇ ਆਚਾਨਕ ਇਕ ਦਿਨ ਦਿਲ ਦੀ ਧੜਕਣ ਤੇਜ਼ ਹੋ ਜਾਣ ਕਰਕੇ ਮੈਨੂੰ ਬੁਲਾਇਆ ਸੀ। ਮੇਰੇ ਤੋਂ ਪਹਿਲਾਂ ਇਕ ਸਿਆਣੇ ਡਾਕਟਰ ਉਹਨਾਂ ਨੂੰ ਵੇਖ ਕੇ ਦੁਆਈ ਦੇ ਗਏ ਸਨ।

'ਡਾਕਟਰ ਸਾਹਿਬ ਕਹਿ ਗਏ ਹਨ, ਕਿ ਅਠ ਦਿਨ ਪੂਰਾ ਆਰਾਮ ਕਰਾਂ – ਮੰਜੇ ਤੋਂ ਬਿਲਕੁਲ ਨਾ ਹਿਲਾਂ – ਪਰ ਮੈਨੂੰ ਡਰ ਹੈ – ਇਸ ਤਰ੍ਹਾਂ ਮੇਰੀ ਤਕਲੀਫ਼ ਵਧ ਜਾਏਗੀ,'' ਬੀਬੀ ਨੇ ਬੇ-ਬਸ ਜਿਹੀ ਮੁਸਕਾਨ ਨਾਲ ਆਖਿਆ।

ਮੈਂ ਉਹਨਾਂ ਦੀ ਬਾਂਹ ਨਬਜ਼ ਵੇਖਣ ਲਈ ਫੜੀ, ਠੰਡੇ ਹਥ ਗਰਮਾਣ ਲਈ ਤਲੀਆਂ ਝਸੀਆਂ, ਮਥੇ ਤੋਂ ਪਸੀਨਾ ਪੂੰਝਦਿਆਂ ਉਡਦਾ ਕੁੰਡਲ ਸਿੱਧਾ ਕੀਤਾ।

ਕੋਲ ਖਲੋਤੀ ਧੀ ਨੂੰ ਉਹਨਾਂ ਪਾਣੀ ਲੈਣ ਲਈ ਅੰਦਰ ਘਲ ਦਿਤਾ, ਤੇ ਮੈਨੂੰ ਆਖਿਆ :

"ਮੈਂ ਏਡੀ ਬੀਮਾਰ ਨਹੀਂ ਜੇਡੀ ਡਾਕਟਰ ਹੋਰਾਂ ਸਮਝਿਆ ਹੈ – ਕਲ ਪਰਸੋਂ ਦਾ ਦਿਲ ਕੁਝ ਲਗਦਾ ਜਿਹਾ ਨਹੀਂ ਸੀ – ਅਜ ਪੇਟ

ਥੋੜਾ ਜਿੰਨਾ ਆਫਰਿਆ ਤੇ ਐਵੇਂ ਫ਼ਿਟ ਆ ਗਿਆ।"

"ਤੁਸੀ ਠੀਕ ਆਖਦੇ ਹੋ", ਮੈਂ ਪੇਟ ਨੂੰ ਪੋਲਾ ਜਿਹਾ ਘੁੱਟ ਕੇ ਉੱਤਰ ਦਿਤਾ, "ਤੁਹਾਨੂੰ ਕੋਈ ਬੀਮਾਰੀ ਨਹੀਂ ਸਿਰਫ਼ ਖ਼ੁਸ਼ੀ ਦੀ ਥੋੜੀ ਜਿੰਨੀ ਘਾਟ ਹੈ।"

ਮੈਂ ਅਜੇ ਅਗੋਂ ਆਖਣਾ ਹੀ ਸੀ, ਕਿ ਜਿੰਨਾ ਚਿਰ ਉਹਨਾਂ ਦੇ ਪਤੀ ਜੀ ਲੜਾਈ ਤੋਂ ਨਹੀਂ ਮੁੜਦੇ, ਮੈਂ ਆਪਣੇ ਸਾਰੇ ਪਰਵਾਰ ਨੂੰ ਆਖਾਂਗਾ ਕਿ ਆਉਣ ਜਾਣ ਵਧਾ ਕੇ ਉਹਨਾਂ ਦੀ ਖ਼ੁਸ਼ੀ ਦਾ ਖ਼ਾਸ ਖ਼ਿਆਲ ਰਖਣ, ਕਿ ਉਹ ਡਾਕਟਰ ਦੀ ਹਿਦਾਇਤ ਭੁਲ਼ ਕੇ ਇਕ ਦਮ ਸਿਧੇ ਹੋ ਕੇ ਬਹਿ ਗਏ ਤੇ ਬੜਾ ਹੀ ਖ਼ੁਸ਼ੀ-ਭੁੱਖਾ ਮੂੰਹ ਬਣਾ ਕੇ ਕਹਿਣ ਲਗੇ:

"ਹਾਂ – ਜੀ – ਮੈਨੂੰ ਖ਼ੁਸ਼ੀ ਦੀ ਬੜੀ ਘਾਟ ਹੈ – ਸੰਗਾਊ ਸੁਭਾ ਹੋਣ ਕਰਕੇ ਮੈਂ ਮਿਲਦੀ ਗਿਲਦੀ ਘਟ ਹਾਂ – ਤੇ ਕਦੇ ਕਦੇ ਮੇਰਾ ਦਿਲ ਡਿਗੂੰ ਡਿਗੂੰ ਕਰਨ ਲਗ ਪੈਂਦਾ ਹੈ।"

ਹੂਬਹੂ ਏਸ ਬੀਬੀ ਵਰਗੀ ਹਾਲਤ ਮੈਂ ਬਹੁਤੇ ਲੋਕਾਂ ਦੀ, ਖ਼ਤਾਂ, ਸਵਾਲਾਂ ਤੇ ਭੇਤਾਂ ਵਿਚੋਂ ਵੇਖਦਾ ਹਾਂ। ਇਹ ਸਾਰੇ ਲੋਕ ਵਧੀਆ ਕਿਸਮ ਦੇ ਇਖ਼ਲਾਕੀ ਕੀਮਤਾਂ ਰਖਣ ਵਾਲੇ ਹੁੰਦੇ ਹਨ। ਇਹਨਾਂ ਚਿੱਠੀਆਂ ਦੀ ਸਿਰਫ਼ ਇਬਾਰਤ ਹੀ ਵਖ ਵਖ ਹੁੰਦੀ ਹੈ, ਮਜ਼ਮੂਨ ਸਭ ਦਾ ਇਕੋ ਹੁੰਦਾ ਹੈ – ਖ਼ੁਸ਼ੀ ਦੀ ਘਾਟ।

"ਦੁਨੀਆਂ ਬੇ ਅਰਥ ਦਿਸਦੀ ਹੈ, ਖ਼ੁਦਕੁਸ਼ੀ ਛੁਟਕਾਰਾ ਦੇਵੇਗੀ ਕਿ ਨਹੀਂ? ਮੈਂ ਹੋਰ ਵਿਆਹ ਕਰ ਲਵਾਂ? ਮੈਂ ਪਤੀ ਨੂੰ ਕੀਕਰ ਰਾਜ਼ੀ ਰਖਾਂ? ਉਡੀਕਦੀ ਰਹਿੰਦੀ ਹਾਂ, ਪਰ ਜਦੋਂ ਆਉਂਦੇ ਹਨ, ਅਸੀਂ ਦੋ ਮਿੰਟ ਰਾਜ਼ੀ ਨਹੀਂ ਰਹਿ ਸਕਦੇ, ਮੇਰਾ ਘਰ ਵਿਚ ਜੀਅ ਨਹੀਂ ਲਗਦਾ, ਕਿਹੜੀ ਬਾਣੀ ਪੜ੍ਹਾਂ ਕਿ ਮੇਰਾ ਖੁਤਰੂੰ ਖੁਤਰੂੰ ਕਰਦਾ ਦਿਲ ਟਿਕਾਣੇ ਆਵੇ? ਲੋਕਾਂ ਦੀਆਂ ਗੱਲਾਂ ਸੁਣ ਸੁਣ ਮੰਨ ਸਾਰਾ ਸੜ ਜਾਂਦਾ ਹੈ, ਕੀ ਰਬ ਇਨਸਾਫ਼ ਕਰੇਗਾ? ਕੀ ਮੇਰਾ

ਇਹ ਕੰਮ ਪਾਪ ਸੀ ? ਮੇਰੀ ਪਤਨੀ ਬੜੀ ਕੌੜੀ ਹੈ। ਮੇਰਾ ਪਤੀ ਬਿਲਕੁਲ ਜਾਂਗਲੀ ਹੈ ... ... ...

ਸਭ ਨੂੰ ਇਕੋ ਰੋਗ। ਉਹੀ ਜਿਹੜਾ ਸਾਡੇ ਮੁਲਕ ਵਿਚ ਵਬਾ ਵਾਂਗ ਫੈਲਿਆ ਹੋਇਆ ਹੈ : ਰੋਕਾਂ, ਮਨਾਹੀਆ, ਸੰਕੋਚ, ਕੰਜੂਸੀਆਂ ਦੇ ਕੀੜੇ ਹੌਕਿਆਂ ਦੀ ਰਾਹੀਂ ਰੂਹਾਂ ਵਿਚ ਤਪਦਿਕ ਖਿਲਾਰਦੇ ਹਨ ਤੇ ਮੁਲਕ ਦੀ ਲਗ ਭਗ ਸਾਰੀ ਜਵਾਨੀ ਦਾਇਮੀ ਨਾਖ਼ੁਸ਼ੀ ਵਿਚ ਨਿਸਫ਼ਲ ਬੁੱਢੀ ਹੁੰਦੀ ਜਾ ਰਹੀ ਹੈ।

ਸਾਰੇ ਖ਼ਤਾਂ ਦਾ ਸਾਂਝਾ ਉਤਰ ਡੂੰਘੀ ਸ਼ੁਭ ਇਛਾ ਵਿਚੋਂ ਨਿਕ-ਲੀਆਂ ਇਹਨਾਂ ਸਤਰਾਂ ਰਾਹੀਂ ਦੇਂਦਾ ਹਾਂ। ਇਹਨਾਂ ਚੋਂ ਕਈਆਂ ਨੂੰ ਕੁਫ਼ਰ ਲਭੇਗਾ, ਪਰ ਮੇਰੀ ਇਹ ਇਬਾਦਤ ਦਾ ਸਿੱਟਾ ਹਨ, ਜੇ ਕਿਸੇ ਦਾ ਕੋਈ ਭਰਮ ਜਾਂ ਤੌਖਲਾ ਦੂਰ ਕਰ ਸਕਣ ਤਾਂ ਮੈਂ ਖ਼ੁਸ਼ ਹੋਵਾਂਗਾ।

੧. ਖ਼ੁਸ਼ੀ ਹੀ ਹਿਰਦੇ-ਕਮਲ ਦਾ ਖੇੜਾ ਹੈ, ਇਹਨੂੰ ਵਰਜੋ ਨਾ। ਹਰ ਦਿਆਨਤਦਾਰ ਸਾਧਨ ਨਾਲ ਖ਼ੁਸ਼ੀ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰੋ, ਕੋਈ ਦੇਵਤਾ ਤੁਹਾਡੇ ਕੋਲੋਂ ਇਹਦੀ ਕੁਰਬਾਨੀ ਨਹੀਂ ਮੰਗਦਾ, ਸਿਰਫ਼ ਖ਼ੁਸ਼ ਲੋਕਾਂ ਕਰਕੇ ਹੀ ਦੁਖੀਆਂ ਨੂੰ ਵੀ ਦੁਨੀਆਂ ਛਡਣੀ ਏਡੀ ਔਖੀ ਹੈ।

੨. ਸੁਚੱਜੀ ਕ੍ਰਿਤ – ਕੋਈ ਨਾ ਕੋਈ ਚੰਗਾ ਹੁਨਰ ਸਿਖ ਕੇ ਲੋੜਾਂ ਪੂਰੀਆਂ ਕਰਨੀਆਂ। ਭਾਵੇਂ ਕਿਹੋ ਜਿਹਾ ਕੰਮ ਕਰਨਾ ਪਵੇ, ਖ਼ੁਦ-ਮੁਖ਼ਤਾਰੀ ਮੁਖ ਰਖੋ, ਪ੍ਰਾਧੀਨਤਾ ਦੀ ਚਿੰਤਾ ਹਰ ਮੁਲੋਂ ਮਹਿੰਗੀ ਹੈ।

੩. ਸਾਥੀ, ਸਹੇਲੀਆਂ, ਯਾਰ ਬਣਾਵੋ, ਤੇ ਬੜੇ ਸਬਰ ਠਰੰਮੇ ਨਾਲ ਸਾਂਝਾਂ ਪੱਕੀਆਂ ਕਰੋ। ਟੁਟਣ ਟੁਟਣ ਕਰਦੀਆਂ ਨੂੰ ਵੀ ਤੋੜ ਤਕ ਸਾਂਭੋ। ਸਾਂਝ ਦੇ ਘੇਰੇ ਵਿਚ ਆਏ ਕਿਸੇ ਨੂੰ ਹਾਈਂ ਮਾਈਂ ਨਿਕਲਣ ਨਾ ਦਿਓ, ਧਮਕਾ ਕੇ ਨਹੀਂ, ਡਰਾ ਕੇ ਨਹੀਂ, ਰਿਸ਼ਤਾ

ਉਹਦੇ ਲਈ ਲਾਭਵੰਦ ਬਣਾ ਕੇ।

੪. ਜੇ ਸਾਥ ਟੁਟ ਜਾਏ ਤੇ ਰੁਝੇਵਾਂ ਇਕਲਾਪੇ ਨੂੰ ਵਢ ਵਢ ਖਾਣੋਂ ਰੋਕਣ ਜੋਗਾ ਹੋਵੇ ਨਾ, ਤਾਂ ਭਾਵੇਂ ਦੁਨੀਆਂ ਕੀ ਆਖੇ, ਤੁਸੀ ਜੇ ਕੋਈ ਰਜ਼ਾਮੰਦ ਸਾਥੀ ਲਭ ਸਕਦੇ ਹੋ, ਤਾਂ ਇਕ ਬਾਜ਼ੀ ਹੋਰ ਖੇਡਣ ਤੋਂ ਘਬਰਾਓ ਨਾ। ਸਿਰਫ਼ ਏਨਾ ਜ਼ਰੂਰ ਵੇਖੋ ਕਿ ਤੁਸੀ ਨਾ ਆਪਣੇ ਸਾਥੀ ਤੇ ਨਾ ਆਪਣੀ ਸੰਤਾਨ ਨੂੰ ਇਕ ਦੂਜੇ ਲਈ ਜ਼ਹਿਮਤ ਬਣਨ ਦਿਓ।

੫. ਅਗਲੀ ਦੁਨੀਆਂ ਤੇ ਰਬ ਦੀ ਨਾਰਾਜ਼ਗੀ ਦਾ ਭਾਰ ਲਾਹ ਸੁਟੋ। ਮਨੁਖ ਦੀ ਨਾਰਾਜ਼ਗੀ ਤੋਂ ਬੇ-ਪਰਵਾਹ ਹੋਣਾ ਔਖਾ ਹੈ, ਪਰ ਰਬ ਵਿਚ ਨਾਰਾਜ਼ਗੀ ਦੀ ਖ਼ਾਸੀਅਤ ਹੈ ਈ ਨਹੀਂ। ਜੇ ਤੁਸੀਂ ਏਸ ਦੁਨੀਆਂ ਨੂੰ ਦਿਆਨਤਦਾਰੀ ਨਾਲ ਸਫ਼ਲ ਕਰ ਸਕਦੇ ਹੋ, ਤਾਂ ਅਗਲੀ ਦੁਨੀਆਂ ਭੁਲ ਜਾਓ।

੬. ਰਬ ਕਿਸੇ ਸਿਮਰਨ ਜਾਂ ਭਜਨ ਦਾ ਮੁਹਤਾਜ ਨਹੀਂ, ਉਸਦੇ ਲਈ ਤਸੀਹੇ ਬੇ-ਸ਼ਕ ਨਾ ਝਲੋ। ਪਰਕਰਮਾਂ, ਫਲਾਂ ਦੇ ਪ੍ਰਸ਼ਾਦ, ਚਰਨਾ-ਮਤਾਂ, ਸਿਜਦੇ ਤੇ ਨਿਮਾਜ਼ਾਂ ਸਿਰਫ਼ ਨਾਖ਼ੁਸ਼ੀ ਤੋਂ ਖਹਿੜਾ ਛੁਡਾਣ ਦੇ ਟੂਣੇ ਹਨ। ਖ਼ੁਸ਼ ਜੀਵਨ ਆਪਣੇ ਆਪ ਵਿਚ ਮੁਕੰਮਲ ਹੈ, ਤੇ ਸਿਰਫ਼ ਚੰਗੇ ਸਾਥੀਆਂ ਵਿਚ ਭਖ਼ਦੇ ਉਤਸ਼ਾਹ ਨਾਲ ਜੀਵਿਆਂ ਮਿਲ ਸਕਦਾ ਹੈ।

੭. ਖ਼ੁਸ਼ੀ ਲਈ ਆਪਣੇ ਘਰ ਦੇ ਸਾਰੇ ਮੈਂਬਰਾਂ ਨੂੰ ਸਮਝੋ, ਇਕ ਇਕ ਦੇ ਦਿਲ ਦੀ ਬੁਝੋ, ਦੁਖੇ ਥਾਂ ਬਚਾਵੋ, ਨਰੋਏ ਘੁਟੋ, ਪ੍ਰਸੰਸਾ ਤੇ ਸਹਾਇਤਾ ਦੇਣ ਵਿਚ ਸਖ਼ਾਵਤ ਦਸੋ, ਮਿਲ ਕੇ ਬਹੋ, ਹਸੋ, ਗਾਵੋ, ਤੌਖਲੇ ਹਟਾਓ, ਉੱਚੀਆਂ ਝਿੱਕੀਆਂ ਸਹਾਰੋ, ਕਿਸੇ ਨੂੰ ਹੌਲਿਆਂ ਨਾ ਹੋਣ ਦਿਓ।

੮. ਅਵਲ ਤਾਂ ਸੁਭਾਵਕ ਦੂਜੀ ਧਿਰ ਦਾ ਧਿਆਨ ਰਖਣ ਵਾਲੇ ਪਤੀ ਪਤਨੀ ਜਦੋਂ ਚਾਹਣ ਇਕ-ਸੁਰ ਹੋ ਸਕਦੇ ਹਨ। ਜੇ ਨਾ

ਹੀ ਹੋ ਸਕਣ, ਤਾਂ ਦੋਪਾਸੀਂ ਮਜਬੂਰੀ ਸਮਝ ਕੇ ਇਕ ਦੂਜੇ ਨੂੰ ਹੋਰ ਥਾਂ ਖ਼ੁਸ਼ੀ ਲਭਣ ਲਈ ਅਲਹਿਦਾ ਹੋਣ ਵਿਚ ਮਦਦ ਦੇਣ। ਸਾਥੀ ਨਹੀਂ ਬਣ ਸਕੇ, ਦੁਸ਼ਮਨ ਵੀ ਨਾ ਬਣਨ। ਜਿਨ੍ਹੂੰ ਇਕ ਵਾਰੀ ਗਲ ਲਾਇਆ ਹੈ, ਗਲ-ਲਗਣੀ ਦੀ ਯਾਦ ਵਿਚ ਕਦੇ ਉਹਨੂੰ ਨੁਕਸਾਨ ਨਾ ਪਹੁੰਚਾਇਆ ਜਾਏ। ਸਗੋਂ ਮਾਲੀ ਜਾਂ ਅਖ਼ਲਾਕੀ ਜਿਹੜੀ ਮਦਦ ਲੋੜੀਂਦੀ ਹੋਵੇ, ਹਾਜ਼ਰ ਕੀਤੀ ਜਾਏ, ਖ਼ੁਸ਼ੀ ਦੇ ਬੀਜ ਬੀਜੇ ਹੀ ਖ਼ੁਸ਼ੀ ਦੀ ਫ਼ਸਲ ਬਣਦੇ ਹਨ।

੯. ਗੁਆਂਢੀਆਂ ਨਾਲ ਰੰਗੀਲਾ ਮੇਲ ਮਿਲਾਪ ਰਖਿਆ ਜਾਏ—ਨਿੱਘਾ, ਦੋਸਤੀ ਤੇ ਸੁਆਦ ਭਰਿਆ, ਜਿਸ ਵਿਚ ਉਡੀਕ ਹੋਵੇ, ਚਅ ਹੋਵੇ। ਗੁਆਂਢੀ ਦੀ ਨਿੰਦਾ ਬੜੀ ਖ਼ੁਸ਼ੀ-ਘਾਤਕ ਹੁੰਦੀ ਹੈ।

੧੦. ਦੋਸਤਾਂ ਨੂੰ ਦੁਲਾਓ, ਵਿਤ ਅਨੁਸਾਰ ਉਹਨਾਂ ਉਤੇ ਖ਼ਰਚ ਕਰ, ਮਹਿਮਾਂ-ਨਿਵਾਜ਼ੀ ਖ਼ੁਸ਼ੀ ਦਾ ਚਸ਼ਮਾ ਹੈ — ਦੋਸਤਾਂ ਦੇ ਘਰੀਂ ਜਾਓ, ਪਿਕ-ਨਿਕਾਂ ਤੇ ਪੈਦਲ ਸਫ਼ਰਾਂ ਦੇ ਪ੍ਰੋਗਰਾਮ ਕਦੇ ਕਦੇ ਬਣਾਓ — ਨੁਕਤਾਚੀਨੀ ਤੇ ਤਿਖੀ ਬੋਲਚਾਲ ਤੋਂ ਪ੍ਰਹੇਜ਼ ਕਰੋ। ਘਰ ਆਇਆਂ ਨੂੰ ਖੁਲ੍ਹੇ ਮਸਤਕ ਮਿਲਣ ਦੀ ਆਦਤ ਪਾਓ, ਭਾਵੇਂ ਕੋਈ ਆਵੇ।

੧੧. ਰੋਜ਼ਾਨਾ ਨਿਕੇ ਨਿਕੇ ਕੰਮਾਂ ਵਿਚੋਂ ਖ਼ੁਸ਼ੀਆਂ ਲਭੋ— ਕਿਸੇ ਨੂੰ ਰਾਹ ਦਸਿਆ, ਕਿਸੇ ਦੀ ਸੁਖ ਹਸ ਕੇ ਪੁਛੀ, ਕਿਸੇ ਛੋਟੇ ਜਾਂ ਵਡੇ ਦਾ ਆਦਰ ਕੀਤਾ, ਛੋਟਾ ਮੋਟਾ ਕੰਮ ਕਰ ਦਿਤਾ, ਕਿਸੇ ਬਾਲ ਨੂੰ ਮੂਰਤ ਦਿਤੀ, ਕਿਸੇ ਨੂੰ ਗੁੱਡੀ ਬਣਾ ਦਿਤੀ, ਕਿਸੇ ਜਾਨਵਰ ਦੀ ਪਿਠ ਉਤੇ ਪਿਆਰ ਨਾਲ ਹਥ ਫੇਰਿਆ — ਘਰ ਵਿਚ ਆਉਣ ਵਾਲੇ ਬਿੱਲੀ ਕੁਤੇ ਨੂੰ ਸ਼ੁਭ ਇੱਛਾ ਦਾ ਕੋਈ ਇਸ਼ਾਰਾ ਦਿਤਾ —

੧੨. ਬੋਲ ਨੂੰ ਮਿਠਾ, ਹੌਲਾ ਸੁਖਾਵਾਂ, ਸੰਗੀਤ ਵਰਗਾ ਬਣਾਨ ਦਾ ਅਭਿਆਸ ਕਰੋ। ਸ਼ਬਦ-ਚੋਣ ਹਰ ਮੌਕੇ ਲਈ ਸੁਹਣੀ ਹੋ ਜਾਵੇ—ਚੰਗੀਆਂ ਕਿਤਾਬਾਂ ਪੜ੍ਹ ਚੰਗੇ ਬੋਲਣ ਵਾਲਿਆਂ ਨੂੰ ਧਿਆਨ

ਨਾਲ ਸੁਣੋ । ਢਿੱਲੇ, ਉਖੜੇ ਹੋਏ, ਫਿਕੇ ਲਫ਼ਜ਼ ਨਾਖ਼ੁਸ਼ੀ ਦੇ ਚਿੰਨ੍ਹ ਹਨ । ਚਮਕੀਲੇ, ਖ਼ੁਸ਼ਬੂਦਾਰ, ਖਿੜੇ ਨਿਖਰੇ ਹੋਏ, ਛਣ ਛਣ ਕਰਦੇ ਲਫ਼ਜ਼ ਚੰਨਾਂ ਤਾਰਿਆਂ ਵਰਗੀ ਆਤਮਾਂ ਦੇ ਸੂਚਕ ਹਨ।

੧੩. ਇਸਤ੍ਰੀਆਂ ਮਰਦ ਇਕ ਦੂਜੇ ਦੇ ਪਹਿਰੇਦਾਰ ਨਾ ਬਣਨ। ਤਾੜ ਪਿਆਰ ਤੋੜਦੀ, ਖੁਲ੍ਹ ਜੋੜਦੀ ਤੇ ਰਮਨੀਕ ਰਖਦੀ ਹੈ, ਸਾਥੀ ਦੀ ਕਦਰ ਸਿਖਾਂਦੀ ਹੈ। ਈਰਖਾ ਪਿਆਰ ਦੀ ਕਾਤਲ ਹੈ। ਜਿਹੜਾ ਪਿਆਰ ਸਿਰਫ਼ ਤਾੜ ਸਾਂਭ ਕੇ ਕਬਜ਼ੇ ਵਿਚ ਰਖਿਆ ਜਾ ਸਕਦਾ ਹੈ, ਉਹ ਮਿਲਿਆ ਵੀ ਖੁਸਿਆਂ ਬਰਾਬਰ ਹੈ, ਪਿਆਰ ਉਹ ਸੁਤੰਤਰ ਪੰਛੀ ਹੈ ਜਿਹੜਾ ਪਿੰਜਰੇ ਵਿਚ ਜਿਉਂਦਾ ਨਹੀਂ ਰਹਿੰਦਾ । ਇਸ ਪਿਆਰ ਦੇ ਯੋਗ ਬਣੋ ਤੇ ਸਾਥੀ ਨੂੰ ਬਣਾਓ ।

੧੪. ਪੁਤ੍ਰਾਂ ਧੀਆਂ ਨੂੰ ਝਿੜਕੋ ਨਾ, ਹੁਕਮੀਆਂ ਲਹਿਜੇ ਵਿਚ ਕੁਝ ਨਾ ਆਖੋ, ਦੂਜਿਆਂ ਨਾਲ ਮੁਕਾਬਲਾ ਕਰਕੇ ਉਨ੍ਹਾਂ ਨੂੰ ਸ਼ਰਮਾਓ ਨਾ, ਨਿੰਦੋ ਨਾ, ਸਗੋਂ ਸਮੇਂ ਸਿਰ ਪ੍ਰਸੰਸਾ ਕਰੋ, ਉਹਨਾਂ ਨੂੰ ਪ੍ਰੇਰੋ, ਉਹਨਾਂ ਨੂੰ ਖ਼ੁਸ਼ੀ ਦਿਓ, ਉਹਨਾਂ ਦੇ ਕੰਮਾਂ ਵਿਚ ਸ਼ਾਮਲ ਹੋਵੋ, ਉਹਨਾਂ ਦੇ ਸਾਥੀਆਂ ਦਾ ਲਿਹਾਜ਼ ਕਰੋ – ਕਦੇ ਇਹਸਾਨ ਨਾ ਜਤਾਓ ।

੧੫. ਇਨਸਾਫ਼, ਸਚਾਈ ਤੇ ਸ਼ੁਭ ਇੱਛਾ ਨੂੰ ਮੁਖ ਰਖ ਕੇ ਜੋ ਜੀਅ ਆਵੇ ਦਲੇਰੀ ਨਾਲ ਕਰੋ । ਦੁਨੀਆਂ ਨੂੰ ਕੋਈ ਰਾਜ਼ੀ ਨਹੀਂ ਕਰ ਸਕਿਆ – ਆਪਣੇ ਆਪ ਤੇ ਦੂਜੀ ਧਿਰ ਨਾਲ ਪੂਰਾ ਇਨਸਾਫ਼ ਕਰ ਦਿਓ, ਤੇ ਨਿਸਚਿੰਤ ਰਹੋ ।

੧੬. ਜੇ ਤੁਸੀਂ ਮਜ਼੍ਹਬੀ ਹੋ, ਤਾਂ ਮਜ਼੍ਹਬ ਨੂੰ ਆਪਣਾ ਸਾਧਨ ਸਮਝੋ, ਇਹਨੂੰ ਕੋਈ ਤਕਮਾ ਸਮਝ ਕੇ ਹਿਕ ਤੇ ਲਟਕਾਈ ਨਾ ਰਖੋ। ਦਿਸਦਾ ਮਜ਼੍ਹਬ ਨੰਗੇ ਹੋਏ "ਅੰਡਰ ਵੇਅਰ" ( ਅੰਦਰਲੇ ਵਸਤ੍ਰ ) ਦਾ ਦ੍ਰਿਸ਼ ਪਾਂਦਾ ਹੈ। ਆਪਣੀ ਸ਼ਖ਼ਸੀਅਤ ਦੀ ਸਫ਼ਲਤਾ ਦਾ ਸਾਰੀ ਮਨੁਖਤਾ ਦੀ ਸਫ਼ਲਤਾ ਨਾਲ ਡੂੰਘਾ ਰਿਸ਼ਤਾ ਵੇਖ ਲੈਣ ਨਾਲੋਂ ਵਖਰੇ ਅਰਥ ਵੀ ਜੇ ਮਜ਼੍ਹਬ ਦੇ ਕੋਈ ਹਨ, ਤਾਂ ਉਸ ਮਜ਼੍ਹਬ ਦਾ ਯੁਗ

ਹੁਣ ਲੰਘ ਗਿਆ ਹੈ। ਉਸ ਮਜ਼੍ਹਬ ਨੂੰ ਹੁਣ ਲਖਾਂ ਗਿਰਜੇ, ਲਖਾਂ ਮੰਦਰ, ਲਖਾਂ ਮਸਜਿਦਾਂ ਵੀ ਸੁਰਜੀਤ ਨਹੀਂ ਕਰ ਸਕਣਗੀਆਂ।

੧੭. ਚੰਗੀ ਕ੍ਰਿਤ, ਕੰਮ ਆਉਣ ਤੇ ਖ਼ੁਸ਼ੀ ਦੇਣ ਦੀ ਇੱਛਾ, ਤੇ ਸਾਰੀ ਸਮੁਚੀ ਦੁਨੀਆਂ ਨੂੰ ਖੁਸ਼ਨੁਮਾਂ ਬਣਾਨ ਦੀ ਲਗਨ ਨਾਲੋਂ ਉਚੇਰਾ ਮਜ਼੍ਹਬ ਕਿਸੇ ਪੀਰ, ਪੈਗੰਬਰ, ਗੁਰੂ, ਅਵਤਾਰ ਦੀ ਕਲਪਨਾ ਵਿਚ ਨਹੀਂ ਆਇਆ।

੧੮. ਜੇ ਤੁਸੀ ਆਪਣੇ ਪਰਵਾਰ, ਸਾਥੀਆਂ, ਗੁਆਂਢੀਆਂ, ਕੰਮ ਤੇ ਮੁਲਕ ਨਾਲ ਸੁਚੱਜੀ ਤਰ੍ਹਾਂ ਫ਼ਰਜ਼ ਨਿਭਾਈ ਜਾ ਰਹੇ ਹੋ, ਤਾਂ ਤੁਸੀ ਵੀ ਨਿਡਰ ਹੋ ਕੇ ਉਸ ਖ਼ੁਸ਼ਹਾਲ ਆਦਮੀ ਵਾਂਗ ਕਹਿ ਸਕੋਗੇ, ਜਿਸ ਨੂੰ ਪੁਛਿਆ ਗਿਆ ਸੀ, ਕਿ ਉਹ ਕਿਉਂ ਸ਼ਰਾਹ ਮੁਤਾਬਕ ਦਾੜ੍ਹੀ ਨਹੀਂ ਸੀ ਰਖਦਾ, ਤੇ ਕਿਉਂ ਗਿਟਿਆਂ ਤੋਂ ਉਚਾ ਪਜਾਮਾ ਨਹੀਂ ਸ। ਪਾਂਦਾ, ਉਸ ਉਤਰ ਦਿਤਾ ਸੀ:

ਮਨ ਪੰਜਾ ਦਰ ਪੰਜਾਇ ਖ਼ੁਦਾ ਦਾਰਮ
ਮਨ ਚਿਹ ਪਰਵਾਹਿ ਕਿ ਮੁਸਤਫ਼ਾ ਦਾਰਮ

ਖ਼ੁਦਾ ਦਾ ਹਥ ਮੇਰੇ ਹਥ ਵਿਚ ਹੈ, ਮੈਨੂੰ ਕੀ ਪਰਵਾਹ ਜਦ ਮੁਸਤਫ਼ਾ (ਰਸੂਲਿਅਲਾਹ) ਮੇਰਾ ਆਪਣਾ ਹੈ।

੧੯. ਖ਼ੁਸ਼ੀ ਦਾ ਸੁਨਹਿਰੀ ਰਾਜ਼ ਜ਼ਿੰਦਗੀ ਨੂੰ ਸੁਹਣੀ ਤਰ੍ਹਾਂ ਭਖ਼ਦਿਆਂ ਰਖਣ ਵਿਚ ਹੈ। ਜਦੋਂ ਭਖ਼ਾਅ ਘਟ ਜਾਂਦਾ ਹੈ, ਦਿਲ ਡਿਗੂੰ ਡਿਗੂੰ ਕਰਦਾ ਹੈ – ਜਦੋਂ ਅੰਦਰੋਂ ਕੁਝ ਬੁਝਦਾ ਜਾਪੇ, ਜੀਵਨ-ਬੱਤੀ ਨੂੰ ਝਾੜੋ, ਸੀਖੋ, ਦੀਵੇ ਦਾ ਆਲਾ ਦੁਆਲਾ ਪੂੰਝੋ, ਉਤੋਂ ਗੁਲ ਝਾੜੋ, ਤੇ ਇਹਨੂੰ ਝਟ ਲਟ ਲਟ ਕਰਾ ਲਵੋ, ਨੀਵੀਂ ਨਿੰਮ੍ਹੀ ਘੁਟੀ ਲਾਟ ਨਾ ਦਿਸਦੀ, ਨਾ ਦਰਸਾਂਦੀ ਹੈ।

੨੦. ਜਦੋਂ ਕੁਝ ਉਦਾਸੀ ਹੋਵੇ, ਨਹਾ ਕੇ ਕਪੜੇ ਨਵੇਂ ਪਾਓ, ਆਪਣੀਆਂ ਅਖਾਂ ਚਮਕਾਓ, ਸਾਥੀ, ਪੁਤ੍ਰ, ਧੀ, ਗੁਆਂਢੀ, ਦੋਸਤ ਕਿਸੇ

ਦੀ ਜ਼ਿੰਦਗੀ ਵਿਚ ਘੜੀ ਪਲ ਲਈ ਸ਼ਾਮਲ ਹੋ ਜਾਓ ਤੇ ਜੀਵਨ-ਚੰਗਿਆੜੀ ਨੂੰ ਭੜਕਾਏ ਬਿਨਾ ਘਰ ਨਾ ਮੁੜੋ।

ਰਾਤੀਂ ਸਵੇਰ ਦੀ ਉਡੀਕ ਹੋਵੇ, ਸ਼ਾਮੀਂ ਰਾਤ ਚੰਗੀ ਲਗੇ, ਸੁਪਨਿਆਂ ਦੀ ਆਸ ਹੋਵੇ, ਮਿਲਣੀ ਦੀ ਧਰਾਸ ਹੋਵੇ, ਤੇ ਦੂਜੇ ਦਿਨ ਦੇ ਕੰਮ ਲਈ ਚਿਤ ਵਿਚ ਚਾਅ ਹੋਵੇ। ਕਿਸੇ ਦੇ ਪੈਰ ਉਤੇ ਪੈਰ ਧਰਨ ਦੀ ਚਿਤ ਵਿਚ ਚੂੰਢੀ ਨਾ ਹੋਵੇ।

*

# ਇਕ ਭੈਣ ਦੀ ਚਿੰਤਾ

"ਤੁਸੀਂ ਏਨਾ ਚਿਰ ਕਿਥੇ ਲੁਕੇ ਰਹੇ, ਮੇਰੇ ਵੀਰ ? ... ... ... ਮੈਂ ਬੇ-ਸੰਭਾਲੀ ਵਿਧਵਾ, ਬਾਈ ਵਰ੍ਹੇ ਮਰਨ ਮਰਨ ਕਰਦੀ ਰਹੀ – ਮੌਤ ਨਾ ਆਈ – ਪਰ ਕਿਧਰੋਂ ਪਿਛਲੇ ਵਰ੍ਹੇ 'ਪ੍ਰੀਤ-ਲੜੀ' ਆ ਗਈ – ਮੇਰੀ ਸੁੰਨੀ ਦੁਨੀਆਂ ਅਚਾਨਕ ਵਸ ਪਈ। ... ... ... ਹੁਣ ਮੈਂ ਜਿਉਣਾ ਚਾਹੁੰਦੀ ਹਾਂ – ਨਿਰਬਲ ਬਾਂਹ ਮੈਂ ਤੁਹਾਡੇ ਵਲ ਵਧਾਈ – ਤੁਸਾਂ ਫੜ ਲਈ – ਮੈਂ ਆਪੇ ਵਿਚ ਸਮਾਂਦੀ ਨਹੀਂ ... ... ... ਪਰ ਲੋਕ ਤੁਹਾਡੀਆਂ ਖੜੀਆਂ ਗਲਾਂ ਕਰਦੇ ਨੇ – ਸੁਣੀਆਂ ਨਹੀਂ ਜਾਂਦੀਆਂ।... ਕਦੇ ਡਰ ਜਾਂਦੀ ਹਾਂ – ਤੁਹਾਤੇ ਲਈ ਪ੍ਰਾਰਥਨਾਂ ਕਰਦੀ ਹਾਂ – ਮੇਰੇ ਵੀਰ – ਮੇਰਾ ਤਰਲਾ ਸੁਣੋਂਗੇ ? – ਉਹ ਜਾਣੇ, ਮੈਂ ਝਲੀ ਹੀ ਸਹੀ !"

ਇਹ ਇਕ ਕੀਮਤੀ, ਸੁਚੱਜੀ ਤੇ ਚੰਗੀ ਜਹੀ ਭੈਣ ਹੈ। ਵਰ੍ਹਿਆਂ ਦੀ ਨਿਰਾਸ਼ਾ ਨੇ ਇਹਨਾਂ ਦੇ ਦਿਲ ਦੀ ਹਾਲਤ ਇਹੋ ਜਿਹੀ ਕਮਜ਼ੋਰ ਕਰ ਦਿਤੀ ਹੈ, ਕਿ ਪੌਣ ਦਾ ਮਾੜਾ ਜਿਹਾ ਤਿਖਾ ਠੁਮਕਾ ਝਖੜ ਵਾਂਗ ਛੰਡਦਾ ਮਲੂਮ ਹੁੰਦਾ ਹੈ। ਇਸ ਭੈਣ ਦੀ ਕੋਮਲ ਜਹੀ ਚਿੰਤਾ ਮੇਰਾ ਨਿਜੀ ਸੁਆਦ ਸੀ, ਪਰ ਮੈਂ ਆਪਣੇ ਪਾਠਕਾਂ ਨਾਲ ਏਸ ਲਈ ਸਾਂਝਿਆਂ ਕਰਦਾ ਹਾਂ, ਕਿ ਕਈਆਂ ਹੋਰਨਾਂ ਨੇ ਭੀ, ਭੈਣ ਵਰਗੇ ਤਰਲੇ

ਨਹੀਂ, ਭਰਾਵਾਂ ਵਰਗੇ ਸੁਆਲ ਜ਼ਰੂਰ ਪੁਛੇ ਹਨ – ਬਹੁਤ ਸਾਰਿਆਂ ਨੇ ਪੁਛੇ ਹਨ ।

ਨਵੀਂ ਆਸ ਨਾਲ ਵਿਗਸੀ ਭੈਣ, ਕਿਸੇ ਭੈੜੀ ਕੰਨਸੋਅ ਨਾਲ ਵਿਆਕੁਲ ਹੋਈ ਕਹਿੰਦੀ ਹੈ :–

"ਵੀਰ ਮੇਰੇ, ਤੁਸੀ ਰਬ ਨੂੰ ਕੁਝ ਨਾ ਆਖਿਆ ਕਰੋ – ਤੁਸੀ ਉਹਨੂੰ ਮੰਨਦੇ ਹੋ ਕਿ ਨਹੀਂ, ਪਰ ਮੈਂ ਜਾਣਦੀ ਹਾਂ, ਉਹ ਤੁਹਾਡੇ ਉਤੇ ਰਾਜ਼ੀ ਹੈ – ਪਰ ਉਹਦੇ ਦੋਸਤਾਂ ਨੂੰ ਨਾਰਾਜ਼ ਨਾ ਕਰੋ – ਇਹ ਬੜੇ ਡਾਢੇ ਹੁੰਦੇ ਨੇ – ਖ਼ੂੰਖ਼ਾਰ ਹੁੰਦੇ ਨੇ – ਇਹ ਕਿਸੇ ਹੋਰ ਦੇ ਦੋਸਤ ਨਹੀਂ ਹੁੰਦੇ ... ... ... ਤੁਸੀ ਮੇਰੀ ਖ਼ਾਤਰ ਇਹਨਾਂ ਤੋਂ ਬਚ ਕੇ ਰਹੋ ... ... ... ਮੈਂ ਕੀ ਕਰਾਂਗੀ – ਫੇਰ ਓਸ ਸੁੰਨੀ ਦੁਨੀਆ ਵਿਚ ਮੈਂ ਜਾਣਾ ਨਹੀਂ– ਮੈਂ ਮਰ ਜਾਵਾਂਗੀ !"

ਏਸ ਭੈਣ ਨੂੰ ਕਈਆਂ ਨੇ ਬੜੇ ਗੁਸੇ ਨਾਲ ਦਸਿਆ ਹੈ, ਕਿ ਮੈਂ ਨਾਸਤਕ ਹਾਂ – ਰਬ ਨੂੰ ਮੰਨਦਾ ਨਹੀਂ ਹਾਂ – ਪਰ ਮੈਂ ਆਪਣੀ ਭੈਣ ਅਗੇ ਆਪਣਾ ਨਿਤ ਭਰ ਭਰ ਕੇ ਡੁਲਦਾ ਦਿਲ ਰਖ ਕੇ ਤਸਲੀ ਦੁਆਂਦਾ ਹਾਂ ਕਿ ਮੈਂ ਰਬ ਨੂੰ ਮਨੁਖਤਾ ਤੋਂ ਅਗੇ ਕੁਝ ਨਹੀਂ ਸਮਝਦਾ, ਉਹਦੇ ਵਿਚ ਜਿਉਂਦਾ ਹਾਂ–ਤੇ ਉਹਦਾ ਸਿਮਰਨ ਹੀ ਮੇਰੀ ਤਾਕਤ ਹੈ ।... ਲੋਕ ਰਬ ਨੂੰ ਕੋਈ ਦੇਵ ਸਮਝਦੇ ਹੋਣਗੇ, ਜਿਹੜਾ ਬੇ-ਹਕੀਆਂ ਰਿਆ-ਇਤਾਂ ਦੇ ਸਕਦਾ ਜਾਂ ਹਕੀਆਂ ਸਜ਼ਾਆਂ ਵਰਜ ਸਕਦਾ ਹੈ। ਇਹੋ ਜਿਹਾ ਰਬ ਮੇਰੇ ਕਿਸੇ ਕੰਮ ਨਹੀਂ ਸੀ – ਮੈਂ ਹਰ ਕਸੂਰ ਦੀ ਸਜ਼ਾ ਭੁਗਤ ਕੇ ਹੀ ਆਰਾਮ ਲੈ ਸਕਦਾ ਹਾਂ, ਤੇ ਬੇਹੱਕੀ ਰਿਆਇਤ ਲੈਣ ਨੂੰ ਮਰ ਜਾਣਾ ਖ਼ਿਆਲ ਕਰਦਾ ਹਾਂ। ਲੋਕਾਂ ਨੂੰ ਉਹਦੇ ਦਰਸ਼ਨਾਂ ਦੀ ਤਾਂਘ ਹੈ,ਮੈਂ ਖ਼ੁਸ਼ ਹਾਂ ਕਿ ਮੈਂ ਮਨੁਖਤਾ ਵਿਚ ਉਹਨੂੰ ਜੀਊ ਲਿਆ ਹੈ, ਪਿਆਰ ਲਿਆ ਹੈ, ਮਾਣ ਲਿਆ ਹੈ। ... ... ... ਹੁਣ ਮੈਨੂੰ ਮਾਰਿਆਂ ਮੇਰਾ ਕੋਈ ਕੀ ਵਿਗਾੜੇਗਾ ।

"ਮੈਂ ਤੁਹਾਡੀਆਂ ਪਿਛਲੀਆਂ ਲਿਖਤਾਂ ਮੰਗਾ ਕੇ ਪੜ੍ਹੀਆਂ ਹਨ –

ਬੜੀਆਂ ਚੰਗੀਆਂ ਗੱਲਾਂ ਆਖਦੇ ਸੌ – ਤੁਹਾਨੂੰ ਸ਼ਾਇਦ ਪਤਾ ਨਹੀਂ, ਲੋਕਾਂ ਨੂੰ ਉਹਨਾਂ ਦੀ ਕਿੰਨੀ ਲੋੜ ਹੈ – ਕਿੰਨਿਆਂ ਦੇ ਜੀਵਨ ਬਦਲ ਗਏ ਹੋਣਗੇ – ਅਖ਼ਲਾਕ, ਪਿਆਰ, ਸੁਹਜ ਤੇ ਸੁਚੱਜਤਾ ਤੇ ਦਿਲ ਦੀਆਂ ਅਕਹਿ ਗਲਾਂ ਨੂੰ ਜਿਹੋ ਜਿਹੀ ਸ਼ਕਲ ਤੁਸੀ ਦੇਂਦੇ ਹੋ ... ... ... ਉਹ ਬੜਾ ਕੁਝ ਸੀ – ਤੁਸੀ ਪਾਲਿਟਿਕਸ ਵਿਚ ਕਿਉਂ ਪੈ ਗਏ ?"

ਇਹ ਜ਼ਿੰਦਗੀ ਦਾ ਨੇਮ ਹੈ : ਕੁਝ ਭੀ ਕਿਧਰੇ ਨਹੀਂ ਖੜੋ ਸਕਦਾ। ਨਾ ਅਖ਼ਲਾਕ ਤੇ ਨਾ ਪਿਆਰ। ਪਹਿਲੋਂ ਸਾਥੀ, ਫੇਰ ਜਾਣੂ, ਫੇਰ ਸਾਰੇ ਹਮਵਤਨ, ਫੇਰ ਸਾਰੀ ਦੁਨੀਆ – ਅਖ਼ਲਾਕ ਦੀ ਪਿਆਰ-ਲੜੀ ਵਿਚ ਪ੍ਰੋਣ ਲਈ ਜੀਅ ਉਤਾਵਲਾ ਰਹਿੰਦਾ ਹੈ। ਪਰ ਇਕ ਹਦ ਤੇ ਪਹੁੰਚ ਕੇ ਪੋਲਿਟੀਕਲ ਬੇ-ਵਸੀ ਹੈਰਾਨ ਕਰ ਦੇਂਦੀ ਹੈ, ਸਾਰੇ ਰਾਹ ਰੁਕੇ ਜਾਪਦੇ ਹਨ। ਭਰਾ ਗ਼ਰੀਬ, ਗ਼ੁਲਾਮ, ਅਨਪੜ੍ਹ ਤੇ ਰੋਗੀ– ਉਹਨਾਂ ਉਤੇ ਸਭ ਪਿਆਰ-ਤਰਾਨੇ ਨਿਸਫਲ, ਸਭ ਖ਼ਿਆਲ-ਉਡਾਰੀਆਂ ਹਿਮਾਕਤ ਬਣ ਜਾਂਦੀਆਂ ਹਨ। ਉਸ ਵੇਲੇ ਲਿਖਾਰੀ ਤੇ ਆਸ਼ਕ ਦਾ ਮਨੁਖ-ਸਨੇਹ, ਉਹਦੀਆਂ ਜੱਫੀ ਲਈ ਅੱਡੀਆਂ ਬਾਹਾਂ, ਉਹਦੇ ਰੂਹ-ਟਟੋਲਦੇ ਸ਼ਬਦ, ਪਾਲਿਟਿਕਸ ਦਾ ਰੂਪ ਧਾਰ ਲੈਂਦੇ ਹਨ। ... ... ... ਕੀ ਹੈ ਪਾਲਿਟਿਕਸ ? – ਆਪਣੇ ਪਿਆਰਿਆਂ ਨੂੰ ਖਾਣ, ਪਹਿਨਣ, ਰਹਿਣ ਦੇ ਸਹਿਮਾਂ ਤੋਂ ਸੁਤੰਤਰ ਕਰਕੇ ਦਿਲ ਦੇਣ, ਦਿਲ ਲੈਣ, ਪਿਆਰਨ, ਸਦਕੇ ਹੋਣ ਦੀ ਖੇਡ ਖੇਡ ਸਕਣ ਦੇ ਯੋਗ ਬਣਾਨਾ। ... ... ... ਜੀਕਰ ਬਚੇ ਦਾ ਪਿਆਰ ਕਦੇ ਕੋਮਲ ਮਾਂ ਦੇ ਹਥੀਂ ਤਲਵਾਰ ਫੜਾ ਦੇਂਦਾ ਹੈ, ਓਕਰ ਹੀ ਮਨੁਖ-ਇਸ਼ਕ ਨੇ ਅਜ 'ਪ੍ਰੀਤ-ਲੜੀ' ਨੂੰ ਪਾਲਿਟਿਕਸ ਨਾਲ ਉਲਝਾ ਦਿਤਾ ਹੈ.

"ਮੈਨੂੰ ਕਈ ਆਖਦੇ ਹਨ, ਕਿ ਹੁਣ ਧਨ ਤੇ ਤਾਕਤ ਦੀ ਲੋੜ ਤੁਹਾਡੀ ਵਧ ਗਈ ਹੈ, ਏਸ ਲਈ ਤੁਸੀਂ ਲੀਡਰ-ਸ਼ਿਪ ਤੇ ਗੁਰਦੁਆਰਿਆਂ ਦੇ ਪ੍ਰਬੰਧ ਵਲ ਖਿਚੇ ਗਏ ਹੋ। ਤੁਸਾਂ ਕੀ ਲੈਣਾ ਹੈ, ਏਸ ਬੇ-ਮੁਰਾਦ ਜਿਹੇ ਅਖਾੜੇ ਚੋਂ ਜਿਥੇ ਜਿੱਤੇ ਵੀ ਹਾਰਿਆਂ ਬਰਾਬਰ

ਤੇ ਧਨ ਦੀ, ਮੈਂ ਮੰਨਦੀ ਨਹੀਂ, ਤੁਹਾਨੂੰ ਕੋਈ ਲੋੜ ਹੋਵੇ। ... ..."

ਸ਼ਾਇਦ ਮੇਰੇ ਨੁਕਤਾਚੀਨਾਂ ਨੂੰ ਪਤਾ ਨਹੀਂ, ਕਿ ਲੀਡਰ ਦੀ ਮਿੱਟੀ ਮੇਰੀ ਬਣਤਰ ਵਿਚ ਵਰਤੀ ਹੀ ਨਹੀਂ ਗਈ। ਪੰਛੀ ਵਰਗੀ ਮੇਰੀ ਰੂਹ, ਪਿਆਰਨ, ਸਲਾਹੁਣ, ਖਿਮਾਂ ਕਰਨ, ਭੁਲ ਜਾਣ ਵਾਲੀ ਰੂਹ – ਲੀਡਰ ਦੀ ਮਜ਼ਬੂਤੀ ਦਾ ਲੋਹਾ ਕਿਥੋਂ ਲਿਆਏਗੀ! ਲੀਡਰ ਦਾ ਦਾਅਵਾ ਮੇਰੇ ਵਿਚ ਨਹੀਂ, ਮੁਖ਼ਾਲਫ਼ਾਂ ਨਾਲ ਬੇਲਿਹਾਜ਼ੀ ਮੇਰੇ ਵਿਚ ਨਹੀਂ। ਗੁਰਦੁਆਰਿਆਂ ਦੇ ਪ੍ਰਬੰਧ ਬਾਰੇ ਪੰਥ ਵਿਚ ਆਮ ਸ਼ਿਕਾਇਤ ਹੈ – ਗੁਰਦੁਆਰਿਆਂ ਕੋਲ ਚੰਗਿਆਈ ਦੇ ਅਨੇਕਾਂ ਵਸੀਲੇ ਹਨ। ਚੰਗੇਰਾ ਪ੍ਰਬੰਧ ਲਿਆਉਣ ਤੇ ਪਬਲਿਕ ਰਾਇ ਬਣਾਨ ਵਿਚ ਜੇ ਮੇਰਾ ਰਸੂਖ਼ ਕੰਮ ਆ ਸਕੇ ਤਾਂ ਵਰਤ ਕੇ ਵੇਖਣਾ ਚਾਹੁੰਦਾ ਹਾਂ। ਪ੍ਰਬੰਧ ਦਾ ਭਾਗ ਹੋਣ ਵਲ ਮੈਂ ਰੁਚਿਤ ਨਹੀਂ ਹੋ ਸਕਦਾ।

ਲੀਡਰ ਦੀ ਜ਼ਿੰਦਗੀ ਦੀ ਸਵਰਗੀ ਘੜੀ ਉਹ ਹੁੰਦੀ ਹੈ, ਜਦੋਂ ਉਹਦੇ ਦੁਆਲੇ ਪ੍ਰਸੰਸਾ ਨਾਲ ਮਸਤ ਹੋਏ ਅਨਗਿਣਤ ਸਾਥੀ ਕਿਸੇ ਮਨੁੱਖੀ-ਸਮੁੰਦਰ ਦੀ ਤਰ੍ਹਾਂ ਠਾਠਾਂ ਮਾਰ ਰਹੇ ਹੁੰਦੇ ਹਨ। ਏਦੂੰ ਵੀ ਕਿਸੇ ਵਡੇ ਸਵਰਗ ਵਿਚ ਮੈਂ ਆਪਣੇ ਆਪ ਨੂੰ ਮਹਿਸੂਸ ਕਰਦਾ ਹਾਂ, ਜਦੋਂ ਇਕ ਕਿਸਾਨ ਵੀਰ ਮੈਨੂੰ ਪੈਲੀ ਦੇ ਬੰਨਿਓਂ ਪਿੰਨਸਲ ਨਾਲ ਧਰੂਹਿਆ ਖ਼ਤ ਲਿਖਦਾ ਹੈ:

"ਤੇਰੇ ਅਮੀਰ ਪਾਠਕ ਕੁਰਸੀਆਂ ਤੇ ਬਹਿ ਕੇ ਤੇਰੀ 'ਪ੍ਰੀਤ ਲੜੀ' ਪੜ੍ਹਦੇ ਹੋਣਗੇ, ਮੈਂ ਜਦੋਂ ਪੈਲੀ ਵਿਚ ਪਾਣੀ ਵਢ ਲੈਂਦਾ ਹਾਂ – ਉਦੋਂ ਬੰਨੇ ਤੇ ਬਹਿ ਕੇ ਪੜ੍ਹਦਾ ਹਾਂ – ਤੇ ਆਂਹਦਾ ਹਾਂ – 'ਬਲੇ ਓਏ ਗੁਰਬਖ਼ਸ਼ ਸਿੰਘਾ'।"

ਜਦੋਂ ਤੁਸੀਂ ਲਿਖਦੇ ਹੋ, "ਮੇਰੀ ਸੁੰਨੀ ਦੁਨੀਆਂ ਵਸ ਗਈ – ਹੁਣ ਫੇਰ ਮੈਂ ਸੁੰਨ-ਮਸੁੰਨ ਵਿਚ ਕਦੇ ਨਹੀਂ ਜਾਣਾ ... ..." ਪੜ੍ਹ ਕੇ ਕਿਸੇ ਲੀਡਰਸ਼ਿਪ ਦੀ ਭੁਖ ਮੈਨੂੰ ਬਾਕੀ ਨਹੀਂ ਰਹਿੰਦੀ। ਲਿਖਾਰੀ

ਦੀ ਭੁਖ ਧਰਤੀ ਆਕਾਸ਼ ਜੇਡੀ ਹੁੰਦੀ ਹੈ – ਉਹ ਦੇਸ ਦੇਸਾਂਤਰਾਂ ਵਿਚ ਜਾ ਕੇ ਸੁਤਿਆਂ ਦੇ ਸੁਪਨੇ ਜਾ ਮਲਦਾ ਹੈ। ਸਮੁੰਦਰਾਂ ਪਹਾੜਾਂ ਦੇ ਪਾਰ ਪੈਂਦੀਆਂ ਗਲਵਕੜੀਆਂ ਵਿਚ ਉਹਦਾ ਭਾਗ ਹੁੰਦਾ ਹੈ। ਉਹ ਕਦੇ ਮੰਨ ਸਕਦਾ ਹੈ, ਕਿਸੇ ਇਕ ਫ਼ਿਰਕੇ, ਕਿਸੇ ਇਕ ਭਾਈ-ਚਾਰੇ, ਇਸੇ ਇਕ ਕੌਮ ਦਾ ਲੀਡਰ ਹੋਣਾ ? ਸਾਰੀ ਦੁਨੀਆ ਉਹਦੇ ਲਈ ਛੋਟੀ ਹੋ ਜਾਂਦੀ ਹੈ।

ਧਨ !... ... ... ਡੀਟਰਾਇਟ (ਅਮਰੀਕਾ) ਦੇ ਇਕ ਲਖ-ਪਤੀ ਨੇ ਮੇਰਾ ਇਕ ਸੁਪਨਾ ਪੜ੍ਹ ਕੇ ਆਖਿਆ ਸੀ, "ਤੇਰੇ ਵਰਗਾ ਇਕ ਸੁਨਹਿਰੀ ਸੁਪਨਾ ਵੇਖਣ ਲਈ ਮੈਂ ਆਪਣੇ ਲੱਖਾਂ ਦੇ ਸਕਦਾ ਹਾਂ"।... ... ... ਭਲਾ ਮੈਂ ਆਪਣੇ ਸੁਪਨਿਆਂ ਦੀ ਗੁਲਾਬੀ ਦੁਨੀਆਂ ਛਡ ਕੇ ਚਾਂਦੀ ਸੋਨੇ ਦੀ ਚਿਟੀ ਪੀਲੀ ਦੁਨੀਆਂ ਵਿਚ ਕਿਵੇਂ ਰਹਿ ਸਕਦਾ ਹਾਂ ? ਮੇਰੀ ਦੁਨੀਆਂ ਵਿਚ ਕਦਮ ਕਦਮ ਤੇ ਪਿਆ ਧਨ ਵਰਤੇ ਜਾਣ ਲਈ ਖ਼ਾਮੋਸ਼ ਤਰਲੇ ਕਰਦਾ ਰਹਿੰਦਾ ਹੈ।

"ਕਮਿਊਨਿਸਟਾਂ ਨਾਲ ਤੁਹਾਡੇ ਰਲ ਜਾਣ ਦੇ ਲੋਕ ਬੜੇ ਤਾਅਨੇ ਦੇਂਦੇ ਹਨ। ਇਹ ਵੀ ਕਹਿੰਦੇ ਨੇ, ਸਰਕਾਰ ਤੁਹਾਨੂੰ ਫੜ ਲਏਗੀ – ਤੁਸੀ ਜੇ ਆਜ਼ਾਦ ਰਹਿ ਸਕੋ – ਤਾਂ ਕੈਦ ਨਾ ਹੋਣ – ਬੜਾ ਚਿਰ ਮੇਰੀ ਜ਼ਿੰਦਗੀ ਇਕ ਕੈਦ ਬਣੀ ਰਹੀ ਹੈ – ਅਜ ਚਾਨਣ ਚੰਗਾ ਹੈ – ਤੁਹਾਡੇ ਨਾਲ ਨਾਲ ਫੇਰ ਏਸ ਰੂਹ ਨੂੰ ਕੈਦ ਹੋਣਾ ਪਵੇਗਾ।"

ਕਮਿਊਨਿਜ਼ਮ ਮੇਰਾ ਸੁਪਨਾ ਹੈ। ਅਨਚਾਹੇ ਅਨਸਲਾਹੇ ਲਈ ਹਮੇਸ਼ਾ ਮੇਰੀ ਰੂਹ ਪਸੀਜਦੀ ਰਹੀ ਹੈ। ਜੇ ਕਮਿਊਨਿਜ਼ਮ ਚੰਗਾ ਹੈ, ਤਾਂ ਕਮਿਊਨਿਸਟ ਖ਼ਰਾਬ ਨਹੀਂ ਹੋ ਸਕਦੇ,ਕਮਿਊਨਿਜ਼ਮ ਇਕ ਇਨਕਲਾਬ ਹੈ, ਮਨੁੱਖਤਾ ਦੇ ਸਦੀਆਂ ਤੋਂ ਦਬੇ ਤਬਕੇ ਉਤੇ ਆਉਣ ਵਾਲੇ ਹਨ। ਇਹਨਾਂ ਤਬਕਿਆਂ ਦੇ ਹਾਮੀਆਂ ਨੂੰ ਸਰਕਾਰ, ਮਜ਼੍ਹਬ, ਸਰਮਾਇਆ, ਤੇ ਪੁਰਾਤਨਤਾ ਸਭ ਮਾੜੀ ਨਜ਼ਰ ਨਾਲ ਵੇਖਣਗੇ ।... ... ਮੈਂ ਇਹਨਾਂ ਨੂੰ ਮਾੜੀ ਨਜ਼ਰ ਨਾਲ ਨਹੀਂ ਵੇਖਿਆ।

ਬਾਕੀ ਮੇਰਾ ਪਰਮ ਧਰਮ ਲਿਖਾਰੀ ਦਾ ਹੈ। ਮੈਂ ਪਾਲਿਟੀਸ਼ਨ ਨਹੀਂ, ਮੈਂ ਲੀਡਰ ਨਹੀਂ – ਮੇਰੀ ਸੇਵਾ ਦੀ "ਪੋਸਟ" ਲੇਖਣੀ ਹੈ। ਖ਼ਾਤਰ ਜਮਾ ਰਖੋ, ਮੈਂ ਆਪਣਾ ਧਰਮ ਚੰਗੀ ਤਰ੍ਹਾਂ ਨਿਭਾਈ ਜਾਵਾਂਗਾ, ਪਰ ਹਰ ਦਿਆਨਤਦਾਰ ਸੇਵਕ ਲਈ ਲਾਜ਼ਮੀ ਹੈ ਕਿ ਉਹ ਦੂਜੇ ਸੇਵਕਾਂ ਦੀ ਦਿਲਦਾਰੀ ਤੇ ਮਦਦ ਕਰਨ ਵਿਚ ਗ਼ਫ਼ਲਤ ਨਾ ਕਰੇ।

(ਅਪਰੈਲ ੧੯੪੫)

# ਆਸਤਕਤਾ ਦਾ ਅਹਿਸਾਨ

ਪਿਛਲੀਆਂ ਚਣਾਂ ਵਿਚ ਸੈਂਕੜੇ ਮੁਰਬੇ ਜ਼ਮੀਨਾਂ ਦੇ ਮਾਲਕ ਅਸੈਂਬਲੀ ਦੇ ਉਮੀਦਵਾਰ ਖਲੋਤੇ। ਇਹਨਾਂ ਦੀਆਂ ਜ਼ਮੀਨਾਂ ਉਤੇ ਹਜ਼ਾਰ ਹਜ਼ਾਰ ਟੱਬਰ ਸਰਦੀਆਂ ਗਰਮੀਆਂ ਵਿਚ ਨੰਗੇ ਧੜ ਮੁਸ਼ੱਕਤ ਕਰਦੇ ਹਨ। ਲੱਸੀ ਪੀ ਕੇ ਘਿਓ ਵੇਚ ਕੇ ਜੌਂ ਖਾ ਕੇ, ਕਣਕ ਵੇਚ ਕੇ, ਇਹ ਮਾਮਲੇ ਪੂਰੇ ਕਰਦੇ ਹਨ। ਅੰਤ ਜਦੋਂ ਬੋਹਲ ਸਵਾਰ ਲੈਂਦੇ ਹਨ, ਤਾਂ ਸਰਦਾਰ ਦਾ ਕਾਰਿੰਦਾ ਅੱਧਾ ਬੋਹਲ ਹਿਸੇ ਵਿਚ ਤੇ ਬਾਕੀ ਬਹੁਤ ਸਾਰਾ ਹਿੱਸਾ ਕਰਜ਼ੇ ਵਿਚ ਲੈ ਜਾਂਦਾ ਹੈ। ਕਾਮੇ ਮੋਢੇ ਤੇ ਪੱਲਾ ਝਾੜ ਕੇ ਅੱਖਾਂ ਵਿਚ ਗਲੇਡੂ ਭਰਦੇ ਘਰ ਚਲੇ ਜਾਂਦੇ ਹਨ, ਤੇ ਜੇ ਹੁਦਾਰੇ ਦਾਣੇ ਕਿਤੋਂ ਨਾ ਮਿਲਣ ਤਾਂ ਰਾਤੀਂ ਲੋਕਾਂ ਦੇ ਸਿਟੇ ਮਰੋੜ ਉਹ ਵਿਲਕਦੇ ਬਚਿਆਂ ਨੂੰ ਪਰਚਾਂਦੇ ਹਨ।

ਇਹ ਸਰਦਾਰ ਚੋਣਾਂ ਸਮੇਂ ਆਪਣੀ ਆਸਤਕਤਾ ਦਾ ਅਹਿਸਾਨ ਜਤਲਾਂਦੇ ਤੇ ਕਹਿੰਦੇ ਸਨ, ਕਿ ਉਹਨਾਂ ਦਾ ਮੁਖ਼ਾਲਫ਼ ਨਾਸਤਕ ਹੈ।

ਰਬ ਕਿਸੇ ਆਸਤਕ ਦੇ ਆਸਰੇ ਨਹੀਂ ਖਲੋਤਾ, ਨਾ ਉਹਨੂੰ ਕਿਸੇ ਨਾਸਤਕ ਦਾ ਖ਼ੌਫ਼ ਹੈ। ਸਾਰੀ ਦੁਨੀਆਂ ਜੇ ਨਾਸਤਕ ਹੋ ਜਾਏ ਤਾਂ ਵੀ ਸੂਰਜ ਨੂੰ ਇਕ ਮਿੰਟ ਚੜ੍ਹਨੋਂ ਸਵੇਰ ਜਾਂ ਅਵੇਰ ਨਹੀਂ ਕਰਾ ਸਕਦੀ। ਆਸਤਕ ਹੋਵੇ ਕੋਈ ਆਪਣੇ ਲਈ, ਨਾਸਤਕ ਹੋਵੇ

ਕੋਈ ਆਪਣੇ ਲਈ।

ਆਸਤਕਤਾ ਦਾ ਮੌਲਿਕ ਭਾਵ ਸੀ ਸਾਂਝੀਵਾਲਤਾ। ਮਨੁਖ ਦਾ ਇਕੋ ਅਸਲਾ, ਤੇ ਏਸ ਲਈ ਦੁਖਾਂ ਸੁਖਾਂ ਦੀ ਸਾਂਝ। ਨਾਸਤਕ ਤੋਂ ਭਾਵ ਇਹ ਲਿਆ ਜਾਂਦਾ ਸੀ, ਕਿ ਉਸ ਨੇ ਅਜੇ ਮਨੁਖ ਦੀ ਏਕਤਾ ਨੂੰ ਅਨੁਭਵ ਨਹੀਂ ਕੀਤਾ ਇਸ ਲਈ ਉਹਦਾ ਰਵਈਆ ਖ਼ੁਦ-ਗ਼ਰਜ਼ ਤੇ ਖ਼ੁਦ-ਪਸੰਦ ਹੋ ਸਕਦਾ ਹੈ।

ਏਸ ਸਾਂਝੀਵਾਲਤਾ ਦੇ ਆਦਰਸ਼ ਨੂੰ ਖ਼ੁਦੀ ਵਿਚ ਬਦਲਣ ਲਈ ਮਨੁਖ ਨੇ ਪ੍ਰਮੇਸ਼ਰ ਨਾਲ ਉਚੇਚੀਆਂ ਮਿਹਰਬਾਨੀਆਂ, ਉਚੇਚੀਆਂ ਨਜ਼ਰਾਂ, ਉਚੇਚੇ ਰਿਸ਼ਤੇ ਈਜਾਦ ਕੀਤੇ। ਇਹਨਾਂ ਈਜਾਦਾਂ ਦਾ ਅਸਰ ਇਹ ਹੋਇਆ ਕਿ ਆਸਤਕਾਂ ਨੇ ਰਬ ਦੇ ਨਾਂ ਉਤੇ ਜਹਾਦ ਕੀਤੇ, ਜਿਊਂਦੇ ਸਾੜੇ, ਕਤਲ ਆਮ ਕਰ ਕੇ ਸਲਤਨਤਾਂ ਬਣਾਈਆਂ, ਤੇ ਓੜਕ ਸੌ ਵਿਚੋਂ ਨੱਵੇ ਮਨੁਖਾਂ ਨੂੰ ਰਬ ਦੇ ਸਹਿਮ ਨਾਲ ਆਪਣੇ ਗੋਲੇ ਬਣਾ ਲਿਆ। ਰਾਸਪੁਤੀਨ ਵਰਗੇ ਪਾਦਰੀਆਂ ਦੀ ਮਦਦ ਨਾਲ ਜ਼ਾਰ ਨਿਕੋਲਾਈ ਵਰਗਾ ਨਿਗੁਣਾ ਜਿਹਾ ਬੰਦਾ ਸਤਾਰਾਂ ਕਰੋੜ ਰੂਸੀ ਲੋਕਾਂ ਤੇ ਹਕੂਮਤ ਕਰਦਾ ਰਿਹਾ।

ਮੇਰੇ ਪਾਠਕ ਵੀ ਕੋਈ ਕੋਈ ਸਵਾਲ ਪੁਛਦੇ ਹਨ ਕਿ ਕੀ ਮੈਂ ਭਗਵਾਨ ਵਿਚ ਵਿਸ਼ਵਾਸ਼ ਰਖਦਾ ਹਾਂ ਕਿ ਨਹੀਂ? ਜਾਪਦਾ ਹੈ, ਉਹਨਾਂ ਦਾ ਯਕੀਨ ਵੀ ਹੈ, ਕਿ ਆਸਤਕ ਹੋਣ ਦੁਨੀਆਂ ਉਤੇ ਕਿਸੇ ਕਿਸਮ ਦਾ ਉਪਕਾਰ ਕਰਨਾ ਹੈ। ਕੋਈ ਰਬ ਦਾ ਆਸਤਕ ਹਜ਼ਾਰ ਹੋਵੇ, ਜਿੰਨਾਂ ਚਿਰ ਉਹ ਮਨੁਖਤਾ ਦਾ ਆਸਤਕ ਨਹੀਂ, ਉਹ ਬਰਬਾਦ ਇਨਸਾਨ ਹੈ। ਹਜ਼ਾਰਾਂ ਟੱਬਰਾਂ ਦੀ ਕਮਾਈ ਚੁਰਾ ਲੈਣ ਵਾਲੇ ਭਾਵੇਂ ਪੰਜ ਨਮਾਜ਼ਾਂ ਪੜ੍ਹਨ ਜਾਂ ਸਾਰਾ ਦਿਨ ਸੁਖਮਨੀ ਸਾਹਿਬ ਦਾ ਪਾਠ ਕਰਦੇ ਰਹਿਣ ਉਹ ਚੋਰ ਹਨ, ਮਨੁਖਾਂ ਦੇ ਦ੍ਵੈਖੀ ਹਨ।

ਮੈਨੂੰ ਉਹਦੇ ਅਖ਼ਲਾਕ ਤੇ ਸ਼ੰਕਾ ਹੈ, ਜਿਹੜਾ ਆਪਣੀ ਆਸਤਕਤਾ

ਦਾ ਵਿਖਾਲਾ ਪਾਂਦਾ ਹੈ । ਆਪਣੇ ਇਸ਼ਟ ਨਾਲ ਜਿਹੜੀਆਂ ਗਲਾਂ ਉਸ ਕਰਨੀਆਂ ਹਨ, ਉਹ ਏਕਾਂਤ ਵਿਚ ਕਰੇ, ਕੰਮ ਦੇ ਵਕਤ ਤੋਂ ਪਹਿਲਾਂ ਕਰੇ, ਕਿਸੇ ਦਾ ਉਹਦੇ ਨਾਲ ਸਰੋਕਾਰ ਨਹੀਂ ।

ਮੈਂ ਉਹਦੇ ਕੋਲੋਂ ਉਮੈਦ ਰਖਦਾ ਹਾਂ, ਕਿ ਉਹ ਆਸਤਕਤਾ ਦੀ ਮਦਦ ਨਾਲ ਇਹੋ ਜਿਹਾ ਚੰਗਾ ਇਨਸਾਨ ਬਣੇ ਕਿ ਅਖ ਪਾਇਆਂ ਦੁਖਾਏ ਨਾ । ਉਹ ਮਹਿਮਾਨ ਵੀ ਸੁਹਣਾ ਹੋਵੇ, ਤੇ ਮੀਜ਼ਬਾਨ ਵੀ, ਉਹ ਦੋਸਤ ਵੀ ਚੰਗਾ ਹੋਵੇ, ਤੇ ਗਿਰਾਈਂ ਵੀ ।

ਮੇਰੇ ਉਤੇ ਆਸਤਕ ਦੀ ਵਕਤੀ ਪੂਜਾ ਦਾ ਕੋਈ ਰੋਅਬ ਨਹੀਂ, ਮੈਂ ਆਪਣੀ ਇਕ ਇਕ ਘੜੀ ਨੂੰ ਹਕੀਕਤ ਦੀ ਪੂਜਾ ਸਮਝਦਾ ਹਾਂ – ਉਹਦੇ ਹਜਾਂ, ਉਹਦੀਆਂ ਯਾਤ੍ਰਾਆਂ, ਸਾਹਮਣੇ ਮੇਰਾ ਮਨ ਡੋਬ ਨਹਾਂ ਖਾਂਦਾ, ਸਾਰੀ ਜ਼ਿੰਦਗੀ ਮੈਨੂੰ ਅਦਭੁਤ ਜਿਹੀ ਯਾਤਰਾ ਦਿਸਦੀ ਹੈ । ਆਸਤਕ ਲੋਕ ਜੰਮ ਜੰਮ ਕੀਰਤਨ ਕਰਨ, ਬੁਤਾਂ, ਗ੍ਰੰਥਾਂ, ਮੁਰਸ਼ਦਾਂ ਨੂੰ ਪੂਜਨ, ਤਿਲਕ ਲਾਣ, ਕੰਧਾਂ ਤੇ ਮੰਜੀਆਂ ਨੂੰ ਮੁਠੀਆਂ ਭਰਣ, ਸਰੋਵਰਾਂ ਚੋਂ ਚਰਨਾਮਤਾਂ ਲੈਣ – ਮੈਂ ਉਹਨਾਂ ਦਾ ਆਤਮ-ਨਿਰਨੇ ਦਾ ਹੱਕ ਪਰਵਾਨ ਕਰਾਂਗਾ – ਪਰ ਇਹਨਾਂ ਕੰਮਾਂ ਨੂੰ ਲੋਕਾਂ ਉਤੇ ਅਹਿਸਾਨ ਸਮਝਣਾ ਛਡ ਦੇਣ । ਉਹ ਜੰਮ ਜੰਮ ਆਪਣੇ ਵਿਸ਼ਵਾਸ਼ ਦਾ ਪਰਚਾਰ ਕਰਨ, ਪਰ ਉਹ ਨਾ ਮੰਨਣ ਵਾਲਿਆਂ ਨੂੰ ਹਕੀਰ ਸਮਝਣ ਦੀ ਗੁਸਤਾਖ਼ੀ ਨਾ ਕਰਨ, ਜੇ ਮੰਨਣ ਵਾਲਿਆਂ ਨੂੰ ਆਪਣੇ ਵਿਸ਼ਵਾਸ਼ ਪ੍ਰਚਾਰਨ ਦਾ ਖੁਲ੍ਹਾ ਹਕ ਹੈ, ਤਾਂ ਨਾ ਮੰਨਣ ਵਾਲਿਆਂ ਨੂੰ ਵੀ ਮੰਦਰਾਂ ਦੀਆਂ ਪਰਕਰਮਾਂ ਵਿਚ ਝੁੰਘਲਮਾਟਾ ਕਰਕੇ ਮੰਤਰ ਰਟਦਿਆਂ ਤੇ ਨਿੱਸਲ ਹੋ ਕੇ ਮਥੇ ਰਗੜਦਿਆਂ ਨੂੰ ਵੇਖ ਕੇ ਦਿਹ ਆਖਣ ਦਾ ਹਕ ਹੋਣਾ ਚਾਹੀਦਾ ਹੈ, ਕਿ ਕੇਡਾ ਕੀਮਤੀ ਸਮਾ, ਕੇਡੀ ਕੀਮਤੀ ਜਜ਼ਬਾਤੀ ਸ਼ਕਤੀ ਨਿਸਫਲ ਬਰਬਾਦ ਕੀਤੀ ਜਾ ਰਹੀ ਹੈ । ਜੇ ਤੁਸੀਂ ਨਾ ਮੰਨਣ ਵਾਲਿਆ ਨੂੰ ਭਵਾਂ ਚਾੜ੍ਹ ਕੇ ਨਰਕੀ ਜੀਵ, ਰਬ-ਮਾਰੇ ਤੇ ਪਾਪਾਂ ਦੀਆਂ ਪੰਡਾਂ

ਆਖ ਸਕਦੇ ਹੋ, ਤਾਂ ਉਹਨਾਂ ਨੂੰ ਹਮਦਰਦੀ ਭਾਵ ਨਾਲ ਤੁਹਾਡੀਆਂ ਮਾਨਸਿਕ ਜ਼ੰਜੀਰਾਂ ਵਲ ਇਸ਼ਾਰਾ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ। ਤੁਸੀ, ਦੁਖੇ ਜਜ਼ਬਿਆਂ ਦਾ ਬਹਾਨਾ ਪਾ ਕੇ ਉਹਨਾਂ ਦੀ ਜੀਵਨ-ਜੋਤ ਬੁਝਾ ਦੇਣਾ ਚਾਹੁੰਦੇ ਹੋ, ਉਹਨੂੰ ਜ਼ਿੰਦਗੀ ਚੋਂ ਬਾਹਰ ਕਢ ਦੇਂਦੇ ਹੋ – ਪਰ ਉਹ ਸਿਰਫ਼ ਤੁਹਾਨੂੰ ਡੰਡੌਤਾਂ ਵਿਚੋਂ ਉਠਾ ਕੇ ਪੈਰਾਂ ਤੇ ਖੜਾ ਵੇਖਣਾ ਚਾਹੁੰਦੇ ਹਨ। ਤੁਸੀ ਅਜੇ ਤਕ ਬੰਦ ਅੱਖਾਂ ਦੀ ਸਮਾਧੀ ਵਿਚੋਂ ਦੁਨੀਆਂ ਨੂੰ ਦੇਖਣ ਦਾ ਜਤਨ ਕੀਤਾ ਹੈ, ਉਹਨਾਂ ਖੁਲ੍ਹੀਆਂ ਅਖਾਂ ਨਾਲ ਜੋ ਕੁਝ ਵੇਖਿਆ ਹੈ, ਉਹ ਦੱਸਣ ਦਾ ਚਾਉ ਉਹਨਾਂ ਨੂੰ ਬੇਕਰਾਰ ਕਰ ਰਿਹਾ ਹੈ। ਤੁਸਾਂ ਭਗਵਾਨ ਦਾ ਅਕਾਰ ਕਿਆਸ ਕੀਤਾ ਸੀ, ਉਹਨਾਂ ਉਹਦੀ ਪ੍ਰਤਖਤਾ ਨੂੰ ਵੇਖਿਆ ਹੈ – ਨੇਕੀ, ਪਿਆਰ, ਖ਼ੁਸ਼ਹਾਲੀ, ਖ਼ੂਬਸੂਰਤੀ ਦੀਆਂ ਬੇਅੰਤ ਸੰਭਾਵਨਾਆਂ ਉਹਨਾਂ ਨੂੰ ਦਿਸੀਆਂ ਹਨ। ਉਹ ਤੁਹਾਡੇ ਨਾਲੋਂ ਵਖਰਾ ਨਹੀਂ ਰਹਿਣਾ ਚਾਹੁੰਦੇ – ਉਹ ਤੁਹਾਨੂੰ ਸਰਬ–ਸੰਸਾਰਕ ਖ਼ੁਸ਼ਹਾਲੀ ਦਾ ਭਾਗ ਬਨਾਣਾ ਚਾਹੁੰਦੇ ਹਨ। ਉਹਨਾਂ ਦੇ ਸੁਨੇਹੇ ਵਿਚ ਕੋਈ ਹਿਮਾਕਤ ਨਹੀਂ – ਸਾਰੀ ਮਨੁਖਤਾ ਲਈ ਸ਼ੁਭ ਇਛਾ ਹੈ। ਉਹਨਾਂ ਪੂਜਯ ਭਗਤ ਦੀ ਥਾਂ ਦਰਿਦਰ ਭਗਵਾਨ ਨੂੰ ਲਭ ਲਿਆ ਹੈ, ਤੇ ਅਤਿ ਡੂੰਘੇ ਭਰਾਤ੍ਰੀ ਸਤਕਾਰ ਨਾਲ ਉਹ ਆਪਣਾ ਸੰਦੇਸਾ ਤੁਹਾਨੂੰ ਦੇਣਾ ਚਾਹੁੰਦੇ ਹਨ – ਅਹਿਸਾਨ ਕਰਨ ਲਈ ਨਹੀਂ, ਸਿਰਫ਼ ਏਸ ਵਿਸ਼ਵਾਸ ਕਰਕੇ ਕਿ ਮਨੁਖ ਜਾਂ ਕੌਮਾਂ ਇਕਲੇ ਖ਼ੁਸ਼ਹਾਲ ਨਹੀਂ ਹੋ ਸਕਦੇ – ਜਾਂ ਸਾਰੇ ਖ਼ੁਸ਼ਹਾਲ ਹੋਣਗੇ, ਜਾਂ ਕੋਈ ਖ਼ੁਸ਼ਹਾਲ ਨਹੀਂ ਹੋਵੇਗਾ।

੨.

ਇਕ ਪੜ੍ਹੇ ਲਿਖੇ ਸਜਣ ਨੇ ਮੈਨੂੰ ਕਈ ਸਵਾਲ ਭੇਜੇ – ਕਿ ਮੈਂ ਗੁਰੂ ਨੂੰ ਕਿਉਂ ਅਭੁਲ ਨਹੀਂ ਮੰਨਦਾ, ਗੁਰਬਾਣੀ ਵਿਚ ਨਾਮ ਸਿਮ੍ਰਨ ਨੂੰ ਜੀਵਨ ਮਨੋਰਥ ਦਸਿਆ ਗਿਆ ਹੈ, ਮੈਂ ਉਹਨੂੰ ਕਿਉਂ ਇਕ ਸਾਧਨ ਦਸਦਾ ਹਾਂ ? ਗੁਰਬਾਣੀ ਵਿਚ ਥਾਂ ਥਾਂ ਗੁਰੂ ਦੀ ਲੋੜ ਦੱਸੀ ਹੈ ਮੈਂ ਕਿਉਂ ਬੇ-ਗੁਰਾ ਫਿਰਦਾ ਹਾਂ ?

ਮੈਂ ਉਤਰ ਦਿਤਾ ਕਿ ਇਹੋ ਜਿਹੇ ਸਵਾਲਾਂ ਦਾ ਲਿਖਤੀ ਜਵਾਬ ਵਰਤਮਾਨ ਤਅੱਸਬੀ ਦੌਰ ਵਿਚ ਸੁਆਰਦਾ ਕੁਝ ਨਹੀਂ, ਗੁੰਝਲਾਂ ਜ਼ਰੂਰ ਪੈਦਾ ਕਰਦਾ ਹੈ।

ਉਹਨਾਂ ਇਸ ਉਤਰ ਨੂੰ ਮੇਰੀ ਅਖ਼ਲਾਕੀ ਗਿਰਾਵਟ ਖ਼ਿਆਲ ਕੀਤਾ ਤੇ ਧਮਕੀ ਦਿਤੀ ਕਿ ਉਹ ਇਸ ਨੂੰ ਪ੍ਰੈਸ ਵਿਚ ਪ੍ਰਕਾਸ਼ਤ ਕਰਨਗੇ। ਪਤਾ ਨਹੀਂ ਇਸ ਧਮਕੀ ਨੂੰ ਉਹਨਾਂ ਉਹਦੇ ਲਈ ਏਡਾ ਵਡਾ ਕਿਉਂ ਖ਼ਿਆਲ ਕੀਤਾ, ਜਿਦ੍ਹੇ ਬਾਰੇ ਕਿਹੜੀ ਗਲ ਹੈ ਜਿਹੜੀ ਧਾਰਮਕ ਅਖ਼ਬਾਰਾਂ ਨੇ ਅਗੇ ਨਹੀਂ ਛਾਪੀ ?

ਇਹ ਲੇਖ ਉਹਨਾਂ ਜਾਂ ਉਹਨਾਂ ਦੇ ਸਵਾਲਾਂ ਬਾਰੇ ਨਹੀਂ, ਸਿਰਫ਼ ਆਸਤਕਤਾ ਦਾ ਅਹਿਸਾਨ ਲੁਹਾਣ ਦੀ ਇਕ ਹੋਰ ਕੋਸ਼ਿਸ਼ ਹੈ। ਕੋਈ ਗੁਰੂ ਨੂੰ ਅਭੁਲ ਮੰਨੇ – ਉਹਦੇ ਵਿਸ਼ਵਾਸ ਦੇ ਸਹੀ ਹੋਣ ਦਾ ਲਾਭ ਉਹਨੂੰ। ਕੋਈ ਅਭੁਲ ਨਾ ਮੰਨੇ, ਉਹਦੇ ਵਿਸ਼ਵਾਸ ਦੀ ਗ਼ਲਤੀ ਦਾ ਨੁਕਸਾਨ ਉਹਨੂੰ।

ਤੁਸੀ ਪਾਠ ਕਰਦੇ ਹੋ, ਤੁਸੀ ਮੰਦਰਾਂ ਵਿਚ ਜਾਂਦੇ ਹੋ, ਤੁਸੀ ਆਰਤੀਆਂ ਕਰਦੇ ਹੋ, ਤੁਸੀ ਸੰਤਾਂ ਮਹੰਤਾਂ ਨੂੰ ਬੱਤੀ ਭੋਜਨ ਖੁਆਂਦੇ ਹੋ। ਤੁਸੀ ਅੱਧੀ ਅੱਧੀ ਰਾਤ ਅਖਾਂ ਮੀਟ ਕੇ ਸਮਾਧੀ ਲਾਂਦੇ ਹੋ।

ਤੁਸੀ ਚੰਗਾ ਕਰਦੇ ਹੋਵੋਗੇ, ਪਰ ਇਕ ਸ਼ਾਮੀ ਮੇਰਾ ਘਰ ਢੂੰਡਦ

ਵਾਲੇ ਮੁਸਾਫ਼ਰ ਨੇ ਤੁਹਾਥੋਂ ਬੜੀ ਆਸ ਨਾਲ ਮੇਰਾ ਪਤਾ ਪੁਛਿਆ ਸੀ, ਕਿਉਂਕਿ ਤੁਸੀ ਚਿਟੀ ਸਫ਼ੈਦ ਮਾਲਾ ਉਤੇ ਸਿਮ੍ਰਨ ਕਰਦੇ ਤੁਰੇ ਜਾਂਦੇ ਸੋ, ਪਰ ਤੁਸਾਂ ਉਤਰ ਦਿਤਾ ਸੀ: "ਮੈਂ ਨਹੀਂ ਦਸਣਾ ਉਹਦਾ ਘਰ – ਉਹ ਨਾਸਤਕ ਹੈ – ਕਿਸੇ ਹੋਰ ਨੂੰ ਜਾ ਪੁਛ?" ਤੇ ਉਹ ਕਿੰਨਾ ਚਿਰ ਭਟਕਦਾ ਰਿਹਾ ਸੀ।

ਮੇਰੇ ਤੇ ਉਸ ਮੁਸਾਫ਼ਰ ਉਤੇ ਤੁਹਾਡੀ ਆਸਤਕਤਾ ਦਾ ਕੀ ਅਹਿਸਾਨ ਹੋ ਸਕਦਾ ਹੈ? ਤੁਸੀਂ ਮੇਰੇ ਮਾਸੂਮ ਬੱਚਿਆਂ ਵਲ ਤਿਉੜੀ ਪਾਕੇ ਵੇਖਦੇ ਹੋ, ਤੇ ਤੁਸਾਂ ਇਕ ਵਾਰੀ ਆਖਿਆ ਸੀ,– ਸ਼ਾਇਦ ਨਾਮ-ਖ਼ੁਮਾਰੀ ਦੇ ਲੋਰ ਵਿਚ – "ਜੇ ਮੇਰੇ ਕੋਲ ਹਵਾਈ ਜਹਾਜ਼ ਹੋਵੇ ਤੇ ਉਸ ਵਿਚ ਬੰਬ ਹੋਣ, ਤਾਂ ਪਹਿਲਾ ਬੰਬ ਮੈਂ ਪ੍ਰੀਤ ਨਗਰ ਤੇ ਸੁਟਾਂ।" ਤੁਸੀਂ ਇਕ ਧਾਰਮਕ ਹਲਕੇ ਦੇ ਮੁਖੀ ਹੋ।

ਮੈਂ ਆਪਣੇ ਗੁਰੂ ਨੂੰ ਬੜਾ ਪਿਆਰ ਕਰਦਾ ਹਾਂ। ਉਹਦੇ ਤੁਲ ਮੈਨੂੰ ਕੋਈ ਜਾਪਿਆ ਨਹੀਂ। ਤੁਸੀ ਗੁਰੂ ਤੇ ਸਿਖ ਦੇ ਰਿਸ਼ਤੇ ਨੂੰ ਪਤਾ ਨਹੀਂ ਕਿਹੜੇ ਲਾਲ ਫੀਤੇ ਨਾਲ ਬੱਧਾ ਵੇਖਦੇ ਹੋ? ਮੇਰੇ ਲਈ ਇਹ ਉਡਾ ਹੀ ਕੁਦਰਤੀ ਰਿਸ਼ਤਾ ਹੈ, ਜੇਡਾ ਮੈਂ ਆਪਣੀ ਅਤਿ ਚੰਗੀ ਦਾਦੀ ਨਾਲ ਮਹਿਸੂਸ ਕਰਦਾ ਹਾਂ। ਮੈਂ ਆਪਣੀ ਦਾਦੀ ਵਰਗਾ ਕੋਈ ਸ਼ਖ਼ਸ ਨਹੀਂ ਵੇਖਿਆ। ਹੋਵੇਗੀ ਚੰਗ ਚੰਗੇਰੀ ਦੁਨੀਆਂ–ਪਰ ਮੇਰੀ ਦੁਨੀਆਂ ਦਾ ਉਹ ਫ਼ਰਿਸ਼ਤਾ ਸੀ। ਉਹਨਾਂ ਮੇਰੀ ਜ਼ਿੰਦਗੀ ਨੂੰ ਉਹ ਰੁਚੀਆਂ ਦਿਤੀਆਂ ਜਿਹੜੀਆਂ ਅਜ ਮੇਰੀ ਖ਼ੁਸ਼ੀ ਦਾ ਸੋਮਾ ਹਨ, ਪਰ ਜੇ ਉਹ ਜਿਉਂਦੇ ਹੁੰਦੇ, ਨਾ ਮੈਂ ਆਪਣਾ ਵਿਆਹ ਉਹਨਾਂ ਦੀ ਮਰਜ਼ੀ ਤੇ ਛਡਦਾ ਤੇ ਨਾ ਆਪਣਾ ਪਾਲਿਟਿਕਸ। ਉਹਨਾਂ ਦੇ ਜਿਉਂਦਿਆਂ ਇਕ ਸਾਡੇ ਅਜ਼ੀਜ਼ ਮੁੰਡੇ ਨੇ ਕੁੜਮਾਈ ਛਡ ਦਿਤੀ ਸੀ ਕਿ ਕੁੜੀ ਦਾ ਰੰਗ ਕਾਲਾ ਤੇ ਕਦ ਛੋਟਾ ਸੀ। ਮੇਰੀ ਦਾਦੀ ਜੀ ਸੁਣ ਕੇ ਹਥ ਮਲਣ ਲਗ ਪਏ: "ਹਨੇਰ ਪੈ ਗਿਆ ਕਦੇ ਕੁੜੀਆਂ ਦੇ ਰੰਗ ਵੀ ਕਾਲੇ ਤੇ ਕਦ ਛੋਟੇ ਹੋਏ ਨੇ!......ਮੇਰਾ ਵੀ ਕੋਈ ਕਦ

ਏ (ਉਹ ਬੜੇ ਹੀ ਛੋਟੇ ਸਨ) – ਪਰ ਜੀਕਰ ਤੇਰੇ ਬਾਬੇ ਨੇ ਮੈਨੂੰ ਰਖਿਆ – ਕੀ ਮੈਂ ਕਦੇ ਭੁਲ ਸਕਾਂਗੀ!"

ਪਿਆ ਹੋਵੇ ਮੇਰਾ ਪਾਲਿਟਿਕਸ ਵਖਰਾ, ਪਿਆ ਜਾਣਾਂ ਮੈਂ ਕਿੰਨੀ ਸਾਇੰਸ, ਪਈ ਘੁੰਮੇ ਮੇਰੀ ਧਰਤੀ, ਪਿਆ ਖਲੋਤਾ ਹੋਵੇ ਮੇਰਾ ਸੂਰਜ – ਪਰ ਜੋ ਕੁਝ ਮੈਂ ਹਾਂ, ਉਹ ਉਸੇ ਫ਼ਰਿਸ਼ਤਾ ਔਰਤ ਦੀ ਮੁਹੱਬਤ ਤੇ ਅੰਦਰੋਂ ਬਾਹਰੋਂ ਨੇਕ ਆਤਮਾ ਦਾ ਪੁੰਗਰਾ ਹਾਂ।

ਏਸੇ ਹੀ ਤਰ੍ਹਾਂ ਮੇਰਾ ਰਿਸ਼ਤਾ ਮੇਰੇ ਗੁਰੂ ਨਾਲ ਹੈ। ਮੈਂ ਤੁਹਾਡੇ ਨਾਲ ਬਹਿਸ ਕਰਨ ਨੂੰ ਤਿਆਰ ਨਹੀਂ, ਕਿ ਤੁਸੀਂ ਹਰਫ਼ ਹਰਫ਼ ਉਹਨਾਂ ਦੀ ਪੈਰਵੀ ਕਰਦੇ ਹੋ ਤੇ ਮੈਂ ਗੁਰੂ ਦੀ ਅਵਸ਼ਕਤਾ ਦਾ ਅਰਥ ਇਹ ਲੈਂਦਾ ਹਾਂ ਕਿ ਚੰਗੇ ਆਦਮੀ ਨੂੰ ਹਮੇਸ਼ਾਂ ਆਪਣੇ ਨਾਲੋਂ ਚੰਗੇਰੀ ਸੰਗਤ ਦਾ ਮੁਤਲਾਸ਼ੀ ਰਹਿਣਾ ਚਾਹੀਦਾ ਹੈ, ਚੰਗੀਆਂ ਪੁਸਤਕਾਂ ਪੜ੍ਹਨੀਆਂ, ਤੇ ਸਿਖਿਆ ਦਾਇਕ ਫ਼ਿਜ਼ਾ ਵਿਚ ਰਹਿਣਾ ਚਾਹੀਦਾ ਹੈ।

ਜੀਵਨ ਇਕ ਸਦੀਵੀ ਸਿਖਿਆ ਹੈ – ਕਦੇ ਸਿਖਿਆ ਦਾ ਅਮਲ ਖ਼ਤਮ ਤੇ ਆਦਮੀ ਨੂੰ ਪੂਰਨਤਾ ਦਾ ਅਭਿਮਾਨ ਹੋ ਨਾ ਜਾਵੇ।

ਮੇਰਾ ਇਹ ਖ਼ਿਆਲ ਐਵੇਂ ਦਿਮਾਗ਼ੀ ਖਿਚ-ਘਸੀਟ ਹੀ ਸਹੀ। ਤੁਹਾਡਾ ਖ਼ਿਆਲ ਗੁਰਮਤ ਨਿਰਨੇ ਦਾ ਫੈਸਲਾ ਸਹੀ। ਕੀ ਫ਼ਰਕ? ਜ਼ਿੰਦਗੀ ਸਾਨੂੰ ਦੋਹਾਂ ਨੂੰ ਆਪਣੀ ਕਸੌਟੀ ਤੇ ਰਗੜੇਗੀ।

ਤੁਹਾਡੀ ਰੋਜ਼ਾਨਾ ਪੁਠੇ ਪੈਰੀਂ ਕੀਤੀ ਪਰਕਰਮਾਂ ਦਾ ਕੋਈ ਅਹਿਸਾਨ ਨਹੀਂ, ਤੁਹਾਡੇ ਅਖੰਡ ਪਾਠਾਂ ਦਾਂ ਕੋਈ ਅਹਿਸਾਨ ਨਹੀਂ, ਤੁਹਾਡੇ ਰੋਜ਼ੇ, ਨੁਮਾਜ਼ਾਂ ਤੇ ਜਗਰਾਤਿਆਂ ਦਾ ਕੋਈ ਅਹਿਸਾਨ ਨਹੀਂ। ਹਾਂ, ਜੇ ਤੁਸੀਂ ਬੀਮਾਰ ਨਹੀਂ ਹੁੰਦੇ, ਜੇ ਤੁਹਾਡੇ ਕਪੜਿਆਂ ਚੋਂ ਮਾੜੀ ਗੰਧ ਨਹੀਂ ਆਉਂਦੀ, ਜੇ ਤੁਹਾਡੇ ਘਰ ਦਾ ਆਲਾ ਦੁਆਲਾ ਸੁਹਣਾ ਹੈ, ਜੇ ਤੁਹਾਡਾ ਘਰ ਖ਼ੁਸ਼ ਹੈ, ਜੇ ਤੁਹਾਡੇ ਲਈ ਕਿਸੇ ਨੂੰ ਦਾਨ ਨਹੀਂ ਦੇਣਾ ਪੈਂਦਾ, ਜੇ ਤੁਸੀ ਹਸ ਕੇ ਮਿਲ ਸਕੋ ਤਾਂ ਬਹੁਤ

ਚੰਗਾ – ਪਰ ਜੇ ਤੁਸੀਂ ਤਿਊੜੀ ਪਾਏ ਬਿਨਾਂ ਵੀ ਮਿਲ ਸਕਦੇ ਹੋ – ਤਾਂ ਦੁਨੀਆਂ ਤੁਹਾਡੀ ਅਹਿਸਾਨ ਮੰਦ ਹੈ। ਦੁਨੀਆਂ ਨਿਕੀਆਂ ਨਿਕੀਆਂ ਮਿਹਰਬਾਨੀਆਂ ਦੀ ਵੀ ਭੁਖੀ ਹੈ।

ਤੇ ਜੇ ਤੁਸੀਂ ਆਪਣੇ ਬਚੇ ਪਿਆਰ ਤੇ ਮਿਹਨਤ ਨਾਲ ਪਾਲ ਰਹੇ ਹੋ – ਉਹਨਾਂ ਨੂੰ ਮਨੁਖਤਾ ਦੀ ਸਾਂਝ ਸਮਝਾ ਰਹੇ ਹੋ, ਉਹਨਾਂ ਨੂੰ ਸ੍ਵੈ-ਮੁਤਬਰਕਤਾ ਦੀ ਥਾਂ ਇਨਸਾਨ ਦੇ ਇਸ਼ਕ ਦੀ ਚਾਟ ਲਾ ਰਹੇ ਹੋ, ਉਹਨਾਂ ਨੂੰ ਚੰਗੇ ਹਮਵਤਨ ਬਣਨ ਦੀ ਪ੍ਰੇਰਨਾ ਦੇ ਰਹੇ ਹੋ। – ਤਾਂ ਦੁਨੀਆਂ ਤੁਹਾਨੂੰ ਯਾਦ ਕਰੇਗੀ, ਤੁਹਾਡੇ ਸਦਕੇ ਜਾਏਗੀ।

ਪਰ ਜੇ ਤੁਹਾਡਾ ਖ਼ਿਆਲ ਹੈ ਕਿ ਧਰਤੀ ਤੋਂ ਕਿਸੇ ਉਚੇ ਟਿਕਾਣੇ ਨਾਲ ਤੁਹਾਡੀ ਇਹੋ ਜਿਹੀ ਲਿਵ ਲਗੀ ਹੋਈ ਹੈ, ਕਿ ਤੁਸੀ ਆਪਣੇ ਬਚਿਆਂ ਵਲ ਕੋਈ ਧਿਆਨ ਨਹੀਂ ਦੇ ਸਕੇ, ਤਾਂ ਦੁਨੀਆਂ ਤੁਹਾਡੇ ਭਜਨ ਪ੍ਰਾਪਤੀ ਨੂੰ ਭੁਲ ਜਾਏਗੀ ਪਰ ਤੁਹਾਡੀ ਨਿਚੱਜੀ ਸੰਤਾਨ ਦਾ ਗਿਲਾ ਦਿਲ ਵਿਚ ਰਖੇਗੀ।

ਦੁਨੀਆਂ ਤੁਹਾਡੇ ਮੁਖ ਦੀਆਂ ਬੀਬੀਆਂ ਲਕੀਰਾਂ, ਤੁਹਾਡੀ ਜ਼ਬਾਨ ਦੇ ਮਿਠੇ ਸ਼ਬਦਾਂ, ਤੁਹਾਡੀਆਂ ਅਖਾਂ ਦੀ ਖੇੜਵੀਂ ਮੁਸਕ੍ਰਾਹਟ ਤੋਂ ਘੋਲੀ ਜਾਂਦੀ ਹੈ। ਪਰ ਤੁਹਾਡੀਆਂ ਮਾਲਾਂਆਂ ਤੇ ਤੁਹਾਡੇ ਮਥਿਆਂ ਤੇ ਸਿਜਦੇ ਦੀਆਂ ਉਘੜੀਆਂ ਨਿਸ਼ਾਨੀਆਂ ਤੁਹਾਡੀ ਬੇ-ਅਰਾਮ ਕਰਨ ਵਾਲੀ ਪਵਿੱਤਰਤਾ – ਇਹਨਾਂ ਦੀ ਇਹਨੂੰ ਕੋਈ ਕਦਰ ਨਹੀਂ। ਸਗੋਂ ਇਹਨਾਂ ਨਾਲ ਇਹਦੀ ਈਰਖਾ ਹੈ। ਇਹ ਮਨੁਖ ਦੀ ਉਸ ਤੱਵਜੋ ਨੂੰ ਮੱਲੀ ਰਖਦੀਆਂ ਹਨ, ਜਿਹੜੀ ਉਹਦੇ ਸਾਥੀਆਂ ਦਾ ਹਕ ਹੈ।

ਤੁਹਾਨੂੰ ਇਹ ਸੁਣ ਕੇ ਮੇਰੇ ਤੇ ਬੜਾ ਗੁਸਾ ਆਇਆ ਹੈ। ਮੈਂ ਮੰਦਿਰ ਮਸਜਿਦਾਂ ਨੂੰ ਬੇ-ਲੋੜਾ ਆਖ ਦਿਤਾ ਹੈ। ਪਰ ਮੈਂ ਬੇ-ਲੋੜਾ ਨਹੀਂ ਆਖਿਆ, ਮੇਰੀ ਬੜੀ ਰੀਝ ਹੈ, ਕਿ ਹਰ ਪਿੰਡ ਹਰ ਸ਼ਹਿਰ ਵਿਚ ਕੋਈ ਅਸਲੀ ਮੰਦਿਰ ਹੋਵੇ, ਅਸਲੀ ਮਸਜਿਦ ਹੋਵੇ।

ਜਿਥੇ ਲੋਕ ਸੁਖਨਾ ਸੁਖਣ ਆਉਂਦੇ, ਡੰਡੌਤਾਂ ਕਰਦੇ, ਵਾਲ

ਖੋਹਲ ਕੇ ਸਿਰ ਮਾਰਨ ਨੂੰ ਨਾਮ-ਖ਼ੁਮਾਰੀ ਆਖਦੇ, ਘੰਟੀਆਂ ਖੜਕਾਂਦੇ, ਸੰਖ ਵਜਾਂਦੇ, ਅਧ-ਖੁਲ੍ਹੀਆਂ ਅਖਾਂ ਵਿਚੋਂ ਝਾਕਦੇ ਕਿਸੇ ਰਸਮੀ ਉਲੰਘਣ ਤੋਂ ਕੜਕ ਕੜਕ ਪੈਂਦੇ ਹਨ — ਉਹ ਥਾਂ ਮੰਦਿਰ ਨਹੀਂ, ਨਾ ਮਸਜਿਦ ਹੈ।

ਮੰਦਰ ਕਿਹੜਾ ? ਜਿਥੇ ਕਿਸੇ ਦੀ ਇਬਾਦਤ ਦੀ ਮਜਬੂਰੀ ਨ ਹੋਵੇ, ਜਿਥੇ ਹਰ ਸ਼ੈ ਸੁਹਣੀ ਤੇ ਅਮਨ-ਭਰਪੂਰ ਹੋਵੇ, ਜਿਥੇ ਦੁਨੀਆਂ ਦੇ ਸ਼ੋਰਾਂ ਤੋਂ ਪਨਾਹ ਮਿਲੇ, ਜਿਥੇ ਕੁਦਰਤ ਹਸਦੀ ਹੋਵੇ — ਕਿਸੇ ਦਰਿਆ ਦੇ ਕੰਢੇ, ਕਿਸੇ ਝੀਲ ਦੇ ਨੇੜੇ, ਕਿਸੇ ਸੁਹਣੀ ਵਾਦੀ ਵਿਚ, ਕਿਸੇ ਸੁੰਦਰ ਪਹਾੜੀ ਦੇ ਉਤੇ — ਜਿਥੇ ਸੁਹਣਿਆਂ ਨਾਲ ਮੇਲ ਹੋਵੇ, ਤਨਖਾਹੀਏ ਪ੍ਰੋਹਤਾਂ ਨਾਲ ਵਾਹ ਨਾ ਪਵੇ, ਸੁਖਾਵੇਂ ਹੋਣ ਨਾਲੋਂ ਵਖਰੀ ਕੋਈ ਮਰਯਾਦਾ ਨਾ ਹੋਵੇ, ਜਿਥੇ ਅਨ-ਮਤੀਆਂ ਨੂੰ ਮਨਾਹੀ ਨਾ ਹੋਵੇ, ਜਿਥੇ ਜ਼ਿੰਦਗੀ ਦੀ ਕਹਾਣੀ ਦੀਆਂ ਸੁਚਜੀਆਂ ਪੁਸਤਕਾਂ ਹੋਣ, ਜਿਥੋਂ ਕੋਈ ਚੀਜ਼ ਛੋਟੀ ਨਾ ਹੋਵੇ — ਹਰ ਚੀਜ਼ ਵਧੀਆ — ਜਿਥੇ ਅਨੋਖਾ, ਮਿਠਾ ਤੇ ਵਡਿਆਈਆਂ ਟੁੰਬਨ ਵਾਲਾ ਵਾਯੂ-ਮੰਡਲ ਹੋਵੇ ।

ਪਥਰਾਂ ਦੇ ਬੁਤਾਂ, ਜਾਂ ਸੰਗਮਰਮਤੀ ਮਜ਼ਾਰਾਂ, ਜਾਂ ਕਾਗ਼ਜ਼ਾਂ ਦੇ ਵੇਦਾਂ, ਗ੍ਰੰਥਾਂ ਨਾਲ ਮੰਦਰ ਮਸਜਿਦ ਨਹੀਂ ਬਣ ਜਾਂਦੇ।

ਜੜਾਊ ਸੁਨਹਿਰੀ ਮੰਦਰਾਂ ਤੇ ਸ਼ਿਵ-ਲਿੰਗ ਦੁਆਲੇ ਉਸਾਰੀਆਂ ਮਹਿਲ ਮਾੜੀਆਂ ਦਾ ਆਦਮੀ ਉਤੇ ਕੋਈ ਅਹਿਸਾਨ ਨਹੀਂ, ਆਦਮੀ ਕਿਸੇ ਓਸ ਹੁਸੀਨ ਤੇ ਠੰਡ ਪਾਂਦੇ ਕੋਨੇ ਲਈ ਤਰਸ ਰਿਹਾ ਹੈ, ਜਿਥੇ ਜ਼ਿੰਦਗੀ ਦੇ ਅਖਾੜੇ ਚੋਂ ਪਰ੍ਹਾਂ ਬਹਿ ਕੇ ਉਹ ਦੋ ਘੜੀਆਂ ਆਪਣੀ ਥਕੀ ਰੂਹ ਨੂੰ ਸਸਤਾ ਸਕੇ।

ਇਹੋ ਜਿਹੇ ਮੰਦਰ ਕੋਈ ਬਿਰਲਾ ਨਹੀਂ ਬਣਾ ਸਕਦਾ — ਭਰਮਾਂ ਦੀ ਊਂਘ ਚੋਂ ਜਾਗੀ ਹੋਈ ਜਨਤਾ ਬਣਾਏਗੀ।

ਮਾਰਚ, ਅਪ੍ਰੈਲ ੧੯੭੬



# ਖ਼ੁਸ਼ ਵਿਆਹ

ਜਿੰਨੀਆਂ ਮਾਨਸਿਕ ਗੁੰਝਲਾਂ ਬਾਰੇ ਮੇਰੇ ਕੋਲੋਂ ਸਲਾਹ ਪੁਛੀ ਜਾਂਦੀ ਹੈ, ਉਹਨਾਂ ਵਿਚੋਂ ਬਹੁਤੀਆਂ ਦੀ ਜੜ੍ਹ ਨਾਖ਼ੁਸ਼ ਵਿਆਹ ਦੀ ਬੰਜਰ ਧਰਤੀ ਵਿਚ ਅਟਕੀ ਹੁੰਦੀ ਹੈ।

ਨਿਰੀਆਂ ਸ਼ਖ਼ਸੀ ਗੁੰਝਲਾਂ ਹੀ ਨਹੀਂ, ਮਜਮੂਈ ਗੁੰਝਲਾਂ ਦੀਆਂ ਕਈ ਜੜ੍ਹਾਂ ਵੀ ਏਸੇ ਬੰਜਰ ਧਰਤੀ ਵਿਚ ਪਾਈਆਂ ਜਾਂਦੀਆ ਹਨ । ਭਾਈਚਾਰਕ ਅਪਵਿਤਰਤਾ, ਮੰਦ-ਚਲਨੀ, ਮੰਦ ਜ਼ਬਾਨੀ ਦਾ ਵਡਾ ਕਾਰਨ ਨਾਖ਼ੁਸ਼ ਵਿਆਹ ਹੁੰਦੇ ਹਨ । ਨਾਖ਼ੁਸ਼ ਵਿਆਹ ਦੇ ਸਾਥੀ ਕਿਸੇ ਉਪਦੇਸ਼, ਕਿਸੇ ਸੰਗਤ, ਕਿਸੇ ਮਰਯਾਦਾ ਨਾਲ ਪਵਿੱਤਰ ਨਹੀਂ ਰਖੇ ਜਾ ਸਕਦੇ – ਜੇ ਕਿਤੇ ਪਵਿਤਰਤਾ ਕਾਇਮ ਰਖੀ ਜਾ ਵੀ ਸਕੇ ਤਾਂ ਸਰੀਰ ਜਾਂ ਮਨ ਜਾਂ ਦੋਵੇਂ ਟੁਟ ਜਾਂਦੇ ਹਨ । ਨਾਖ਼ੁਸ਼ ਵਿਆਹ ਦੀ ਪਵਿਤਰਤਾ ਬੀਮਾਰੀ ਜਾਂ ਸੌਦਾਅ ਵਿਚ ਬਦਲ ਜਾਣਾ ਜ਼ਰੂਰੀ ਹੈ ।

ਜੇ ਸਮਾਜ ਆਪਣੇ ਮੈਂਬਰਾਂ ਨੂੰ ਪਵਿਤਰ ਰਖਣਾ ਚਾਹੁੰਦਾ ਹੈ, ਤਾਂ ਖ਼ੁਸ਼ ਵਿਆਹ ਲਈ ਮੌਕੇ ਵਧਾਣੇ, ਤੇ ਇਹਦੀ ਸਿਖਲਾਈ ਉਤੇ ਜ਼ੋਰ ਦੇਣਾ ਪਏਗਾ । ਇਸ ਵੇਲੇ ਏਨਾ ਹੀ ਨਹੀਂ ਕਿ ਵਿਆਹ ਨੂੰ ਇਤਫ਼ਾਕ ਉਤੇ ਛਡਿਆ ਜਾਂਦਾ ਹੈ ਤੇ ਇਸ ਲਈ

ਕੋਈ ਸਿਖਿਆ ਨਹੀਂ ਦਿਤੀ ਜਾਂਦੀ, ਸਗੋਂ ਵਿਆਹ ਦੀ ਕਮਰ ਕਈ ਬੇਲੋੜੇ ਭਾਰਾਂ ਨਾਲ ਤੋੜ ਦਿਤੀ ਜਾਂਦੀ ਹੈ।

ਬਿਨਾਂ ਸੋਚੇ, ਬਿਨਾਂ ਵੇਖੇ, ਉਮਰੋਂ ਪਹਿਲਾਂ ਵਿਆਹ ਕਰ ਦਿਤੇ ਜਾਂਦੇ ਹਨ। ਬੇ-ਤਿਆਰ ਪਤੀ ਪਤਨੀ ਨੂੰ ਪ੍ਰਾਧੀਨ ਰਖਿਆ ਜਾਂਦਾ ਹੈ। ਉਹਨਾਂ ਦਾ ਆਉਣ ਜਾਣ, ਖਾਣ, ਪਹਿਨਣ, ਉਹਨਾਂ ਦੀ ਹਰ ਗਲ ਨੁਕਤਾਚੀਨੀ ਦੇ ਰਹਿਮ ਤੇ ਰਹਿੰਦੀ ਹੈ। ਭਾਈਚਾਰੇ ਦੇ ਦਾਅਵੇ, ਮਜ਼੍ਹਬ ਦੇ ਦਾਅਵੇ, ਜਿਉਂਦਿਆਂ ਬਜ਼ੁਰਗਾਂ ਦੇ ਦਾਅਵੇ, ਮੋਇਆਂ ਬਜ਼ੁਰਗਾਂ ਦੇ ਦਾਅਵੇ ਕੱਚੀ ਵਛੇਰੀ ਦਾ ਲੱਕ ਦੋਹਰਾ ਕਰ ਦੇਂਦੇ ਹਨ।

ਨਤੀਜਾ ਇਹ ਨਿਕਲਦਾ ਹੈ, ਕਿ ਸਮੁਚੇ ਭਾਈਚਾਰੇ ਦੀ ਜ਼ਿੰਦਗੀ ਵਿਚੋਂ ਖ਼ੁਸ਼ੀ ਉਡ ਜਾਂਦੀ ਹੈ।

ਪਰ ਖ਼ੁਸ਼ੀ ਜ਼ਿੰਦਗੀ ਦੀਆਂ ਗਰਾਰੀਆਂ ਦਾ ਚਿਕਨਾ ਤੇਲ ਹੈ। ਇਹੀ ਤੇਲ ਇਹਨਾਂ ਗਰਾਰੀਆਂ ਦੇ ਦੰਦੇ ਠੀਕ ਚਲਦੇ ਰਖ ਸਕਦਾ ਹੈ, ਨਹੀਂ ਤਾਂ ਇਹ ਫਸ ਫਸ ਤੁਰਦੇ ਤੇ ਓੜਕ ਟੁਟ ਖੁਸ ਜਾਂਦੇ ਹਨ।

ਹਰੇਕ ਘਰ ਦਾ ਫ਼ਰਜ਼ ਸਿਰਫ਼ ਖੁਆ ਪਿਆ ਜਾਂ ਕਾਲਜ ਵਿਚ ਪੜ੍ਹਾ ਛਡਣਾ ਹੀ ਨਹੀਂ। ਪੜ੍ਹਾਈ ਨੇ ਜੇ ਤਬੀਅਤ ਵਿਚ ਇਕਸਾਰਤਾ ਪੈਦਾ ਨ ਕੀਤੀ ਹੋਵੇ, ਤਾਂ ਭਾਈਚਾਰੇ ਨੂੰ ਲਾਭ ਦੀ ਥਾਂ ਨੁਕਸਾਨ ਹੁੰਦਾ ਹੈ। ਪੜ੍ਹਿਆ ਹੋਇਆ ਨਾਖ਼ੁਸ਼ ਆਦਮੀ ਸੁਸਾਇਟੀ ਨੂੰ ਬਹੁਤ ਔਖਿਆਂ ਕਰਦਾ ਹੈ। ਉਹਨਾਂ ਮਾਪਿਆਂ ਨੂੰ ਜਿਹੜੇ ਆਪਣੇ ਧੀਆਂ ਪੁਤਰਾਂ ਨੂੰ ਉਚੀ ਵਿਦਿਆ ਦੇ ਰਹੇ ਹਨ, ਮੈਂ ਦਸਣਾ ਚਾਹੁੰਦਾ ਹਾਂ, ਕਿ ਜੇ ਉਹਨਾਂ ਆਪਣੇ ਬਚਿਆਂ ਨੂੰ ਖ਼ੁਸ਼ ਵਿਆਹ ਦੀ ਸਿਖਿਆ ਚੰਗੀ ਤਰ੍ਹਾਂ ਨਾ ਦਿਤੀ, ਤਾਂ ਭਾਈਚਾਰੇ ਦਾ ਉਹਨਾਂ ਉਤੇ ਬਹੁਤ ਵਡਾ ਗਿਲਾ ਰਹੇਗਾ।

ਇਸ ਵੇਲੇ ਪੜ੍ਹੇ ਹੋਏ ਬਚਿਆਂ ਵਿਚ ਨਾਖ਼ੁਸ਼ੀ ਦੀ ਔਸਤ

ਜ਼ਿਆਦਾ ਹੈ। ਪਹਿਲਾਂ ਉਹਨਾਂ ਨੂੰ ਵਿਆਹ ਲਈ ਸਾਥੀ ਲਭਣ ਦੇ ਮੌਕੇ ਨਹੀਂ ਮਿਲਦੇ, ਫੇਰ ਉਹਨਾਂ ਉਤੇ ਪੁਰਾਣੀ ਕਿਸਮ ਦੇ ਫ਼ਰਜ਼ਾਂ ਦਾ ਭਾਰ ਪਾਇਆ ਜਾਂਦਾ ਹੈ, ਜਿੰਨ੍ਹਾਂ ਲਈ ਉਹਨਾਂ ਦੀ ਨਵੀਂ ਮਾਨਸਿਕ ਅਵਸਥਾ ਵਿਚ ਕੋਈ ਸਤਕਾਰ ਨਹੀਂ ਹੁੰਦਾ।

ਅਨੇਕਾਂ ਸਿਆਣੀ ਉਮਰ ਦੇ ਐਮ. ਏ., ਬੀ. ਏ., ਬਚੇ ਕਵਾਰੇ ਰਹਿ ਰਹੇ ਹਨ। ਬਾਵਜੂਦ ਉਚੀ ਤਾਲੀਮ ਦੇ ਇਹਨਾਂ ਦੇ ਮਨ ਉਲਾਰ ਵਿਖਾਈ ਦੇ ਰਹੇ ਹਨ, ਇਹ ਢਿਲੀਆਂ ਖੋਚਲੀਆਂ ਗਲਾਂ ਕਰਦੇ ਹਨ, ਉਦਾਸ ਬੇ-ਧਿਆਨ ਜਿਹੇ ਰਹਿੰਦੇ ਹਨ।

ਇਹ ਭਾਈਚਾਰੇ ਲਈ ਬੜੀ ਘਾਟੇਵੰਦੀ ਅਵਸਥਾ ਹੈ।

ਸੁਸਾਇਟੀ ਨੂੰ ਨੇਕਚਲਨ ਬਨਾਣ ਲਈ ਮਜ਼੍ਹਬਾਂ ਨੇ, ਅਵਤਾਰਾਂ, ਨਬੀਆਂ ਨੇ ਸਦੀਆਂ ਤੋਂ ਬੜੇ ਜਤਨ ਕੀਤੇ ਹਨ, ਪਰ ਵਿਰਲੇ ਟਾਂਵੇ ਲੋਕਾਂ ਦੇ ਸਿਵਾ ਭਾਈਚਾਰਕ ਤੌਰ ਤੇ ਮਨੁਖ ਨਾ ਪਵਿਤ੍ਰ ਤੇ ਨਾ ਸਾਊ ਬਣ ਸਕਿਆ ਹੈ।

ਨਤੀਜੇ ਸਿਰਫ਼ ਚੰਗੀ ਖ਼ਾਹਿਸ਼ ਨਾਲ ਨਹੀਂ ਨਿਕਲ ਸਕਦੇ। ਖ਼ਾਹਿਸ਼ ਕਾਨੂੰਨ ਦੀ ਸਹਾਇਤਾ ਬਿਨਾ ਪੂਰੀ ਨਹੀਂ ਹੁੰਦੀ। ਸਾਇੰਸ ਦਾ ਦਾਅਵਾ ਹੈ, ਕਿ ਜੇ "ਭਾਈਚਾਰਾ ਸਾਫ਼-ਮਨ ਹੋ ਕੇ ਹਰੇਕ ਬਾਲਗ਼ ਇਸਤ੍ਰੀ ਮਰਦ ਤਕ ਉਹ ਸਾਰਾ ਗਿਆਨ ਸੁਤੰਤਰ ਤੌਰ ਤੇ ਪਹੁੰਚਾ ਦੇਵੇ, ਜਿਹੜਾ ਇਸ ਵੇਲੇ ਸਰੀਰਕ ਮਾਨਿਸਕ ਤੇ ਲਿੰਗ ਵਿਦਿਆ ਨੇ ਖੋਜ ਲਿਆ ਹੈ, ਤਾਂ ਦੋ ਨਸਲਾਂ ਵਿਚ ਸਾਡੀ ਮਨੁਖਤਾ ਨਵੀਂ ਹੋ ਜਾਏਗੀ – ਜਿਸ ਵਿਚ ਵਧੇਰੇ ਖ਼ੁਸ਼ੀ ਹੋਵੇਗੀ, ਤੇ ਘਟ ਤਲਾਕ ਤੇ ਘਟ ਸ਼ੁਦਾਈਪਨ ਹੋਵੇਗਾ।" ਫੇਰ ਗੰਦੇ ਸਾਹਿਤ ਤੇ ਨੰਗੀ ਉਕਸਾਹਟ ਵਿਚ ਕਿਸੇ ਦੀ ਦਿਲਚਸਪੀ ਨਹੀਂ ਰਹੇਗੀ।

ਮਾਪਿਆਂ ਦਾ ਫ਼ਰਜ਼ ਸਿਰਫ਼ ਆਪਣੇ ਖ਼ਾਨਦਾਨ ਤਕ ਹੀ ਮਹਿਦੂਦ ਨਹੀਂ ਹੁੰਦਾ। ਅਸਲੀ ਫ਼ਰਜ਼ ਭਾਈਚਾਰੇ ਨਾਲ ਹੈ, ਜਿਨ੍ਹਾਂ ਨਾਲ ਓੜਕ ਸਾਡੇ ਬਚਿਆਂ ਦਾ ਵਾਹ ਪੈਣਾ ਹੈ। ਹਰੇਕ ਨਾ-ਖ਼ੁਸ਼ ਵਿਆਹ

ਅਪਵਿਤਰਤਾ ਪੈਦਾ ਕਰਦਾ ਹੈ, ਤੇ ਇਹ ਅਪਵਿਤਰਤਾ ਦੋਂਹ ਤਕ ਨਹੀਂ ਰਹਿੰਦੀ, ਸਾਰੇ ਭਾਈਚਾਰੇ ਵਿਚ, ਦੂਰ ਦੂਰ ਖਿਲਰ ਜਾਂਦੀ ਹੈ।

ਬਚਿਆਂ ਨੂੰ ਖ਼ੁਸ਼ ਵਿਆਹ ਲਈ ਤਿਆਰ ਕਰਨਾ ਮਾਪਿਆਂ ਦੀ ਸਭ ਤੋਂ ਵਡੀ ਚਿੰਤਾ ਹੋਣੀ ਚਾਹੀਦੀ ਹੈ। ਅਨਪੜ੍ਹ ਜੋੜਾ ਜੇ ਆਪਸ ਵਿਚ ਖ਼ੁਸ਼ ਰਹਿੰਦਾ ਹੈ, ਭਾਈਚਾਰੇ ਉਤੇ ਭ੍ਰਾਰ ਨਹੀਂ, ਸਗੋਂ ਭਾਈਚਾਰੇ ਦੀ ਖ਼ੁਸ਼ੀ ਵਧਾਂਦਾ ਹੈ, ਪਰ ਨਾਖ਼ੁਸ਼ ਜੋੜਾ ਜਿੰਨਾਂ ਬਹੁਤਾ ਪੜ੍ਹਿਆ ਹੈ, ਉਨਾ ਹੀ ਬਹੁਤਾ ਦੁਖਦਾਈ ਹੈ।

ਖ਼ੁਸ਼ ਵਿਆਹ ਦੀ ਨੀਂਹ ਬਚਪਨ ਵਿਚ ਹੀ ਧਰੀ ਜਾਂਦੀ ਹੈ। ਇਹਦੀ ਪਹਿਲੀ ਇਟ ਬਚੇ ਦਾ ਆਪਣੇ ਜਨਮ ਬਾਰੇ ਸਵਾਲ ਹੈ। ਜਿਹੋ ਜਿਹਾ ਜਵਾਬ ਮਾਪੇ ਦੇਂਦੇ ਹਨ, ਉਹੋ ਜਿਹਾ ਮੁਢ ਬਝਦਾ ਹੈ। ਦੂਜੀ ਇਟ ਉਦਨ ਲਗਦੀ ਹੈ, ਜਿਦਨ ਬੱਚਾ ਸਿਆਣਿਆਂ ਦੀ ਨਜ਼ਰ ਵਿਚ ਕੋਈ ਨਾਮੁਨਾਸਬ ਲਿੰਗ-ਸ਼ੋਖ਼ੀ ਦਾ ਇਜ਼ਹਾਰ ਕਰਦਾ ਹੈ। ਜੇ ਮਾਪਿਆਂ ਨੇ ਉਸ ਵੇਲੇ ਉਹਦੇ ਮਨ ਵਿਚ ਗੁਨਾਹ ਦਾ ਅਹਿਸਾਸ ਪੈਦਾ ਕਰ ਦਿਤਾ ਤਾਂ ਉਹਦੀ ਨੀਂਹ ਵਿਚ ਅਨ-ਬੁੱਝੇ ਚੂਨੇ ਦੀ ਢੇਮ ਦਬੀ ਗਈ। ਪਤਾ ਨਹੀਂ ਕਦੋਂ ਫੁਲ ਪਵੇ ਤੇ ਸਾਰੀ ਉਸਾਰੀ ਵਿਚ ਤ੍ਰੇੜਾਂ ਪਾ ਦੇਵੇ।

ਤੀਜੀ ਇਟ ਜਦੋਂ ਉਹਦੀ ਦਿਲਚਸਪੀ ਕਿਸੇ ਲੜਕੇ ਜਾਂ ਲੜਕੀ ਵਿਚ ਜਾਗਦੀ ਹੈ, ਕੋਈ ਖ਼ਤ ਵਿਚੋਂ ਦੀ ਲੰਘਦਾ ਹੈ, ਤੇ ਮਾਪਿਆਂ ਨੂੰ ਪਤਾ ਲਗਦਾ ਹੈ।

ਜੇ ਇਸ ਵੇਲੇ ਕਿਸੇ ਨੇ ਅੰਦਰ ਵੜ ਕੇ ਸਿਰ ਤੇ ਦੁਹਥੜਾਂ ਮਾਰੀਆਂ ਤੇ ਬਚਿਆਂ ਨੂੰ ਆਖਿਆ ਕਿ ਉਹ ਨਿਜੜੇ ਹੀ ਜੰਮਦੇ, ਤਾਂ ਲਗੀਆਂ ਇਟਾਂ ਦੇ ਜੋੜ ਖ਼ਾਲੀ ਹੋ ਜਾਂਦੇ ਹਨ, ਪੋਲੀ ਦੀਵਾਰ ਖੜੀ ਤਾਂ ਰਹਿੰਦੀ ਹੈ, ਪਰ ਕੋਈ ਧੱਕਾ ਨਹੀਂ ਸਹਾਰ ਸਕਦੀ।

ਸਿਆਣਪ ਇਸ ਵਿਚ ਹੈ, ਕਿ ਬਚੇ ਦਾ ਲਿੰਗ-ਵਿਕਾਸ ਉਹਦੇ ਹਰ ਹੋਰ ਵਿਕਾਸ ਨਾਲੋਂ ਬਹੁਤੇ ਧਿਆਨ ਨਾਲ ਜਾਚਿਆ ਜਾਏ

ਉਹਦੀ ਉਮਰ ਦੇ ਔਖੇ ਸਾਲਾਂ ਵਿਚ ਹਰ ਕਦਮ ਤੇ ਸਹਾਇਤਾ ਦਿਤੀ ਜਾਏ। ਤਿੰਨ ਤੋਂ ਛੇ, ਤੇ ਬਾਰਾਂ ਤੋਂ ਅਠਾਰਾਂ ਵਰ੍ਹੇ ਬੜਾ ਧਿਆਨ ਤੇ ਬੜੀ ਕੋਮਲਤਾ ਮੰਗਦੇ ਹਨ।

ਇਸ ਵੇਲੇ ਖੁਲ੍ਹੇ ਦਿਲ ਨਾਲ ਜ਼ਿੰਦਗੀ ਦੀਆਂ ਅਸਲੀਅਤਾਂ ਨੂੰ ਵਿਚਾਰ ਸਕਣ ਵਾਲੇ ਮਾਪਿਆਂ ਨੂੰ ਸਿਫ਼ਾਰਸ਼ ਕਰਨਾ ਚਾਂਹਦਾ ਹਾਂ ਕਿ ਜੇ ਲੜਕਿਆਂ ਨੇ ਉਮਰ ਦਾ ਬਹੁਤਾ ਹਿਸਾ ਇਕ ਇਸਤ੍ਰੀ ਨਾਲ ਹੀ ਗੁਜ਼ਾਰਨਾ ਹੈ ਤੇ ਜੇ ਇਸ ਇਸਤ੍ਰੀ ਦੀ ਸੰਤਾਨ ਨੇ ਖ਼ਾਨਦਾਨ ਦੇ ਨਕਸ਼ ਬਨਾਣੇ ਤੇ ਭਾਈਚਾਰੇ ਦੇ ਦੁਖ ਸੁਖ ਵਧਾਣੇ ਜਾਂ ਘਟਾਣੇ ਹਨ, ਤਾਂ ਏਸ ਇਸਤ੍ਰੀ ਤਕ ਪਹੁੰਚਣ ਦੇ ਰਾਹ ਹਰ ਪਾਸਿਓਂ ਬੰਦ ਨਹੀਂ ਰਖਣੇ ਚਾਹੀਦੇ।

ਇਸ ਨਸਲ ਦਾ ਨੌਜਵਾਨ ਚੰਗਾ ਲੜਕਾ ਤੇ ਨੌਜਵਾਨ ਚੰਗੀ ਲੜਕੀ ਬੜੀਆਂ ਤਰਸ ਯੋਗ ਵਿਅਕਤੀਆਂ ਹਨ। ਮੰਦੇ ਲੜਕੇ ਲੜਕੀਆਂ ਨੂੰ ਬਹੁਤਾ ਵਡਾ ਖ਼ਤਰਾ ਨਹੀਂ, ਉਹ ਸਿਰਫ਼ ਗੁਮਰਾਹ ਤੁਰ ਰਹੇ ਹਨ। ਇਕ ਥਾਂ ਨਿਰ-ਉਤਸਾਹ ਖਲੋਣ ਵਾਲੀ ਹਾਲਤ ਦਰਦਨਾਕ ਹੁੰਦੀ ਹੈ। ਅਨੇਕਾਂ ਨੌਜਵਾਨ ਚਿਹਰੇ ਬਿਲਕੁਲ ਖ਼ਾਲੀ ਤੇ ਉਦਾਸ ਦਿਸਦੇ ਹਨ। ਇਹਨਾਂ ਚੋਂ ਕਈਆਂ ਦੇ ਦਿਲਾਂ ਵਿਚ ਬੇ-ਭਰੋਸਗੀ, ਕਈਆਂ ਦੇ ਅੰਦਰ ਗੁਨਾਹ ਦਾ ਅਹਿਸਾਸ ਹੈ, ਕਈ ਆਪਣੇ ਪੈਰ ਬੱਝੇ ਹੋਏ ਮਹਿਸੂਸ ਕਰਦੇ ਹਨ।

ਸਾਡਾ ਕੀਮਤੀ ਖ਼ਜ਼ਾਨਾ ਬੇ-ਕੀਮਤੀ ਹੁੰਦਾ ਜਾ ਰਿਹਾ ਹੈ।

ਮਾਪੇ ਇਹਨਾਂ ਉਦਾਸ ਪੁਤ੍ਰਾਂ ਧੀਆਂ ਦੇ ਮਨਾਂ ਵਿਚ ਝਾਕਣ। ਉਹਨਾਂ ਉਤੋਂ ਆਪਣੇ ਤਅਸਬਾਂ ਦਾ ਭਾਰ ਲਾਹ ਲੈਣ, ਉਨ੍ਹਾਂ ਨੂੰ ਆਪਣੀ ਦੋਸਤੀ ਦਾ ਹਥ ਦੇਣ। ਗੁੰਝਲੇ ਦਿਲ ਨਾਲੋਂ ਕੋਈ ਵਡਾ ਨਰਕ ਨਹੀਂ। ਇਹ ਮੁਆਮਲਾ ਬਚਿਆਂ ਦਾ ਆਪਣਾ ਹੈ। ਸਾਡਾ ਫ਼ਰਜ਼ ਸਹਾਇਤਾ ਦੇਣੀ ਹੈ। ਅਸੀਂ ਇਸ ਮੁਆਮਲੇ ਨੂੰ ਆਪਣਾ ਬਣਾ ਕੇ ਸਹਾਇਤਾ ਤੋਂ ਵੰਚਿਤ ਹੀ ਨਹੀਂ, ਨਾਰਾਜ਼ਗੀ ਹੇਠਾਂ ਜਵਾਨ

ਦਿਲਾਂ ਨੂੰ ਚੂਰ ਕਰ ਦੇਂਦੇ ਹਾਂ ।

ਜਦੋਂ ਬਚੇ ਦੀ ਉਮਰ ਬਾਰ੍ਹਾਂ ਵਰ੍ਹਿਆਂ ਤੋਂ ਟਪ ਜਾਏ, ਤਾਂ ਉਹਦੀ ਜਾਗਰਤਾ ਦੇ ਨਾਲ ਨਾਲ ਉਹਨੂੰ ਲੋੜੀਂਦਾ ਲਿੰਗ-ਗਿਆਨ ਦਿਤਾ ਜਾਏ । ਉਹਦੇ ਲਿੰਗ-ਸਵਾਲ ਤੇ ਉਹਦੀਆਂ ਲਿੰਗ-ਰੀਝਾਂ ਵਿਚ ਪੂਰੀ ਦਿਲਚਸਪੀ ਲਈ ਜਾਏ, ਉਹਨੂੰ ਆਪਣੀ ਦੋਸਤੀ ਦੀ ਤਾਕਤ ਮਹਿਸੂਸ ਕਰਾਈ ਜਾਏ। ਬਚੇ ਨੂੰ ਭਰੋਸਾ ਹੋ ਜਾਏ ਕਿ ਉਹ ਇਕੱਲਾ ਨਹੀਂ ਉਸਨੂੰ ਮਾਪਿਆਂ ਕੋਲੋਂ ਲੁਕ ਛਿਪ ਕੇ ਜੀਉਣ ਦੀ ਕੋਈ ਮਜਬੂਰੀ ਨਹੀਂ, ਉਹਦੇ ਮਾਪੇ ਹਰ ਅਵਸਥਾ ਵਿਚ ਉਹਦੇ ਦੋਸਤ ਹਨ ।

ਅਠਾਰਾਂ ਵਰ੍ਹਿਆਂ ਦੇ ਬਾਅਦ ਬੱਚੇ ਦੇ ਮੁਆਮਲਿਆਂ ਵਿਚ ਉਹਦੀ ਮਰਜ਼ੀ ਤੋਂ ਬਿਨਾ ਝਾਕਣ ਦਾ ਬਿਲਕੁਲ ਜਤਨ ਨਾ ਕੀਤਾ ਜਾਏ । ਉਹਦੇ ਖ਼ਤ ਨਾ ਖੋਹਲੇ ਜਾਣ, ਉਹਦੀਆਂ ਦੋਸਤੀਆਂ ਉਤੇ ਕੋਈ ਬੰਧਨ ਨਾ ਲਾਇਆ ਜਾਏ ।

ਜੇ ਅਠਾਰਾਂ ਵਰ੍ਹੇ ਤਰਬੀਅਤ ਵਾਲੇ ਘਰ ਵਿਚ ਬੱਚਾ ਪਾਲਿਆ ਹੈ, ਤਾਂ ਉਹ ਆਪਣੀ ਪਰਵਾਹ ਚੰਗੀ ਤਰ੍ਹਾਂ ਕਰ ਸਕਦਾ ਹੈ। ਉਹ ਨਹੀਂ ਵਿਗੜੇਗਾ । ਜਿਹੜਾ ਵੀ ਵਿਗਾੜ ਉਹਦੇ ਵਿਚੋਂ ਕਦੇ ਨਿਕਲੇਗਾ, ਉਹਦਾ ਮੁਢ ਪਹਿਲੀ ਉਮਰ ਵਿਚ ਹੀ ਬਝ ਚੁਕਾ ਹੋਵੇਗਾ, ਉਹ ਕਦੇ ਵੀ ਨਵਾਂ ਨਹੀ ਹੋਵੇਗਾ ।

ਬੱਚਿਆਂ ਨੂੰ ਸਾਥੀ ਲਭਣ ਲਈ ਮੈਦਾਨ ਪੈਦਾ ਕਰ ਕੇ ਦੇਣਾ ਵੀ ਮਾਪਿਆਂ ਦਾ ਫ਼ਰਜ਼ ਹੈ । ਦੋਸਤਾਂ ਰਿਸ਼ਤੇਦਾਰਾਂ ਦਾ ਜੀਵਨ ਬਹੁਤ ਹਦ ਤਕ ਸਾਂਝਾ ਕੀਤਾ ਜਾਏ, ਤਾਂ ਕਿ ਬੱਚੇ ਬੱਚੀਆਂ ਮਿਲਣ, ਇਕ ਦੂਜੇ ਨੂੰ ਚੰਗਿਆਂ ਲਗਣ ਦੀ ਕੋਸ਼ਿਸ਼ ਕਰਨ, ਚਿਠੀਆਂ ਲਿਖਣ । ਹਮਦਰਦ ਅੱਖਾਂ ਉਹਨਾਂ ਦੇ ਹਰ ਅਮਲ ਉਤੇ ਰਹਿਣ, ਪਰ ਤਾੜਦੀ ਅੱਖ ਦਾ ਸਹਿਮ ਕਦੇ ਉਹਨਾਂ ਨੂੰ ਨਾ ਹੋਵੇ। ਪਿਆਰ ਤੇ ਪ੍ਰਸੰਸਾ ਨਾਲ ਗੰਦਗੀ ਨੂੰ ਕਦੇ ਨਾ ਜੋੜਿਆ

ਜਾਏ । ਪਿਆਰ ਤੇ "ਰੋਮਾਂਸ" ਲਈ ਉਹਨਾਂ ਦੇ ਹਿਰਦਿਆਂ ਨੂੰ ਸਗੋਂ ਕਈ ਵਾਰੀ ਟੁੰਬਿਆ ਜਾਏ। ਜਿਸ ਬੱਚੇ ਵਿਚ ਇਸ ਨੁਕਤੇ ਤੋਂ ਕੁਝ ਘਾਟ ਦਿਸੇ, ਉਹਦੇ ਬਾਰੇ ਸਿਆਣਿਆਂ ਕੋਲੋਂ ਸਲਾਹ ਲਈ ਜਾਏ।

ਅਮਰੀਕਾ ਵਿਚ ਸਾਡੀ ਕਲੱਬ ਦੀ ਇਕ ਮਾਂ ਨੇ ਮੈਨੂੰ ਉਚੇਚਾ ਆਖਿਆ ਸੀ, ਕਿ ਉਹਦੀ ਜਵਾਨ ਧੀ ਆਪਣੇ ਮੁੰਡੇ ਜਮਾਤੀਆਂ ਨਾਲ ਨਿਘੀ ਨਹੀਂ, ਉਹਨਾਂ ਨਾਲ ਘੁਟ ਕੇ ਹਥ ਨਹੀਂ ਮਿਲਾਂਦੀ, ਜੇ ਕੋਈ ਨਾਲ ਜਾਣ ਲਈ ਆਖੇ ਤਾਂ ਸ਼ੌਕ ਨਹੀਂ ਵਸਦੀ। ਉਹਦੀ ਖ਼ਾਹਿਸ਼ ਸੀ, ਕਿ ਮੈਂ ਉਸ ਕੁੜੀ ਦੇ ਮਨ ਨੂੰ ਫੋਲ ਕੇ ਕੋਈ ਗੁੰਝਲ ਦੂਰ ਕਰਾਂ।

ਸਾਡੇ ਭਾਈਚਾਰੇ ਵਿਚ ਇਸ ਵੇਲੇ ਨਿਹਾਇਤ ਗ਼ੈਰ ਜ਼ਰੂਰੀ ਗੱਲਾਂ ਤੇ ਜ਼ੋਰ ਦਿਤਾ ਜਾ ਰਿਹਾ ਹੈ, ਮੰਗਣੀ ਦੀਆਂ ਰਸਮਾਂ, ਮੌਕੇ ਮੌਕੇ ਦਾ ਪਾਠ, ਵਿਆਹ ਦੀਆਂ ਪਾਰਟੀਆਂ, ਮਿਲਣੀਆਂ, ਦਾਜ, ਮੰਦਿਰਾਂ ਚੋਂ ਨਾਂ ਰਖਾਣੇ, ਪਾਣੀ ਚਖਾਣੇ ਆਦਿ। ਪਰ ਚੰਗੇ ਸਾਥੀ ਕਿਥੋਂ ਮਿਲਣ, ਕੀਕਰ ਮਿਲਣ, ਤੇ ਕੀਕਰ ਪਰਖੇ ਜਾਣ, ਇਹ ਕਿਸੇ ਦੇ ਧਿਆਨ ਵਿਚ ਨਹੀਂ, ਸਗੋਂ ਇਸ ਦੇ ਖ਼ਿਲਾਫ਼ ਅਨੇਕਾਂ ਮਨਾਹੀਆਂ ਹਨ।

ਵਫ਼ਾਦਾਰੀ ਦੀ ਸਿਖਿਆ ਹਰ ਵਿਆਹ ਤੇ ਦਿਤੀ ਜਾਂਦੀ ਹੈ। ਇਸ਼ਟ ਦੇ ਸਾਹਮਣੇ ਇਕਰਾਰ ਲਏ ਜਾਂਦੇ ਹਨ। ਪਰ ਇਸ ਹਕੀਕਤ ਤੋਂ ਸਭ ਅੱਖਾਂ ਬੰਦ ਹਨ, ਜਿਸ ਤਰ੍ਹਾਂ ਥਾਲੀ ਇਕੋ ਹੀ ਥਾਂ ਤੋਂ ਉਂਗਲ ਉਤੇ ਸਾਵੀਂ ਖੜੋ ਸਕਦੀ ਹੈ, ਉਸੇ ਤਰ੍ਹਾਂ ਵਫ਼ਾ ਵੀ ਸਿਰਫ਼ ਉਸੇ ਇਕ ਇਸਤਰੀ ਨਾਲ ਰਖੀ ਜਾ ਸਕਦੀ ਹੈ ਜਿਸ ਨਾਲ ਰਹਿ ਕੇ ਖ਼ੁਸ਼ੀ ਹੁੰਦੀ ਹੋਵੇ। ਦੂਰ ਰਹਿ ਕੇ ਦੁਖ ਦੇ ਸਕਣ ਵਾਲੇ ਦੁਸ਼ਮਨ ਨਾਲ ਵਫ਼ਾ ਕਾਇਮ ਰਖਣੀ ਆਸਾਨ ਹੈ, ਪਰ ਸਦਾ

ਕੋਲ ਰਹਿੰਦੇ, ਨਾਖ਼ੁਸ਼ ਰਖਣ ਵਾਲੇ ਸਾਥੀ ਨਾਲ ਵਫ਼ਾ ਨਹੀਂ ਰਖੀ ਜਾ ਸਕਦੀ। ਜਿਨ੍ਹੂੰ ਜ਼ਖਣੀ ਪੈ ਜਾਏ, ਜਾਂ ਉਹਦਾ ਸਰੀਰ ਬੀਮਾਰ ਹੋ ਜਾਂਦਾ ਹੈ, ਤੇ ਜਾਂ ਮਨ।

ਸਾਡਾ ਇਹ ਯੁਗ ਮਾਨਸਿਕ ਤੌਰ ਤੇ ਬਿਲਕੁਲ ਲੂਲ੍ਹਾ ਹੋ ਗਿਆ ਹੈ। ਇਹਦੇ ਕਈ ਜਜ਼ਬਾਤੀ ਅੰਗ ਬੱਝੇ ਰਹਿਣ ਕਰਕੇ ਝੜ ਗਏ ਹਨ। ਇਹਦਾ ਇਲਾਜ ਕਿਸੇ ਧਰਮ ਦਾ ਪਰਚਾਰ ਨਹੀਂ, ਸਮਾਧੀਆਂ ਵਿਚ ਲਿਵ ਲਾਣਾ ਨਹੀਂ, ਪਵਿਤਰਤਾ ਲਈ ਪ੍ਰਾਰਥਨਾਆਂ ਕਰਨਾ ਨਹੀਂ। ਇਹਦਾ ਇਲਾਜ ਇਹ ਹੈ ਕਿ ਜਿਸ ਤਰ੍ਹਾਂ ਅਸੀ ਆਪਣਾ ਸਰੀਰਕ ਜੀਵਨ ਮਾਦੇ ਦੀਆਂ ਨਵੀਆਂ ਢੂੰਡਾਂ ਦਾ ਅਨਸਾਰੀ ਬਣਾਂਦੇ ਜਾ ਰਹੇ ਹਾਂ – ਦੀਵੇ ਛਡ ਕੇ ਲੈਂਪ, ਲੈਂਪ ਛਡ ਕੇ ਬਿਜਲੀ, ਲਕੜ ਛਡ ਕੇ ਕੋਲਾ, ਕੋਲਾ ਛਡ ਕੇ ਗੈਸ, ਗਡੇ ਛਡ ਕੇ ਟਾਂਗੇ, ਟਾਂਗੇ ਛਡ ਕੇ ਰੇਲਾਂ, ਰੇਲਾਂ ਛਡ ਕੇ ਮੋਟਰਾਂ, ਮੋਟਰਾਂ ਛਡ ਕੇ ਹਵਾਈ ਜਹਾਜ਼ ਵਰਤਦੇ ਜਾ ਰਹੇ ਹਾਂ, ਤੇ ਪਤਾ ਨਹੀਂ ਅਗਲੇ ਦਸਾਂ ਵਰ੍ਹਿਆਂ ਵਿਚ ਕੀ ਕੁਝ ਵਰਤਣ ਲਗ ਪਵਾਂਗੇ – ਉਸੇ ਤਰ੍ਹਾਂ ਆਪਣੇ ਮਾਨਸਿਕ ਜੀਵਨ ਨੂੰ ਵੀ ਨਵੀਆਂ ਢੂੰਡਾਂ ਦਾ ਅਨਸਾਰੀ ਬਣਾਂਦੇ ਜਾਈਏ।

ਨਵੇਂ ਮਾਰਗ ਦੇ ਵਲਾਂ, ਮੋੜਾਂ ਤੋਂ ਬੇ-ਧਿਆਨ ਰਹਿਣਾ ਤੇ ਪੁਰਾਣੇ ਮਾਰਗ ਦਾ ਚਿਤਰ ਮਨ ਵਿਚ ਵਸਾਈ ਰਖਣਾ ਬੁਢਾਪਾ ਹੈ। ਜਵਾਨੀ ਦਾ ਸੰਬੰਧ ਉਮਰ ਨਾਲ ਨਹੀਂ, ਖ਼ਿਆਲਾਂ ਨਾਲ ਹੈ। ਜਦੋਂ ਕੋਈ ਨਵੀਂ ਅਸਲੀਅਤ ਨੂੰ ਪਰਵਾਨ ਕਰਨੋ ਇਨਕਾਰ ਕਰਦਾ ਹੈ, ਉਦੋਂ ਉਹ ਬੁਢਾ ਹੋ ਗਿਆ ਹੈ, ਭਾਵੇਂ ਉਹ ਉਮਰ ਵਿਚ ਜਵਾਨ ਹੀ ਹੋਵੇ।

ਸਦਾ-ਜਵਾਨੀ ਲਈ ਖ਼ੁਸ਼-ਵਿਆਹ ਲਾਜ਼ਮੀ ਹੈ। – ਤੇ ਸਰਬ-

ਸੰਸਾਰਕ ਪੈਮਾਨੇ ਤੇ ਸਦਾਚਾਰ ਲਈ ਲਾਜ਼ਮੀ ਇਹ ਹੈ, ਕਿ ਹਰ ਕਿਸੇ ਦਾ ਉਹਦੀ ਰੋਟੀ ਤੇ ਉਹਦੀ ਵਹੁਟੀ ਤਕ ਪਹੁੰਚਣ ਦਾ ਰਾਹ ਖ਼ਾਲੀ ਕੀਤਾ ਜਾਏ। ਰੋਟੀ ਲਈ ਸਿਰਫ਼ ਸਮ੍ਰੱਥਾ ਅਨੁਸਾਰ ਕੰਮ ਕਰਨ ਦੀ ਇੱਛਾ ਤੇ ਵਹੁਟੀ ਲਈ ਉਹਦੀ ਰਜ਼ਾ ਹਾਸਲ ਕਰ ਲੈਣ ਦੀ ਸ਼ਰਤ ਹੋਵੇ।

ਫ਼ਰਵਰੀ— ੧੯੪੬



# ਵਿਆਹ ਦੀ ਰਸਮ

ਸਾਡੇ ਮੁਲਕ ਦੇ ਕਈ ਹਿਸਿਆਂ ਵਿਚ ਵਿਆਹ ਦੀ ਰਸਮ ਏਨੀ ਗੁੰਝਲਦਾਰ ਬਣ ਗਈ ਹੈ, ਕਿ ਕਈ ਥਾਈਂ ਉਸ ਦੇ ਖ਼ਿਲਾਫ਼ ਕਾਨੂੰਨ ਬਨਾਣੇ ਪਏ ਹਨ।

ਬੰਗਾਲ ਤੇ ਬੰਬਈ ਵਿਚ ਖ਼ਾਸ ਕਰ ਕੁੜੀਆਂ ਦੇ ਵਿਆਹ ਮਾਪਿਆਂ ਦੀ ਚਿੰਤਾ ਬਣੇ ਰਹਿੰਦੇ ਹਨ। ਬੰਗਾਲ ਵਿਚ ਤਾਂ ਕਈ ਕੁੜੀਆਂ ਮਾਪਿਆਂ ਦੀ ਤਕਲੀਫ਼ ਨਾਂ ਸਹਾਰ ਸਕਣ ਕਰ ਕੇ ਖ਼ੁਦਕੁਸ਼ੀ ਕਰ ਲੈਂਦੀਆਂ ਹਨ।

ਤੇ ਜਿਨ੍ਹਾਂ ਥੋੜੇ ਲੋਕਾਂ ਲਈ ਵਿਆਹ ਕੋਈ ਮਾਇਕ ਚਿੰਤਾ ਨਹੀਂ, ਉਹ ਵਾਧੂ ਵਖਾਲਿਆਂ ਨਾਲ, ਖ਼ੂਬਸੂਰਤੀ ਤੇ ਖ਼ੁਸ਼ੀ ਦੀ ਥਾਂ, ਏਸ ਰਸਮ ਨੂੰ ਕੋਝ ਤੇ ਕਸ਼ਟ ਬਣਾ ਦੇਂਦੇ ਹਨ।

ਮੇਰੀ ਪਹਿਲੀ ਸਿਫ਼ਾਰਸ਼ ਰਸਮਾਂ ਬਾਰੇ ਇਹ ਹੈ, ਕਿ ਕੋਈ ਰਸਮ ਏਡੀ ਬੇਲਚਕ ਨਾ ਬਣਾਈ ਜਾਏ ਕਿ ਉਹ ਖ਼ੁਸ਼ੀ ਦੀ ਥਾਂ ਗਲਾਵਾਂ ਬਣ ਜਾਏ। ਰਸਮ ਦਾ ਮਨੋਰਥ ਸ਼ਖ਼ਸੀ ਫ਼ੈਸਲਿਆਂ ਨੂੰ ਸੁਖਾਲਾ ਕਰਨਾ ਹੁੰਦਾ ਹੈ। ਜੇ ਕੋਈ ਰਸਮ ਮੁਸ਼ਕਲਾਂ ਵਧਾਂਦੀ ਹੋਵੇ, ਤਾਂ ਉਹ ਟੁਟਣਾ ਮੰਗ ਰਹੀ ਹੈ।

ਦੂਜੀ ਸਿਫ਼ਾਰਸ਼ ਇਹ ਸਮਝ ਲੈਣਾ ਹੈ, ਕਿ ਰਸਮ ਜ਼ਿੰਦਗੀ ਵਿਚ

ਰੰਗ ਤੇ ਉਤਸਾਹ ਪੈਦਾ ਕਰਨ ਲਈ ਹੁੰਦੀ ਹੈ। ਤੇ ਜੇ ਬਦਰੰਗ ਪੈਦਾ ਕਰੇ ਤੇ ਰਾਹ ਰੋਕੇ, ਤਾਂ ਇਹ ਸੋਚ ਤੋਂ ਖ਼ਾਲੀ ਹੋਣ ਦੀ ਸੂਚਨਾ ਹੈ।

ਕਿਸੇ ਰਸਮ ਨੂੰ ਆਪਣਾ ਖ਼ੁਦਾ ਨਾ ਬਣਾਇਆ ਜਾਏ। ਤੇ ਜਿਸ ਰਸਮ ਨਾਲੋਂ ਵਧੇਰੇ ਸਾਦੀ ਤੇ ਸੁਹਣੀ ਰਸਮ ਖ਼ਿਆਲ ਕੀਤਾ ਜਾ ਸਕਦਾ ਹੈ, ਉਹ ਰਸਮ ਫ਼ੌਰਨ ਹਟਾਈ ਜਾਏ।

ਹਰ ਕਿਸੇ ਕੋਲੋਂ ਜ਼ਿੰਦਗੀ ਆਸ ਰਖਦੀ ਹੈ, ਕਿ ਉਹ ਪ੍ਰਚੱਲਤ ਰਸਮਾਂ ਨੂੰ ਚੰਗੇਰੀਆਂ ਬਣਾਨ ਵਿਚ ਮਦਦ ਦੇਵੇਗਾ। ਰਸਮ ਦੀ ਚੰਗਿਆਈ ਦੀ ਕਸੌਟੀ ਇਹ ਹੈ :–

੧. ਵੇਖਣ ਵਿਚ ਖ਼ੂਬਸੂਰਤ ਹੋਵੇ,

੨. ਸਾਥੀਆਂ ਲਈ ਅਨਹੋਣੇ ਟੀਚੇ ਦੀ ਔਖਿਆਈ ਪੈਦਾ ਨਾ ਕਰੇ।

ਜੋ ਕੁਝ ਸਾਥੀਆਂ ਲਈ ਕਰਨਾ ਔਖਾ ਹੋਵੇ, ਉਹ ਘਰ ਦੇ ਪਰਦੇ ਵਿਚ ਨਿੱਜੀ ਤਸੱਲੀ ਲਈ ਕੀਤਾ ਜਾ ਸਕਦਾ ਹੈ, ਪਰ ਜੋ ਕੁਝ ਵਿਖਾ ਕੇ ਕੀਤਾ ਜਾਏ, ਉਹ ਆਮ ਸਾਥੀਆਂ ਦੇ ਵਿਤੋਂ ਉਚਾ ਨਹੀਂ ਹੋਣਾ ਚਾਹੀਦਾ।

ਇਹਨਾਂ ਹੱਦਾਂ ਦੇ ਅੰਦਰ ਮੈਂ ਜਿਸ ਤਰ੍ਹਾਂ ਆਪਣੀ ਲੜਕੀ ਦਾ ਵਿਆਹ ਕਰਨਾ ਚਾਹੁੰਦਾ ਹਾਂ, ਉਸ ਤਰ੍ਹਾਂ ਦੀ ਰਸਮ ਲਫ਼ਜ਼ਾਂ ਵਿਚ ਲਿਖਦਾ ਹਾਂ :–

ਸ਼ੁਰੂ ਮੈਂ ਏਥੋਂ ਕਰਦਾ ਹਾਂ, ਕਿ ਮੇਰੀ ਬੱਚੀ ਨੇ ਆਪਣੇ ਲਈ ਸਾਥੀ ਚੁਣ ਲਿਆ ਹੈ। ਇਸ ਨੌਜਵਾਨ ਨੂੰ ਮੈਂ ਚਾਹਾਂਗਾ ਕਿ ਉਹ ਆਪਣੇ ਪਿਤਾ ਜੀ ਕੋਲੋਂ ਮੈਨੂੰ ਖ਼ਤ ਲਿਖਵਾਏ, ਕਿ ਉਹ ਉਸ ਚੋਣ ਲਈ ਮੇਰੀ ਪਰਵਾਨਗੀ ਨੂੰ ਆਪਣੀ ਖ਼ੁਸ਼ੀ ਸਮਝਣਗੇ।

ਕੁੜਮਾਈ ਦੇ ਬਾਅਦ ਵਿਆਹ ਦੀ ਤਾਰੀਖ਼ ਆ ਗਈ ਹੈ। ਪਹਿਲਾ ਸਵਾਲ ਜੰਜ ਦਾ ਹੋਵੇਗਾ। ਦੋ ਚੌਂਹ ਤੋਂ ਲੈ ਕੇ ਪੰਦਰਾਂ ਵੀਹ

ਨਜ਼ਦੀਕੀ ਦੋਸਤਾਂ ਤੇ ਪਿਆਰਿਆਂ ਵਿਚੋਂ, ਇਸਤ੍ਰੀਆਂ, ਮਰਦ, ਬੱਚੇ ਚੁਣੇ ਜਾਣ – ਇਹੋ ਜਿਹੇ ਕਿ ਦੋਹਾਂ ਕੁੜਮਾਂ ਨੂੰ ਸ਼ੋਭਾ ਦੁਆ ਸਕਣ। ਉਹਨਾਂ ਰਿਸ਼ਤੇਦਾਰਾਂ ਨੂੰ ਕਿਸੇ ਡਰੋਂ ਲਿਹਾਜ਼ੋਂ ਨਾਲ ਲੈ ਜਾਣਾ, ਜਿਨ੍ਹਾਂ ਨੂੰ ਆਪ ਅਸਾਂ ਕਦੇ ਘਰ ਰੋਟੀ ਖੁਆਣੀ ਨਹੀਂ ਚਾਹੀ, ਕੁੜਮਾਂ ਨਾਲ ਬੇ-ਇਨਸਾਫ਼ੀ ਕਰਨਾ ਹੈ। ਹਰ ਸ਼ਖ਼ਸ, ਹਰ ਚੀਜ਼ ਆਪਣੇ ਆਪਣੇ ਥਾਂ ਸੁਹੰਦੇ ਹਨ।

ਜੰਞ ਆ ਗਈ। ਜੰਞਾਂ ਦੇ ਜਲੂਸ ਅੱਵਲ ਤਾਂ ਬਹੁਤੇ ਹੀ ਕੋਝੇ ਹੁੰਦੇ ਹਨ, ਰਾਹ ਰੋਕਦੇ, ਤੇ ਸਮਾਂ ਖ਼ਰਾਬ ਕਰਦੇ ਹਨ। ਵਾਜਾ, ਆਤਿਸ਼ ਬਾਜ਼ੀ, ਭੰਡਾਂ ਦੇ ਭੰਘੜੇ ਬੜੀਆਂ ਬੇ-ਅਦਬ ਜਿਹੀਆਂ ਰਸਮਾਂ ਹਨ।

ਪਹਿਲੀ ਮੁਲਾਕਾਤ ਨੂੰ ਮਸਨੂਈ ਰੋਸ਼ਨੀ ਮਦਦ ਦੇਂਦੀ ਹੈ। ਇਸ ਲਈ ਮਿਲਣੀ ਲਈ ਡੂੰਘੀ ਸ਼ਾਮ ਦਾ ਵੇਲਾ ਚੰਗਾ ਹੈ। ਜੰਞ ਇਹੋ ਜਿਹੇ ਵੇਲੇ ਪਹੁੰਚੇ, ਕਿ ਨਹਾ ਧੋ ਕੇ, ਲੋੜ ਅਨੁਸਾਰ ਕੁਝ ਖਾ ਪੀ ਕੇ, ਜਾਂਞੀ ਜਦੋਂ ਤਿਆਰ ਹੋਣ, ਤਾਂ ਬੱਤੀਆਂ ਬਲ ਚੁਕੀਆਂ ਹੋਣ।

ਆਪਣੇ ਘਰ ਦੇ ਬੂਹੇ ਉਤੇ ਲੜਕੀ ਆਪਣੇ ਮਾਤਾ ਪਿਤਾ ਸਮੇਤ ਲੜਕੇ ਦਾ ਸੁਆਗਤ ਕਰੇ, ਤੇ ਸਾਰੇ ਜਾਂਞੀਆਂ ਨੂੰ ਖ਼ੁਸ਼ ਹੋ ਕੇ ਜੀਉ ਆਇਆਂ ਨੂੰ ਆਖੇ।

ਇਸ ਮੌਕੇ ਤੇ ਇਕ ਚੰਗਾ ਤੇ ਤਾਜ਼ਾ ਸੁਗੰਧਤ ਫੁੱਲਾਂ ਦਾ ਆਪ ਗੁੰਦਿਆ ਸਿਹਰਾ ਜੋ ਲੜਕੀ ਲੜਕੇ ਦੇ ਗਲ ਪਾਏ, ਤੇ ਲੜਕਾ ਇਸ ਸਿਹਰੇ ਨੂੰ ਅਦਬ ਨਾਲ ਚੁੰਮ ਕੇ ਗਲ ਪੁਆਏ, ਤਾਂ ਖ਼ੂਬਸੂਰਤੀ ਤੇ ਪ੍ਰੇਰਨਾ ਵਿਚ ਵਾਧਾ ਹੋ ਸਕਦਾ ਹੈ।

ਘਰ ਦੇ ਅੰਦਰ ਕਮਰੇ ਜਾਂ ਵਿਹੜੇ ਵਿਚ, ਮੌਸਮ ਅਨੁਸਾਰ ਲੜਕੀ ਦਾ ਸਾਰਾ ਪਰਵਾਰ ਬੈਠਾ ਹੋਵੇ ਤੇ ਉਹਨਾਂ ਦੇ ਨਾਲ ਜਾਂਞੀਆਂ ਦੇ ਬੈਠਣ ਲਈ ਕਾਫ਼ੀ ਥਾਂ ਹੋਵੇ।

ਲੜਕੀ ਦੇ ਨਾਲ ਲੜਕਾ ਤੇ ਲੜਕੀ ਦੇ ਮਾਤਾ ਪਿਤਾ, ਤੇ ਪਿਛੇ

ਸਾਰੇ ਜਾਂਜੀ ਉਥੇ ਪਹੁੰਚਣ। ਕੁੜੀ ਵਾਲਾ ਪਰਵਾਰ ਸੁਆਗਤ ਲਈ ਉਠੇ। ਲੜਕੀ ਜਾਂਜੀਆਂ ਨੂੰ ਬਹਿਣ ਲਈ ਬੇਨਤੀ ਕਰੇ। ਸਾਰੇ ਬਹਿ ਜਾਣ, ਸਿਰਫ ਲੜਕੀ ਤੇ ਲੜਕਾ ਖੜੇ ਰਹਿਣ।

ਲੜਕੀ ਲੜਕੇ ਨੂੰ ਨਾਲ ਲੈ ਕੇ ਆਪਣੇ ਪਰਵਾਰ ਨਾਲ ਵਾਕਫ਼ੀਅਤ ਕਰਾਏ।

ਫੇਰ ਲੜਕਾ ਆਪਣੇ ਪਰਵਾਰ ਤੇ ਲੜਕੀ ਆਪਣੇ ਪਰਵਾਰ ਵਿਚ ਬਹਿ ਜਾਏ। ਇਸ ਤੋਂ ਬਾਅਦ ਲੜਕਾ ਖੜੋ ਕੇ ਆਪਣੇ ਪਿਤਾ ਜੀ ਵਲ ਇਸ਼ਾਰਾ ਕਰ ਕੇ ਆਖੇ: "ਮੇਰੇ ਪਿਤਾ ਜੀ", ਉਧਰੋਂ ਲੜਕੀ ਖੜੋ ਕੇ ਆਪਣੇ ਪਿਤਾ ਵਲ ਇਸ਼ਾਰਾ ਕਰ ਕੇ ਆਖੇ: "ਮੇਰੇ ਪਿਤਾ ਜੀ।"

ਦੋਵੇਂ ਪਿਤਾ ਅਗਾਂਹ ਵਧ ਕੇ ਇਕ ਦੂਜੇ ਨਾਲ ਹਥ ਮਿਲਾਣ ਜਾਂ ਗਲਵਕੜੀ ਪਾਣ। ਏਸੇ ਤਰ੍ਹਾਂ ਮਾਤਾਆਂ, ਜੇ ਉਥੇ ਹੋਣ।

ਇਸ ਵੇਲੇ ਰੁਪਈਏ ਹਥ ਫੜਾਣੇ ਬੜੀ ਜਾਂਗਲੀ ਜਿਹੀ ਰਸਮ ਦਿਸਦੀ ਹੈ।

ਫੇਰ ਲੜਕਾ ਆਪਣੇ ਸੰਬੰਧੀਆਂ ਦੇ ਨਾਂ ਤੇ ਉਹਨਾਂ ਨਾਲ ਰਿਸ਼ਤੇਦਾਰੀ, ਇਕ ਇਕ ਕਰ ਕੇ ਦਸਦਾ ਜਾਏ। ਜਿਸ ਦਾ ਨਾਂ ਉਹ ਲਏ, ਉਹ ਉਠ ਕੇ ਕੁੜਮਾਂ ਨੂੰ ਪਰਨਾਮ ਕਰੇ। ਜਦੋਂ ਜਾਂਜੀਆਂ ਦੀ ਜਾਣ ਪਛਾਣ ਹੋ ਜਾਏ, ਤਾਂ ਲੜਕੀ ਓਸੇ ਤਰ੍ਹਾਂ ਆਪਣੇ ਪਰਵਾਰ ਦੀ ਜਾਣ ਪਛਾਣ ਕਰਾਏ।

ਇਸ ਮਿਲਣੀ ਦੇ ਬਾਅਦ ਦੋਵੇਂ ਪਰਵਾਰ ਇਕੱਠਾ ਖਾਣਾ ਖਾਣ, ਇਕੋ ਥਾਂ ਤੇ ਇਕੋ ਜਿਹਾ ਖਾਣਾ ਏਸ ਤਰ੍ਹਾਂ ਪ੍ਰੋਸਿਆ ਜਾ ਸਕਦਾ ਹੈ ਕਿ ਕਿਸੇ ਨੂੰ ਵੀ ਉਠ ਕੇ ਨਾ ਕੁਝ ਦੇਣਾ ਤੇ ਨਾ ਲੈਣਾ ਪਵੇ।

ਦਾਲ ਭਾਜੀ ਦੇ ਡੂੰਗੇ, ਪਾਣੀ ਦੇ ਜਗ, ਲੂਣਦਾਨੀਆਂ, ਅਚਾਰ, ਇਕ ਦੂਜੇ ਨੂੰ ਦੇਣ ਤੇ ਕੋਲੋਂ ਮੰਗਣ ਨਾਲ ਵਾਕਫ਼ੀਅਤ ਵਧਦੀ ਹੈ। ਏਹਨਾਂ ਮੌਕਿਆਂ ਉਤੇ ਨਵੀਆਂ ਦੋਸਤੀਆਂ ਦੀ ਧੜਕਣ ਮਹਿਸੂਸ

ਕੀਤੀ ਜਾ ਸਕਦੀ ਹੈ। ਧੋਤੇ ਪੁਤੇਤੇ ਵਖੋ ਵਖ ਪਾਸਿਆਂ ਤੇ ਬਹਿ
ਦੀ ਥਾਂ ਉਮਰ ਦੇ ਲਿਹਾਜ਼ ਨਾਲ ਰਲ ਮਿਲ ਕੇ ਬੈਠਣ; ਤੇ ਖਾਣ
ਖਾਣ ਨਾਲੋਂ ਵਾਕਫ਼ ਹੋਣ ਨੂੰ ਵਧੇਰੇ ਜ਼ਰੂਰੀ ਖ਼ਿਆਲ ਕਰਨ।

ਖਾਣਾ ਸਾਦਾ ਹੋਵੇ। ਚੀਜ਼ਾਂ ਬਹੁਤੀਆਂ ਨਾ ਹੋਣ, ਪਰ ਹਰ ਚੀ
ਬੜੇ ਸ਼ੌਕ ਨਾਲ ਤਿਆਰ ਕੀਤੀ ਤੇ ਬੜੀ ਰੀਝ ਨਾਲ ਪ੍ਰੋਸੀ ਹੋ
ਥਾਲੀਆਂ, ਪਲੇਟਾਂ, ਗਲਾਸ, ਚਮਚੇ, ਕੋਈ ਇਕ ਚੀਜ਼ ਵੀ ਮੌਕੇ ਨਾ
ਬੇ-ਤਾਲ ਨਾ ਹੋਵੇ।

ਖਾਣ ਵਾਲੀ ਥਾਂ ਖੁਲ੍ਹੀ ਤੇ ਫੁਲਾਂ ਤੋਂ ਖਾਲੀ ਨਾ ਹੋਵੇ। ਨ
ਠੰਢੀ ਹੋਵੇ, ਨਾ ਗਰਮ ਹੋਵੇ। ਖਾਣੇ ਉਤੇ ਹਾਸਾ ਹੋਵੇ, ਮਜ਼ਾ
ਮਸਖ਼ਰੀ ਹੋਵੇ, ਪਰ ਹਰ ਲਫ਼ਜ਼ ਚਮਕੀਲਾ, ਸੁਖਾਵਾਂ ਤੇ ਖੇੜਵਾਂ ਹੋ
ਕੋਈ ਖ਼ਿੱਚ ਨਾ ਹੋਵੇ, ਹੌਲਾ ਮਹਿਸੂਸ ਨਾ ਕਰੇ।

ਖਾਣ ਵਾਲਿਆਂ ਤੋਂ ਅਡ ਦੋ ਸਿਆਣੇ ਆਦਮੀ ਉਪਰੋਂ ਸਿਰ
ਇਹ ਵੇਖਣ ਕਿ ਹਰ ਕਿਸੇ ਨੂੰ ਪੂਰਾ ਧਿਆਨ ਮਿਲ ਰਿਹਾ ਹੈ।

ਜੇ ਨਾਲ ਦੇ ਕਮਰੇ ਵਿਚ ਸਾਜ਼ ਸੰਗੀਤ ਦੀ ਮਿਠੀ ਜਿਹੀ ਧੁ
ਹੋਵੇ ਤਾਂ ਖਾਣੇ ਦਾ ਸੁਆਦ ਵਧ ਜਾਂਦਾ ਹੈ। ਇਸ ਸੰਗੀਤ ਵਿ
ਲਫ਼ਜ਼ ਨਾ ਹੋਣ। ਇਸ ਮਤਲਬ ਲਈ ਬੜੇ ਸੁਹਣੇ ਰੀਕਾ
ਮਿਲ ਸਕਦੇ ਹਨ।

ਇਹ ਸ਼ਾਮ ਇਕ ਸਾਫ਼ ਸੁਥਰੇ ਘਰ ਦੇ ਘਰੋਗੀ ਵਾਯੂਮੰਡਲ ਵਿ
ਆਪਣੀ ਜ਼ਿੰਦਗੀ ਦਾ ਅਤਿ ਸੁਹਣਾ ਪਾਸਾ ਸਾਹਮਣੇ ਕਰ ਕੇ
ਨਵੀਆਂ ਸਾਂਝਾਂ ਦੇ ਉਤਸਾਹ ਵਿਚ ਬਿਤਾਈ ਜਾਏ।

ਰਾਤੀਂ ਅਤਿਥੀਆਂ ਦੇ ਆਰਾਮ ਲਈ ਪੂਰਾ ਧਿਆਨ ਦਿ
ਜਾਏ। ਮਹਿਮਾਨ-ਘਰ ਵਿਚ ਇਕ ਇਹੋ ਜਿਹਾ ਆਦਮੀ ਹਰ ਵੇ
ਰਹੇ, ਜਿਹੜਾ ਹਰ ਕਿਸੇ ਦੀ ਲੋੜ ਵਲ ਫ਼ੌਰਨ ਧਿਆਨ ਦੇ ਸਕੇ
ਭਾਵੇਂ ਸਾਬਣ ਤੌਲੀਏ ਆਦਿ ਹਰ ਜਾਂਜੀ ਕੋਲ ਆਪਣੇ ਹੋਣੇ ਚਾਹ
ਹਨ, ਪਰ ਇਹਤਿਆਤਨ ਕੁਝ ਤੌਲੀਏ, ਸਾਬਣ, ਦਾਤਨਾਂ ਮਹਿਮ

ਇਨਚਾਰਜ ਦੇ ਕੋਲ ਹਾਜ਼ਰ ਹੋਣ।

ਅਤਿਥੀ-ਸੁਆਗਤ ਜ਼ਿੰਦਗੀ ਦੇ ਅਤਿ ਸੁਹਣੇ ਹੁਨਰਾਂ ਵਿਚੋਂ ਹੈ। ਇਸ ਹੁਨਰ ਵਿਚ ਨਿਪੁੰਨਤਾ ਬਿਨਾਂ ਕੋਈ ਇਸਤ੍ਰੀ ਜਾਂ ਮਰਦ ਸੁਹਣਾ ਨਹੀਂ ਬਣ ਸਕਦਾ।

ਵਿਆਹ ਦੀ ਰਸਮ ਦਾ ਠੀਕ ਵਕਤ ਰਾਤੀਂ ਜਾਂਜੀਆਂ ਦੀ ਸਲਾਹ ਨਾਲ ਮੁਕੱਰਰ ਕੀਤਾ ਜਾਏ। ਇਹ ਵਕਤ ਜੇ ਨਾਸ਼ਤੇ ਤੇ ਪਹਿਲਾਂ ਹੋਵੇ ਤਾਂ ਚੰਗਾ ਹੈ।

ਘਰ ਦੇ ਖੁਲ੍ਹੇ ਕਮਰੇ ਜਾਂ ਵਿਹੜੇ ਵਿਚ ਦੋਹਾਂ ਪਰਵਾਰਾਂ ਦੇ ਬਹਿਣ ਲਈ ਪ੍ਰਬੰਧ ਹੋਵੇ। ਇਸ ਥਾਂ ਦੀ ਸਜਾਵਟ ਬੜੇ ਖ਼ਿਆਲ ਨਾਲ ਕੀਤੀ ਜਾਏ। ਝੰਡੀਆਂ, ਤੇ ਸ਼ਰੀਂਹ ਕੇਲੇ ਦੇ ਪੱਤੇ ਕੋਈ ਚੰਗੀ ਸਜਾਵਟ ਨਹੀਂ।

ਜੇ ਇਹ ਰਸਮ ਮਜ਼ਹਬੀ ਤੌਰ ਤੇ ਅਦਾ ਕਰਨੀ ਹੋਵੇ, ਤਾਂ ਆਪਣੇ ਇਸ਼ਟ ਦਾ ਪ੍ਰਕਾਸ਼ ਵੀ ਕੀਤਾ ਜਾਏ, ਜਾਂ ਵੇਦੀ ਆਦਿ ਗਡੀ ਜਾਏ।

ਜਦੋਂ ਸਾਰੇ ਬਹਿ ਜਾਣ ਤਾਂ ਮੌਕੇ ਮੁਤਾਬਕ ਦਸ ਜਾਂ ਵਧ ਮਿੰਟਾਂ ਲਈ ਬੜਾ ਸੁਹਣਾ ਜਿਹਾ ਸੰਗੀਤ ਹੋਵੇ। ਇਹ ਸੰਗੀਤ ਠੀਕ ਵਾਯੂਮੰਡਲ ਪੈਦਾ ਕਰਨ ਵਿਚ ਮਦਦ ਦੇਵੇਗਾ। ਠੀਕ ਵਾਯੂਮੰਡਲ ਉਹ ਹੈ, ਜਿਸ ਵਿਚ ਜ਼ਿੰਦਗੀ ਦੇ ਵਡੇ ਇਕਰਾਰ ਪੂਰਿਆਂ ਕਰਨ ਦੇ ਵਲਵਲੇ ਆਪ ਮੁਹਾਰੇ ਉਠਣ।

ਇਹ ਘੜੀ ਜ਼ਿੰਦਗੀ ਦੀਆਂ ਬਹੁਤ ਵਡੀਆਂ ਘੜੀਆਂ ਵਿਚੋਂ ਹੈ।

ਜਦੋਂ ਠੀਕ ਵਾਯੂਮੰਡਲ ਬੱਝ ਜਾਏ, ਓਦੋਂ ਲੜਕੀ ਉਠ ਕੇ ਦੋਹਾਂ ਪਰਵਾਰਾਂ ਨੂੰ ਪ੍ਰਨਾਮ ਕਰੇ ਤੇ ਭਾਵੇਂ ਜ਼ਬਾਨੀ ਤੇ ਭਾਵੇਂ ਪੜ੍ਹ ਕੇ ਹੇਠਲੇ ਭਾਵ ਪ੍ਰਗਟ ਕਰੇ :—

"ਮੇਰੇ ਮਾਤਾ ਪਿਤਾ ਜੀ ਤੇ ਸਾਰੇ ਮੇਰੇ ਸਨੇਹੀਓ!

"ਤੁਹਾਡੇ ਪਿਆਰ ਤੇ ਤੁਹਾਡੀ ਰਹਿਨੁਮਾਈ ਨੇ, ਮੈਂ ਸਮਝਦੀ ਹਾਂ, ਹੁਣ ਮੈਨੂੰ ਇਸ ਲਾਇਕ ਬਣਾ ਦਿਤਾ ਹੈ ਕਿ ਮੈਂ ਜ਼ਿੰਦਗੀ ਦੀ

ਉਸਾਰੀ ਵਿਚ ਆਪਣੇ ਹਿਸੇ ਦੀ ਜ਼ਿੰਮੇਵਾਰੀ ਲੈ ਸਕਾਂ। ਏਹੋ ਜ਼ਿੰਮੇਵਾਰੀ ਨੂੰ ਨਿਭਾਣ ਲਈ ਮੈਂ ... ... ... ... ... ਜੀ ਨੂੰ ਆਪਣਾ ਜੀਵਨ-ਸਾਥੀ ਚੁਣਿਆ ਹੈ। ਜਿਹੜੀਆਂ ਉਮੈਦਾਂ ਤੁਸਾਂ ਆਪਣੀ ਬੱਚੀ ਕੋਲੋਂ ਰਖੀਆਂ ਹਨ, ਉਹਨਾਂ ਨੂੰ ਸੰਪੂਰਨ ਕਰਨ ਲਈ ਜਿਹੋ ਜਿਹੇ ਸਹਾਇਕ ਦੀ ਮੈਨੂੰ ਲੋੜ ਸੀ, ਉਹੋ ਜਿਹਾ ਸਹਾਇਕ, ਮੈਂ ਭਰੋਸਾ ਰਖਦੀ ਹਾਂ, ਮੈਨੂੰ ... ... ... ... ਜੀ ਵਿਚ ਮਿਲੇਗਾ।

"ਮੈਂ ਆਪਣੀ ਚੋਣ ਲਈ ਆਪ ਸਾਰਿਆਂ ਦੀ ਅਸੀਸ ਤੇ ਪਰਵਾਨਗੀ ਮੰਗਦੀ ਹਾਂ!"

ਇਸ ਦੇ ਬਾਅਦ ਲੜਕਾ ਉਠ ਕੇ ਏਸ ਭਾਵ ਵਿਚ ਕੁਝ ਆਖੇ:–

"ਮੈਨੂੰ ਮਾਣ ਹੈ ਕਿ.........ਜੀ ਨੇ ਮੈਨੂੰ ਆਪਣਾ ਜੀਵਨ-ਸਾਥੀ ਚੁਣਿਆ ਹੈ, ਤੇ ਆਪ ਵਰਗੇ ਚੰਗੇ ਪਰਵਾਰ ਵਿਚ ਸ਼ਾਮਲ ਹੋਣ ਦੀ ਇੱਜ਼ਤ ਮੈਨੂੰ ਦਿਤੀ ਹੈ। ਏਸ ਇੱਜ਼ਤ ਦੇ ਲਾਇਕ ਹੋਣ ਲਈ ਮੈਂ ਹਰ ਜਤਨ ਕਰਾਂਗਾ।

"ਮੈਂ ਬੜੇ ਅਦਬ ਨਾਲ ਆਪ ਦੀਆਂ ਸ਼ੁਭ ਇਛਾਆਂ ਤੇ ਅਸੀਸਾਂ ਲਈ ਬੇਨਤੀ ਕਰਦਾ ਹਾਂ।"

ਲੜਕੇ ਲੜਕੀ ਦੀ ਸਮਝ ਤੇ ਉਹਨਾਂ ਦੇ ਸ਼ੌਕ ਮੁਤਾਬਕ ਲਫ਼ਜ਼ ਵਧਾਏ ਘਟਾਏ ਜਾ ਸਕਦੇ ਹਨ। ਗਲ ਕੀ ਜਿਨਾਂ ਕੁਝ ਚੰਗੀ ਤਰ੍ਹਾਂ ਆਖਿਆ ਜਾ ਸਕੇ ਉਨਾ ਆਖਣ ਦੀ ਕੋਸ਼ਸ਼ ਕੀਤੀ ਜਾਏ।

ਲੜਕੀ ਲੜਕੇ ਦੇ ਬਾਅਦ ਲੜਕੀ ਤੇ ਪਿਤਾ ਜੀ ਉਠ ਕੇ ਅਸੀਸ ਦੇਣ ਤੇ ਫੇਰ ਲੜਕੇ ਦੇ ਪਿਤਾ ਜੀ।

ਬਾਅਦ ਵਿਚ ਮਜ਼ਬੀ ਜਾਂ ਕਾਨੂਨੀ ਰਸਮ ਅਦਾ ਕੀਤੀ ਜਾਏ।

ਇਹ ਰਸਮ ਇਕ ਘੰਟੇ ਦੇ ਅੰਦਰ ਅੰਦਰ ਮੁਕ ਜਾਣੀ ਚਾਹੀਦੀ ਹੈ। ਫੁਲ ਸੁਟੇ ਜਾਣ, ਕਵਿਤਾਵਾਂ ਪੜ੍ਹੀਆਂ ਜਾਣ, ਜੋ ਕੁਝ ਸੁਹਣਾ ਲਗੇ ਖ਼ੁਸ਼ੀ ਮਨਾਣ ਲਈ ਕੀਤਾ ਜਾਏ, ਪਰ ਹਰ ਕਰਨੀ ਵਿਚ ਖ਼ਿਆਲ ਤੇ ਪ੍ਰੇਰਨਾ ਹੋਵੇ।

ਇਹ ਰਸਮ ਸਾਦੀ ਤੇ ਕੁਦਰਤੀ ਜਿਹੀ ਹੈ। ਇਹ ਮੇਰਾ ਨਵਾਂ ਖ਼ਿਆਲ ਨਹੀਂ, ਇਹ ਸਾਡੀ ਪੁਰਾਤਨ ਸਭਿਅਤਾ ਦੀ ਰਸਮ ਹੈ, ਜਦੋਂ ਸਾਡੇ ਦੇਸ ਦਾ ਜੀਵਨ ਇਕ ਕੁਦਰਤੀ ਰਵਾਨੀ ਸੀ, ਉਦੋਂ ਵਿਆਹ ਹੂਬਹੂ ਏਸੇ ਤਰ੍ਹਾਂ ਕੀਤੇ ਜਾਂਦੇ ਸਨ। ਵਿਆਹ ਦੇ ਸੰਸਕ੍ਰਿਤ ਮੰਤਰ ਬੜੇ ਖ਼ੂਬਸੂਰਤ ਹਨ ਤੇ ਉਹਨਾਂ ਦਾ ਸਾਰਅੰਸ਼ ਇਹੀ ਹੈ ਜੋ ਮੈਂ ਉਪਰ ਦਿਤਾ ਹੈ। ਕਸਬੀ ਪ੍ਰੋਹਤਾਂ ਨੇ ਏਸ ਰਸਮ ਨੂੰ ਲੰਮਾ ਤੇ ਮਸ਼ੀਨ ਵਰਗਾ ਨਿਰ-ਆਤਮਾ ਬਣਾ ਦਿਤਾ ਹੈ। ਜਿਉਂਦੇ ਲੋਕ ਇਹਨੂੰ ਫੇਰ ਸੁਰਜੀਤ ਕਰ ਸਕਦੇ ਹਨ। ਸਾਡੇ ਪੁਰਾਣੇ ਮੰਤਰ ਏਸ ਗਲ ਦੀ ਗਵਾਹੀ ਦੇਂਦੇ ਹਨ, ਕਿ ਸਾਡੀ ਪੁਰਾਤਨ ਜ਼ਿੰਦਗੀ ਵਿਚ ਬੜੀ ਖ਼ੂਬਸੂਰਤੀ ਤੇ ਮੌਲਿਕਤਾ ਸੀ।

ਵਿਆਹ ਹੋ ਜਾਣ ਦੇ ਬਾਅਦ ਦੋਵੇਂ ਪਰਵਾਰ ਇਕੱਠਿਆਂ ਖਾਣਾ ਖਾਣ। ਉਸ ਤੋਂ ਬਾਅਦ ਵਿਦੈਗੀ ਦਾ ਪ੍ਰਬੰਧ ਕੀਤਾ ਜਾਏ।

ਲੜਕੀ ਵਾਲੇ ਵਿਦੈਗੀ ਵੇਲੇ ਆਮ ਤੌਰ ਤੇ ਰੋਂਦੇ ਹਨ। ਪਰ ਜੇ ਉਸ ਵੇਲੇ ਦਾ ਵਾਯੂ ਮੰਡਲ ਸੁਹਣਾ ਤੇ ਅਰਥ ਭਰਪੂਰ ਰਖਿਆ ਜਾਏ, ਤਾਂ ਰੋਣ ਦੀ ਥਾਂ ਮਨ ਵਿਚ ਖ਼ੁਸ਼ੀਆਂ ਤੇ ਅਸੀਸਾਂ ਹੋਣਗੀਆਂ।

ਵਧਾਈਆਂ ਹੋਣ, ਹਾਸਾ ਹੋਵੇ, ਦਿਲੀ ਸੁਨੇਹੇ ਹੋਣ, ਪਿਆਰ ਹੋਵੇ, ਨਵੀਂ ਜ਼ਿੰਦਗੀ ਲਈ ਸਤਕਾਰ ਤੇ ਚੰਗੀਆਂ ਖ਼ਾਹਿਸ਼ਾਂ ਹੋਣ।

ਏਸ ਵਿਦੈਗੀ ਵੇਲੇ ਦਾਜ ਦੇਣ ਦੀ ਕੋਈ ਚਿੰਤਾ ਨਾ ਹੋਵੇ। ਆਮ ਤੌਰ ਤੇ ਇਸ ਸਮੇਂ ਧਿਆਨ ਕਈ ਪਾਸੀਂ ਖਿਲਰਿਆ ਹੋਣ ਕਰਕੇ ਕਿਸੇ ਪਾਸੇ ਨਾਲ ਵੀ ਪੂਰਾ ਇਨਸਾਫ਼ ਨਹੀਂ ਹੁੰਦਾ।

ਲੜਕੀ ਸਹੁਰੇ ਘਰ ਚਲੀ ਜਾਏ। ਇਕ ਦੋ ਰਾਤਾਂ ਉਥੇ ਸਾਰਿਆਂ ਨੂੰ ਮਿਲ ਕੇ ਵਾਪਸ ਆਵੇ। ਲੜਕਾ ਉਹਦੇ ਨਾਲ ਹੋਵੇ।

ਇਸ ਵੇਲੇ ਦਾਜ ਦੇਣ ਦੀ ਸਾਰੀ ਗਲ ਸਾਫ਼ ਕੀਤੀ ਜਾ ਸਕਦੀ ਹੈ।

ਮੈਂ ਨਹੀਂ ਕਹਿ ਸਕਦਾ ਕੀ ਬਹੁਤਾ ਚੰਗਾ ਹੋਵੇ। ਕਿਉਂਕਿ

ਬਹੁਤੇ ਲੋਕਾਂ ਦੀ ਮਰਜ਼ੀ ਮੁਤਾਬਕ ਹੋਣ ਲਈ ਬਹੁਤਿਆਂ ਦੀ ਰਾਇ ਨਾਲ ਕੋਈ ਕਾਨੂੰਨ ਬਣਨਾ ਚਾਹੀਦਾ ਹੈ । ਪਰ ਜਿਨ੍ਹਾਂ ਚਿਰ ਕੋਈ ਚੰਗਾ ਕਾਨੂੰਨ ਸਾਰਿਆਂ ਲਈ ਨਹੀਂ ਬਣਾਇਆ ਜਾ ਸਕਦਾ, ਉਨਾ ਚਿਰ ਸਿਆਣੇ ਮਾਪੇ ਚੰਗੀਆਂ ਲੀਹਾਂ ਪਾ ਸਕਦੇ ਹਨ ।

ਜੋ ਕੁਝ ਮੈਂ ਕਰਨਾ ਚਾਹਾਂਗਾ, ਉਹ ਏਸ ਤਰ੍ਹਾਂ ਹੈ :

ਪੁਤਰਾਂ ਤੇ ਧੀਆਂ ਨੂੰ ਮੈਂ ਇਕੋ ਜਿਹੇ ਵਾਰਸ ਸਮਝਦਾ ਹਾਂ, ਸਿਰਫ਼ ਰਹਿਣ ਵਾਲਾ ਘਰ ਮੈਂ ਲੜਕੀਆਂ ਤੇ ਲੜਕਿਆਂ ਵਿਚ ਇਕੋ ਜਿਹਾ ਵੰਡਣਾ ਨਹੀਂ ਚਾਹਾਂਗਾ । ਜ਼ਮੀਨਾਂ ਬਾਰੇ ਮੇਰਾ ਯਕੀਨ ਹੈ, ਕਿ ਉਹ ਕਾਸ਼ਤ ਕਰਨ ਵਾਲਿਆਂ ਦਾ ਹੀ ਹਿਸਾ ਹੁੰਦੀਆਂ ਹਨ । ਇਹਨਾਂ ਤੋਂ ਛੁਟ ਜੋ ਕੁਝ ਸਾਡੇ ਕੋਲ ਹੈ ਉਹ ਸਭ ਦਾ ਸਾਂਝਾ ਹੈ, ਸਾਰਿਆਂ ਦੀ ਮਿਲਵਰਤਨ ਬਿਨਾਂ ਉਹ ਬਣ ਨਹੀਂ ਸਕਦਾ । ਸਾਡੀ ਛੋਟੀ ਜਿਹੀ ਬੱਚੀ ਵੀ ਆਪਣੇ ਪਿਆਰ ਤੇ ਆਪਣੀਆਂ ਆਸਾਂ ਨਾਲ ਸਾਨੂੰ ਕੰਮ ਦੇ ਰੌਂ ਵਿਚ ਰਖਦੀ ਰਹੀ ਤੇ ਸਾਡੇ ਵਿਹਾਰ ਵਿਚ ਵਾਧਾ ਕਰਦੀ ਰਹੀ ਹੈ ।

ਰਹਿਣ ਵਾਲਾ ਘਰ ਮੈਂ ਏਸ ਲਈ ਲੜਕਿਆਂ ਨੂੰ ਹੀ ਦੇਣਾ ਚਾਹਾਂਗਾ, ਕਿਉਂਕਿ ਉਸ ਵਿਚ ਧੀਆਂ ਦੀ ਥਾਂ ਨੂੰਹਾਂ ਨੇ ਆਉਣਾ ਹੈ ।

ਏਸ ਸਾਂਝੇ ਘਰ ਵਿਚੋਂ ਅਸੀਂ ਸਾਰੇ ਕਮੇਟੀ ਕਰਕੇ, ਵਿਆਹੀ ਜਾਣ ਵਾਲੀ ਧੀ ਨੂੰ ਜੀਵਨ ਸ਼ੁਰੂ ਕਰਨ ਲਈ ਜੋ ਦੇ ਸਕਦੇ ਹਾਂ, ਦੇਵਾਂਗੇ, ਚੀਜ਼ਾਂ, ਨਕਦੀ, ਜਿਹੋ ਜਿਹੀ ਉਹਦੀ ਲੋੜ ਤੇ ਸਾਡੀ ਤੌਫ਼ੀਕ ਹੋਵੇਗੀ ।

ਇਹ ਰਕਮ ਕੋਈ ਦਾਨ ਨਹੀਂ, ਰਿਆਇਤ ਨਹੀਂ, ਧੀ ਦੇ ਸਮੁਚੇ ਹੱਕਾਂ ਦੀ ਪਹਿਲੀ ਕਿਸ਼ਤ ਹੈ, ਬਾਕੀ ਹਿਸਾ ਫੇਰ ਵੰਡਣ ਸਮੇਂ ਉਸ ਨੂੰ ਦਿਤਾ ਜਾਏਗਾ । ਇਸ ਵੰਡ ਲਈ ਮਾਪਿਆਂ ਦੀ ਵਸੀਅਤ ਸਾਫ਼ ਹੋਣੀ ਚਾਹੀਦੀ ਹੈ, ਹਰ ਇਕ ਨੂੰ ਆਪਣੀ ਵਸੀਅਤ

ਲਿਖ ਰਖਣੀ ਚਾਹੀਦੀ ਹੈ।

ਲੜਕੇ ਦੇ ਮਾਪੇ ਵੀ ਆਪਣੀ ਮਾਇਕ ਹਾਲਤ ਅਨੁਸਾਰ ਨੂੰਹ, ਪੁਤ੍ਰ ਨੂੰ ਜ਼ਿੰਦਗੀ ਸ਼ੁਰੂ ਕਰਨ ਲਈ ਕੁਝ ਰਕਮ ਵਖਰੀ ਕਰ ਦੇਣ।

ਦਾਜ ਦਾ ਪਹਿਲਾ ਹੱਕ ਧੀ ਦਾ, ਦੂਜੇ ਨੰਬਰ ਤੇ ਜਵਾਈ ਦਾ ਤੀਜੇ ਨੰਬਰ ਤੇ ਕੁੜਮਾਂ ਦਾ। ਇਹ ਦਾਜ ਏਸ ਸ਼ਕਲ ਵਿਚ ਤੇ ਏਸ ਸਮਝੌਤੇ ਹੇਠਾਂ ਦੇਣਾ ਚਾਹੀਦਾ ਹੈ ਕਿ ਉਹ ਲੜਕੀ ਦੀ ਮਰਜ਼ੀ ਬਿਨਾ ਉਹਦੀ ਵਰਤੋਂ ਵਿਚੋਂ ਕਿਸੇ ਤਰ੍ਹਾਂ ਨਾ ਕਢਿਆ ਜਾ ਸਕੇ।

ਕਈ ਮਾਪੇ ਏਸ ਗਲ ਨੂੰ ਸਾਦਗੀ ਤੇ ਨਵੀਨਤਾ ਖ਼ਿਆਲ ਕਰਦੇ ਹਨ ਕਿ ਧੀਆਂ ਨੂੰ ਕੋਈ ਦਾਜ ਨਾ ਦਿਤਾ ਜਾਏ, ਇਹ ਧੀਆਂ ਨਾਲ ਬੇ-ਇਨਸਾਫ਼ੀ ਹੈ। ਦਾਜ ਦੇ ਖ਼ਿਲਾਫ਼ ਆਵਾਜ਼ ਧੀਆਂ ਦੇ ਹੱਕ ਖੋਹਣ ਲਈ ਨਹੀਂ, ਸਿਰਫ਼ ਵਿਖਾਲੇ ਦੀਆਂ ਬੁਰਾਈਆਂ ਦੂਰ ਕਰਨ ਲਈ ਹੈ।

ਇਹ ਗਲ ਬੜੀ ਜ਼ਰੂਰੀ ਹੈ, ਕਿ ਵਿਆਹ ਕੀਤਾ ਉਦੋਂ ਜਾਏ ਜਦੋਂ ਲੜਕੀ ਤੇ ਲੜਕਾ ਆਪਣਾ ਸੁਤੰਤਰ ਜੀਵਨ ਬਸਰ ਕਰ ਸਕਣ। ਮਜਬੂਰਨ ਨੂੰਹ ਦਾ ਸੱਸ ਨਾਲ ਰਹਿਣਾ ਸਾਰੇ ਪਰਵਾਰ ਦੀ ਖ਼ੁਸ਼ੀ ਦਾ ਘਾਤਕ ਹੁੰਦਾ ਹੈ।

ਕਿਸੇ ਸ਼ਗਨ, ਕਿਸੇ ਸਾਹ, ਕਿਸੇ ਚੜ੍ਹੇ ਜਾਂ ਡੁਬੇ ਤਾਰੇ ਦੀ ਵਿਚਾਰ ਨਿਸਫਲ ਹੈ। ਕਿਸੇ ਪਾਂਧੇ, ਕਿਸੇ ਭਾਈ ਦੀ ਜ਼ਰੂਰਤ ਨਹੀਂ, ਸਗੋਂ ਇਹ ਵੇਖਣਾ ਜ਼ਰੂਰੀ ਹੈ ਕਿ ਵਿਆਹ ਕਰਾਣ ਵਾਲਾ ਹਰਗਿਜ਼ ਉਹ ਨਾ ਹੋਵੇ, ਜਿਦ੍ਹੀ ਸ਼ਖ਼ਸੀਅਤ ਦਾ ਜੋੜੇ ਨੂੰ ਆਦਰ ਨਾ ਹੋਵੇ। ਜਿਦ੍ਹਾ ਆਦਰ ਨਹੀਂ ਉਹ ਪ੍ਰੇਰ ਨਹੀਂ ਸਕਦਾ, ਤੇ ਉਸ ਘੜੀ ਪ੍ਰੇਰਨਾਆਂ ਦੇ ਹੜ੍ਹ ਆਉਣੇ ਜ਼ਰੂਰੀ ਹਨ। ਕਈ ਵਿਆਹ ਸਿਰਫ਼ ਪਹਿਲੀ ਪ੍ਰੇਰਨਾ ਦੀ ਘਾਟੋਂ ਨਾਕਾਮਯਾਬ ਹੋ ਜਾਂਦੇ ਹਨ।

ਦੋ ਰਾਤਾਂ ਸਹੁਰੇ ਘਰ ਰਹਿ ਕੇ ਕੁੜੀ ਪੇਕੇ ਵਾਪਸ ਆਈ, ਪੇਕੇ ਆਕੇ ਉਹਨਾਂ ਆਪਣੀ ਜੀਵਨ-ਤਜਵੀਜ਼ ਲਈ ਆਪਣੀ ਮਾਲੀ

ਸਭ ਦੇ ਚਿਹਰੇ ਬਿਨਾ ਮੁਸਕਰਾਹਟ ਸਨ – ਬੜਾ ਅਜੀਬ ਜਿਹਾ ਦਰਿਸ਼ ਸੀ। ਇਸ ਤਰ੍ਹਾਂ ਦੇ ਮੂੰਹ ਕਿਸੇ ਹੋਰ ਥਾਂ ਰੋਜ਼ਾਨਾ ਜ਼ਿੰਦਗੀ ਵਿਚ ਨਹੀਂ ਦੇਖੇ ਜਾਂਦੇ – ਦੂਜੇ ਨਾਲ ਸਭ ਤਾਰਾਂ ਟੁੱਟੀਆਂ ਹੋਈਆਂ, ਆਪਣੇ ਆਪ ਵਿਚ ਹੀ ਲੀਨ।

ਇਸ ਕਨੈਕਸ਼ਨ-ਟੁਟੀ ( ਸਵਿਚ ਆਫ਼ ) ਅਵਸਥਾ ਵਿਚ ਸਿਰਫ਼ ਉਦੋਂ ਹੀ ਕੋਈ 'ਸ਼ਾਟ' (ਸ਼ੁਅਲਾ) ਵਜਦਾ ਨਜ਼ਰ ਆਉਂਦਾ ਸੀ, ਜਦੋਂ ਮੰਦਰ ਦੇ ਕਿਸੇ ਕਰਮਚਾਰੀ ਨਾਲ ਕਿਸੇ ਇਸਤ੍ਰੀ ਮਰਦ ਜਾਂ ਬੱਚੇ ਦਾ ਵਾਹ ਪੈ ਜਾਂਦਾ ਸੀ। ਕਿਸੇ ਨੂੰ ਸਿਰੋਂ ਕਪੜਾ ਡਿਗੇ ਲਈ ਤਾੜਨਾ, ਕਿਸੇ ਨੂੰ ਪਗ ਦੇ ਸ਼ਮਲੇ ਲਈ, ਕਿਸੇ ਦੇ ਹਥੋਂ ਪ੍ਰਸ਼ਾਦ ਦੇ ਡਿਗੇ ਭੋਰੇ ਲਈ, ਕਿਸੇ ਨੂੰ ਕਿਸੇ ਗ਼ਲਤ ਥਾਂ ਬਹਿ ਜਾਣ ਲਈ।

ਜਦੋਂ ਅਸੀਂ ਬਾਹਰ ਆ ਗਏ, ਤਾਂ ਕਿਸੇ ਨੇ ਮੈਨੂੰ ਯਾਦ ਕਰਾਇਆ ਕਿ ਮੈਂ ਬੜਾ ਰਸ ਵਿਚ ਆਇਆ ਜਾਪਦਾ ਸਾਂ। ਬਹੁਤ ਪੁਛਣ ਤੇ ਮੈਂ ਦਸਿਆ ਕਿ ਮੈਂ ਉਦਾਸ ਸਾਂ।

"ਉਹ ਕਿਉਂ ?" ਉਹਨਾਂ ਪੁਛਿਆ।

"ਕਿੰਨੀ ਇਨਸਾਨੀ ਸ਼ਕਤੀ ਰੋਜ਼ਾਨਾ ਏਥੇ ਬੇਕਾਰ ਖ਼ਰਚੀ ਜਾਂਦੀ ਹੈ। ਹਜ਼ਾਰਾਂ ਲੋਕਾਂ ਦੀਆਂ ਕਈ ਹਜ਼ਾਰ ਘੜੀਆਂ ਜੇ ਕਿਸੇ ਉਸਾਰੂ ਕੰਮ ਵਿਚ ਲਾਈਆਂ ਜਾ ਸਕਣ, ਤਾਂ ਸਾਰੀ ਕੌਮ ਦੀ ਕਾਇਆ ਕੰਚਨ ਵਰਗੀ ਕੀਤੀ ਜਾ ਸਕਦੀ ਹੈ। ਏਥੇ ਨਾ ਸਿਰਫ਼ ਏਨੀਆਂ ਘੜੀਆਂ ਹੀ ਕਿਸੇ ਲੇਖੇ ਨਹੀਂ ਲਗਦੀਆਂ, ਸਗੋਂ ਬਾਕੀ ਜ਼ਿੰਦਗੀ ਦਾ ਵਿਕਾਸ ਰੋਕਣ ਲਈ ਕਈ ਭਰਮ ਪਾਲੇ ਜਾਂਦੇ ਹਨ।"

ਉਹ ਬੜੇ ਹੈਰਾਨ ਹੋਏ, ਤੇ ਉਹਨਾਂ ਪੁਛਿਆ ਕਿ ਸ਼ਾਂਤੀ ਤੇ ਇਕ-ਸੁਰਤਾ ਲਈ, ਤੁਹਾਡੇ ਖ਼ਿਆਲ ਵਿਚ, ਏਦੂੰ ਚੰਗਾ ਤਰੀਕਾ ਕੋਈ ਹੋਰ ਵੀ ਹੈ ?

ਮੈਂ ਅਪਣੇ ਖ਼ਿਆਲ ਬੜੀ ਨਿਮ੍ਰਤਾ ਨਾਲ ਇਸ ਤਰ੍ਹਾਂ ਪ੍ਰਗਟ ਕੀਤੇ–

"ਮੇਰਾ ਵਿਸ਼ਵਾਸ ਹੈ ਕਿ ਮਜ਼੍ਹਬ ਦਾ ਭਾਵ ਟੋਟਕਿਆਂ, ਚਰਨਾਮਤਾਂ, ਮੁਠੀਆਂ, ਡੰਡੌਤਾਂ ਪ੍ਰਸ਼ਾਦਾਂ ਨਾਲ ਸ਼ਾਂਤੀ ਦੁਆਣਾ ਨਹੀਂ। ਇਹ ਗਲ ਵਖਰੀ ਹੈ, ਕਿ ਜਿਸ ਥਾਉਂ ਸ਼ਾਂਤੀ ਮਿਲੇ, ਉਹਦੇ ਸਰੋਵਰ ਪਿਆਰੇ ਲਗਣ ਤੇ ਉਸ ਥਾਂ ਦੀਆਂ ਕੰਧਾਂ ਨੂੰ ਪਿਆਰ ਨਾਲ ਛੂਹਣ ਤੇ ਜੀਅ ਕਰੇ। ਜਿਸ ਸ਼ਖ਼ਸੀਅਤ ਦੇ ਨੇੜੇ ਦਿਲ ਦੀਆਂ ਸੁਤੀਆਂ ਕਲਾਂ ਸੁਰਜੀਤ ਹੋਣ, ਉਸ ਤੋਂ ਵਾਰੇ ਜਾਣ ਨੂੰ ਚਿਤ ਕਰੇ। ਪਰ ਵਾਰੇ ਜਾਣਾ, ਚਰਨਾਮਤਾਂ ਲੈਣਾ ਤੇ ਮੁਠੀਆਂ ਭਰਨਾ ਸ਼ਾਂਤੀ ਦੇ ਸਾਧਨ ਨਹੀਂ, ਚਿੰਨ੍ਹ ਹੋ ਸਕਦੇ ਹਨ।

ਸ਼ਾਂਤੀ ਬੇ-ਹਰਕਤ ਹੋਣਾ ਨਹੀਂ, ਅਨੇਕਾਂ ਹਰਕਤਾਂ ਦੀ ਇਕ ਸੁਰਤਾ ਹੈ। ਜਿਸ ਐਂਜਿਨ ਦੀ ਨੀਂਹ ਪੱਕੀ ਹੈ, ਉਹਦਾ ਹਰ ਪੁਰਜ਼ਾ ਠੀਕ ਕਸਿਆ ਹੈ, ਤੇ ਉਸ ਵਿਚ ਤੇਲ, ਹਵਾ, ਪਾਣੀ ਠੀਕ ਨਿਸਬਤ ਵਿਚ ਹਨ, ਉਹ ਹਜ਼ਾਰਾਂ ਚੱਕਰ ਮਿੰਟ ਵਿਚ ਲਾਂਦਾ ਵੀ ਅਡੋਲ ਵਿਸਦਾ ਹੈ।

ਇਕ-ਸੁਰ ਹੋਣ ਲਈ ਹੇਠਲੀਆਂ ਚਾਰ ਸਿਫ਼ਤਾਂ ਮੂਲ ਹਨ:

੧. ਖ਼ੁਸ਼ ਕਰਣ ਵਾਲਾ ਦ੍ਰਿਸ਼,

੨. ਮਿੱਠੀ ਆਵਾਜ਼ ਤੇ ਸੁਹਣੇ ਚੋਣਵੇਂ ਸ਼ਬਦਾਂ ਦਾ ਬੋਲ,

੩. ਚੌੜਾ ਗਿਆਨ ਤੇ ਤਜਰਬਾ,

੪. ਭਾਈਚਾਰਕ ਯੋਗਤਾ।

ਇਹਨਾਂ ਵਿਚੋਂ ਤੀਜੀ ਸਿਫ਼ਤ ਉਚੀ ਕਿਸਮ ਦੀ ਸ਼ਾਂਤੀ ਲਈ ਚਾਹੀਦੀ ਹੈ। ਆਮ ਸ਼ਾਂਤੀ ਪਹਿਲੀ, ਦੂਜੀ ਤੇ ਚੌਥੀ ਸਿਫ਼ਤਾਂ ਨਾਲ ਪ੍ਰਾਪਤ ਹੋ ਸਕਦੀ ਹੈ।

ਰੋਜ਼ਾਨਾ ਜ਼ਿੰਦਗੀ ਵਿਚੋਂ ਇਕ ਆਮ ਜਿਹੀ ਘਟਨਾ ਨਾਲ ਮੈਂ ਆਪਣਾ ਭਾਵ ਪ੍ਰਗਟ ਕਰਨ ਦਾ ਜਤਨ ਕਰਾਂਗਾ।

ਸਟੇਸ਼ਨ ਤੇ ਗਡੀ ਚੜ੍ਹਣ ਜਾਣਾ ਹੈ। ਅਸੀਂ ਅਡੇ ਤੋਂ ਟਾਂਗ ਕਰਾਏ ਕਰਨਾ ਚਾਹੁੰਦੇ ਹਾਂ। ਪਹਿਲੋਂ ਟਾਂਗਿਆਂ ਵਲ ਤਕਦੇ ਹ

ਜਿਹੜਾ ਵਧੇਰੇ ਚੰਗਾ ਲਗਦਾ ਹੈ, ਉਸ ਕੋਲ ਜਾਂਦੇ ਹਾਂ। ਟਾਂਗੇ ਵਾਲੇ ਨਾਲ ਗਲ ਕਰਦੇ ਹਾਂ। ਜੇ ਉਹ ਅਖੜ ਜਿਹਾ ਬੋਲਦਾ ਹੈ, ਤਾਂ ਉਹਦੇ ਚੰਗੇ ਘੋੜੇ ਦਾ ਵੀ ਖ਼ਿਆਲ ਨਹੀਂ ਕਰਦੇ। ਉਹ ਕਹਿੰਦਾ ਹੀ ਰਹਿੰਦਾ ਹੈ, ਪਰ ਅਸੀਂ ਕਿਸੇ ਹੋਰ ਕੋਲ ਚਲੇ ਜਾਂਦੇ ਹਾਂ। ਜੇ ਉਹਦਾ ਬੋਲ ਚੁਭਦਾ ਨਹੀਂ, ਤਾਂ ਵੇਖਦੇ ਹਾਂ, ਉਹਦਾ ਘੋੜਾ ਸਾਨੂੰ ਵੇਲੇ ਸਿਰ ਸਟੇਸ਼ਨ ਤੇ ਪਹੁੰਚਾ ਦੇਵੇਗਾ? ਸਭ ਕੁਝ ਠੀਕ ਵੇਖ ਕੇ ਜਦੋਂ ਅਸੀਂ ਚੜ੍ਹ ਜਾਂਦੇ ਹਾਂ, ਪਰ ਰਾਹ ਵਿਚ ਉਹਦੀਆਂ ਗਦੀਆਂ ਦਾ ਰੰਗ ਸਾਡੇ ਕਪੜਿਆਂ ਨੂੰ ਲਗ ਜਾਂਦਾ ਹੈ, ਕਿਤੋਂ ਉਭਰਿਆ ਕਿਲ ਵਧੀਆ ਸੂਟ ਨੂੰ ਖੁੰਘੀ ਲਾ ਦੇਂਦਾ ਹੈ, ਕੋਈ ਢਿੱਲਾ ਕਾਬਲਾ ਉਖੜ ਉਖੜ ਪੈਂਦਾ ਹੈ। ਘੋੜਾ ਤੇਜ਼-ਰਫ਼ਤਾਰ ਤੇ ਡਰਾਈਵਰ ਮਿਠ ਬੋਲਾ ਹੋਣ ਕਰਕੇ ਅਸੀਂ ਗਡੀ ਤਾਂ ਚੜ੍ਹ ਜਾਂਦੇ ਹਾਂ, ਪਰ ਕਪੜਿਆਂ ਦੇ ਦਾਗ਼ ਤੇ ਸੂਟ ਦੀ ਖੁੰਘੀ ਸਾਡੀਆਂ ਖ਼ਰਾਬ ਯਾਦਾਂ ਰਹਿੰਦੀਆਂ ਹਨ।

ਸ਼ਾਂਤੀ ਤੇ ਇਕ-ਸੁਰਤਾ ਲਈ ਸਾਨੂੰ ਸਭ ਤੋਂ ਪਹਿਲਾਂ ਆਪਣਾ ਦਰਿਸ਼ ਇਹੋ ਜਿਹਾ ਰਖਣਾ ਚਾਹੀਦਾ ਹੈ, ਕਿ ਉਹ ਕਿਸੇ ਨੂੰ ਸਾਡੇ ਕੋਲੋਂ ਉਪਰਾਮ ਨਾ ਕਰੇ। ਦੂਜਿਆਂ ਦੀ ਉਪਰਾਮਤਾ ਸਾਨੂੰ ਅਸ਼ਾਂਤ ਕਰਦੀ ਤੇ ਸਾਡੀ ਤਰੱਕੀ ਰੋਕਦੀ ਹੈ, ਸਰੀਰ ਦਾ ਅੰਗ ਅੰਗ ਸਾਫ਼ ਹੋਵੇ, ਤੇ ਸਾਡੀ ਪੋਸ਼ਾਕ ਸਾਦੀ ਤੇ ਸੁਚੱਜੀ ਹੋਵੇ। ਸਾਦੀ ਇਸ ਲਈ ਕਿ ਮਤੇ ਸਾਡੀ ਸ਼ਖ਼ਸੀਅਤ ਹੀ ਪੋਸ਼ਾਕ ਵਿਚ ਲੁਕ ਜਾਏ। ਸੁਚੱਜੀ ਇਸ ਲਈ ਕਿ ਪੋਸ਼ਾਕ ਵਿਚੋਂ ਵੀ ਸਿਆਣੇ ਸਾਡੀ ਸ਼ਖ਼ਸੀਅਤ ਦਾ ਨਾਪ ਲੈਂਦੇ ਹਨ।

ਦੂਜੇ ਦਰਜੇ ਤੇ ਸਾਡੀ ਆਵਾਜ਼ ਮਿਠੀ ਹੋਵੇ। ਕੁਰਖ਼ਤ ਆਵਾਜ਼ ਇਕ-ਸੁਰਤਾ ਦੇ ਬਿਪ੍ਰੀਤ ਹੈ। ਸੰਗੀਤ ਭਾਵੇਂ ਉਚਾ ਹੋਵੇ, ਉਹਦੇ ਵਿਚ ਸ਼ਾਂਤੀ ਦਾ ਅਸਰ ਹੁੰਦਾ ਹੈ ਤੇ ਕੁਰਖ਼ਤ ਆਵਾਜ਼ ਭਾਵੇਂ ਹੌਲੀ ਹੋਵੇ, ਉਸ ਵਿਚ ਸ਼ਾਂਤੀ ਨਹੀਂ ਹੁੰਦੀ।

ਆਵਾਜ਼ ਨੂੰ ਮਿਠਿਆਂ ਤੇ ਭਰਵਾਂ ਕਰਨ ਲਈ ਡੂੰਘੇ ਸਾਹ, ਗਲੇ

ਦੀ ਵਰਜ਼ਿਸ਼, ਗਲੇ ਨੂੰ ਅੰਦਰੋਂ ਸਾਫ਼ ਰਖਣ ਦੀ ਆਦਤ ਪਾਣੀ ਚਾਹੀਦੀ ਹੈ। ਖੁਲ੍ਹੀ ਪੌਣ ਵਿਚ ਰੋਜ਼ਾਨਾ ਡੂੰਘੇ ਸਾਹ ਲਏ ਜਾਣ, ਤੇ ਕਿਸੇ ਨਦੀ ਦੇ ਕੰਢੇ ਜਾਂ ਬਾਗ਼ ਦੀ ਨਿਵੇਕਲੀ ਨੁਕਰ ਵਿਚ ਇਕੱ-ਲਿਆਂ ਬਹਿ ਕੇ ਆਪਣੀ ਆਵਾਜ਼ ਆਪਣੇ ਆਪ ਨੂੰ ਸੁਣਾਈ ਜਾਏ, ਤੇ ਆਪ ਓਹਦੀ ਨੁਕਤਾਚੀਨੀ ਕੀਤੀ ਜਾਏ। ਮਿੱਠੀ ਆਵਾਜ਼ ਵਾਲਿਆਂ ਦੇ ਲਹਿਜੇ ਵਿਚੋਂ ਇਸ਼ਾਰੇ ਲਏ ਜਾਣ।

ਆਵਾਜ਼ ਦੇ ਬਾਅਦ ਲਫ਼ਜ਼ਾਂ ਦੀ ਚੋਣ ਬੜੀ ਸੁਹਣੀ ਤੇ ਸੁਖਾਵੀਂ ਹੋਵੇ। ਖ਼ੁਸ਼-ਬੋਲ ਇਸਤ੍ਰੀਆਂ ਮਰਦਾਂ ਦੀ ਬੋਲੀ ਧਿਆਨ ਨਾਲ ਸੁਣੀ ਜਾਏ, ਉਨ੍ਹਾਂ ਦੇ ਲਫ਼ਜ਼ ਤੇ ਫ਼ਿਕਰੇ ਨੋਟ ਕੀਤੇ ਜਾਣ, ਕਿਤਾਬਾਂ ਵਿਚੋਂ ਸੁਹਣੇ ਸ਼ਬਦ-ਜੋੜ ਆਪਣੀ ਨੋਟ-ਬੁਕ ਵਿਚ ਲਿਖ ਕੇ ਕਦੇ ਕਦੇ ਪੜ੍ਹੇ ਜਾਣ। ਕੋਝੇ ਲਫ਼ਜ਼, ਕੌੜੇ ਲਫ਼ਜ਼, ਚੁਭਵੇਂ ਲਫ਼ਜ਼, ਮੋਟੇ ਲਫ਼ਜ਼, ਔਖੇ ਲਫ਼ਜ਼ ਆਪਣੀ ਬੋਲੀ ਚੋਂ ਚੁਣ ਚੁਣ ਕੇ ਕਢੇ ਜਾਣ। ਲਫ਼ਜ਼ਾਂ ਦੀ ਉਮਰ ਅਮਲਾਂ ਨਾਲੋਂ ਲੰਮੀ ਹੁੰਦੀ ਹੈ। ਅਮਲ ਭੁਲ ਜਾਂਦੇ ਹਨ, ਲਫ਼ਜ਼ ਨਹੀਂ ਭੁਲਦੇ। ਅਮਲਾਂ ਦੀ ਤਸਵੀਰ ਹਰ ਵੇਲੇ ਨਹੀਂ ਖਿਚੀ ਜਾ ਸਕਦੀ, ਪਰ ਲਫ਼ਜ਼ਾਂ ਨੂੰ ਬੜੀ ਆਸਾਨੀ ਨਾਲ ਕਲਮ-ਬੰਦ ਕੀਤਾ ਜਾ ਸਕਦਾ ਹੈ — ਤੇ ਇਹ ਸਦੀਆਂ ਸੁਖਾਂਦੇ ਜਾਂ ਦੁਖਾਂਦੇ ਰਹਿੰਦੇ ਹਨ।

ਬੋਲੀ ਨਾਲੋਂ ਆਤਮਾ ਦਾ ਜ਼ਿਆਦਾ ਸਹੀ ਰੂਪ ਦਸਣ ਵਾਲਾ ਹੋਰ ਕੋਈ ਅਮਲ ਨਹੀਂ। ਜਿਸ ਦੀ ਬੋਲੀ ਵਿਚ ਕੋਈ ਕੋਝਾ ਸ਼ਬਦ ਨਹੀਂ, ਉਹਦੀ ਆਤਮਾ ਵਿਚ ਕੋਈ ਕੋਝਾ ਖ਼ਿਆਲ ਨਹੀਂ। ਹਰ ਕੋਈ ਆਪਣੀ ਬੋਲੀ ਨੂੰ ਪਰਖ ਕੇ ਆਪਣੇ ਸਦਾਚਾਰ ਦਾ ਅੰਦਾਜ਼ਾ ਲਾ ਸਕਦਾ ਹੈ। ਜਿੰਨੇ ਈਰਖਾ ਭਰੇ ਸ਼ਬਦ ਤੁਸਾਂ ਦਿਨ ਵਿਚ ਬੋਲੇ ਹਨ, ਜਿੰਨੇ ਨਿੰਦਾ ਭਰੇ, ਜਿੰਨੇ ਵੈਰ ਭਰੇ, ਜਿੰਨੇ ਗਾਲ੍ਹਾਂ ਭਰੇ, ਜਿੰਨੇ ਦੁਸ਼ਮਨੀ ਭਰੇ, ਜਿੰਨੇ ਬਦ-ਅਸੀਸ ਭਰੇ ਲਫ਼ਜ਼ ਤੁਸਾਂ ਸਾਰੇ ਦਿਨ ਵਿਚ ਜਾਂ ਮਹੀਨੇ ਵਿਚ ਵਰਤੇ ਹਨ, ਓਨਾਂ ਹੀ ਖੋਟ ਤੁਹਾਡੇ ਦਿਲ

ਅੰਦਰ ਹੈ। ਜੇ ਤੁਹਾਡੇ ਮੂੰਹੋਂ ਗੰਦੀਆਂ ਗਾਲ੍ਹਾਂ ਨਿਕਲ ਜਾਂਦੀਆਂ ਹਨ, ਤਾਂ ਐਨ ਉਹਨਾਂ ਗਾਲ੍ਹਾਂ ਵਰਗਾ ਗੰਦ ਤੁਹਾਡੇ ਅੰਦਰ ਕਿਤੇ ਲੁਕਿਆ ਹੋਇਆ ਹੈ, ਭਾਵੇਂ ਤੁਸੀਂ ਪਵਿੱਤ੍ਰ ਬਾਣੀ ਦਾ ਪਾਠ ਕਿੰਨਾ ਹੀ ਕਰਦੇ ਹੋ।

ਤੀਜੀ ਸਿਫ਼ਤ, ਚੌੜਾ ਗਿਆਨ ਤੇ ਚੌੜਾ ਤਜਰਬਾ ਹੈ। ਜੇ ਸਾਡਾ ਗਿਆਨ ਆਪਣੇ ਕੰਮ ਤੇ ਆਲੇ ਦੁਆਲੇ ਨਾਲੋਂ ਸੌੜਾ ਹੈ, ਤਾਂ ਸਾਡੇ ਵਿਚ ਛੁਟਿੱਤਨ ਦਾ ਅਹਿਸਾਸ ਜ਼ਰੂਰ ਆ ਜਾਇਗਾ ਤੇ ਸਾਡੀ ਸ਼ਾਂਤੀ ਭੰਗ ਹੋ ਜਾਏਗੀ, ਕਿਸੇ ਥਾਂ ਅਸੀਂ ਗ਼ਲਤ ਗਲ ਕਰ ਦਿਆਂਗੇ, ਕਿਸੇ ਥਾਂ ਅਸੀਂ ਬੜੇ ਅਨਜਾਣ ਦਿਸਾਂਗੇ। ਕਿਤੇ ਸਤਾਰਿਆਂ ਦੀ ਗਲ ਹੁੰਦੀ ਹੋਵੇ, ਕਿਤੇ ਫੁਲਾਂ ਦੀ, ਕਿਤੇ ਲਿਖਾਰੀਆਂ ਦੀ – ਜੇ ਇਹਨਾਂ ਵਿਸ਼ਿਆਂ ਤੇ ਅਸੀਂ ਬਿਲਕੁਲ ਕੋਰੇ ਹਾਂ, ਤਾਂ ਉਸ ਬੋਲਚਾਲ ਵਿਚ ਅਸੀਂ ਬੇ ਸੁਰ ਜਿਹੇ ਜਾਪਾਂਗੇ, ਤੇ ਸਾਡੇ ਅੰਦਰ ਇਕ ਛੁਟਿੱਤਨ ਜਿਹੀ ਦੀ ਖੋਹ ਹੋਵੇਗੀ।

ਜਿੰਨੀ ਕੁ ਵਿਦਿਆ ਇਸ ਵੇਲੇ ਤੁਹਾਡੇ ਕੋਲ ਹੈ, ਉਹਦੀ ਮਦਦ ਨਾਲ ਇਕ ਤੋਂ ਦੂਜੀ, ਸੌਖੀ ਤੋਂ ਔਖੀ, ਕਿਤਾਬ ਪੜ੍ਹਦੇ ਜਾਓ। ਜੋ ਪੜ੍ਹੋ ਉਹਦੇ ਨੋਟ ਰਖੋ। ਭਾਵੇਂ ਤੁਹਾਡੀ ਉਮਰ ਕੇਡੀ ਹੈ, ਜੇ ਤੁਸੀਂ ਅਜ ਤੋਂ ਆਪਣੀ ਵਿਦਿਆ ਦੇ ਮੁਤਾਬਕ ਮੁਤਾਲਿਆ ਸ਼ੁਰੂ ਕਰ ਦਿਓ, ਤਾਂ ਪੰਜਾਂ ਸਾਲਾਂ ਵਿਚ ਆਪਣੀ ਸ਼ਖ਼ਸੀਅਤ ਵਿਚ ਵਾਧਾ ਵੇਖ ਕੇ ਹੈਰਾਨ ਹੋ ਜਾਓਗੇ। ਜਿਸ ਤਰ੍ਹਾਂ ਚੰਗੀ ਵਰਜ਼ਿਸ਼ ਨਾਲ ਮਾੜੇ ਸਰੀਰ ਇਕ ਦਿਨ ਬੜੇ ਰਿਸ਼ਟ ਪੁਸ਼ਟ ਦਿਸਣ ਲਗ ਪੈਂਦੇ ਹਨ, ਉਸੇ ਤਰ੍ਹਾਂ ਬਾਕਾਇਦਾ ਮੁਤਾਲਿਆ ਕਰਨ ਵਾਲਾ ਸਮਝਦਾਰ ਸ਼ਖ਼ਸ ਕਈ ਡਿਗਰੀਆਂ ਵਾਲਿਆਂ ਨੂੰ ਪਿਛੇ ਛਡ ਜਾਂਦਾ ਹੈ।

ਚੌੜੇ ਗਿਆਨ ਦੇ ਨਾਲ ਜੇ ਸਾਡਾ ਤਜਰਬਾ ਵੀ ਚੌੜਾ ਨਹੀਂ,

ਤਾਂ ਅਸੀਂ ਉਸ ਸੰਗੀਤ-ਉਸਤਾਦ ਵਾਂਗ ਹਾਂ ਜਿਹੜਾ ਗਾਣਾ ਸਿਖਾ ਸਕਦਾ ਹੈ, ਪਰ ਗਾ ਨਹੀਂ ਸਕਦਾ। ਗੌਣ ਵਿਚ ਮਾਹਿਰ ਦੀ ਸ਼ਖ਼ਸੀਅਤ ਤੇ ਸਿਰਫ਼ ਗਾਣਾ ਸਿਖਾ ਸਕਣ ਵਾਲੇ ਦੀ ਸ਼ਖ਼ਸੀਅਤ ਵਿਚ ਬੜਾ ਫ਼ਰਕ ਹੁੰਦਾ ਹੈ। ਇਕ ਲਟ ਲਟ ਕਰਦਾ ਬਿਜਲੀ ਦਾ ਲਾਟੂ ਹੈ, ਦੂਜਾ ਤਾਰਾਂ ਵਿਚ ਬੰਦ ਤੁਰਦੀ ਕਰੈਂਟ ਹੈ। "ਕਰੈਂਟ" ਬੜੀ ਚੀਜ਼ ਹੈ, ਪਰ ਇਹਦੀ ਸੰਪੂਰਨਤਾ ਰੌਸ਼ਨੀ ਜਾਂ ਹਰਕਤ ਵਿਚ ਹੈ।

ਖੇਡ ਕੇ, ਸਫ਼ਰ ਕਰਕੇ, ਲੈਕਚਰ ਸੁਣ ਕੇ, ਹਰ ਕਿਸਮ ਦੇ ਲੋਕਾਂ ਨੂੰ ਮਿਲ ਕੇ, ਕਈ ਮਨ-ਆਈਆਂ ਅਜ਼ਮਾ ਕੇ, ਤਜਰਬੇ ਦੀ ਅਮੀਰੀ ਨੂੰ ਵਧਾਇਆ ਜਾਏ। ਜਿਹੜੀ ਹਾਲਤ ਵਿਚੋਂ ਅਸੀਂ ਲੰਘੇ ਨਹੀਂ, ਉਹਦਾ ਭਾਰ ਸਾਡੇ ਤੇ ਪਿਆ ਰਹਿੰਦਾ ਹੈ। ਮੀਂਹ, ਧੁਪ, ਹਨੇਰੀ, ਬੱਦਲ, ਭੀੜ, ਇਕਲਾਪਾ, ਸ਼ੋਰ, ਖ਼ਾਮੋਸ਼ੀ, ਭੁਖ, ਤ੍ਰਿਹ, ਸਭ ਵਿਚੋਂ ਲੰਘਿਆ ਹੀ ਪਕਿਆਈ ਆਉਂਦੀ ਹੈ। ਉਸ ਚਟਾਨ ਵਰਗੀ ਪਕਿਆਈ, ਜਿਸ ਦੇ ਪੈਰਾਂ ਨੂੰ ਗੁਸੀਲੀਆਂ ਛੱਲਾਂ ਨਿਤ ਠੁਕਰਾ ਕੇ ਮੁੜਦੀਆਂ ਰਹਿੰਦੀਆਂ ਹਨ।

ਲਲਚਾਵੀਆਂ ਹਾਲਤਾਂ ਤੋਂ ਦੂਰ ਰਹਿਣਾ ਹੀ ਲਾਲਚ ਤੋਂ ਬਚਣ ਦਾ ਇਲਾਜ ਨਹੀਂ। ਸਿਰਫ਼ ਹਾਰ ਹਾਰ ਕੇ ਜਿੱਤ ਦੀਆਂ ਨਵੀਆਂ ਤਜਵੀਜ਼ਾਂ ਬਣਾਇਆਂ ਹੀ ਸਰਬ-ਓਰ ਜਿਤ ਦਾ ਸਵਰਗੀ ਅਹਿਸਾਸ ਪੁਖ਼ਤਾ ਹੋ ਸਕਦਾ ਹੈ।

ਜਦੋਂ ਕਦੇ ਵੀ ਨਵੇਂ ਤਜਰਬੇ ਦਾ ਮੌਕਾ ਮਿਲੇ, ਇਹ ਮੌਕਾ ਛਡਿਆ ਨਾ ਜਾਏ।

ਚੌਥੀ ਗਲ ਹੈ, ਭਾਈਚਾਰਕ ਯੋਗਤਾ। ਇਸ ਤੋਂ ਭਾਵ ਸ਼ੁਰੂ ਵਿਚ ਮਿਸਾਲ ਦੇ ਤੌਰ ਤੇ ਜ਼ਿਕਰ ਕੀਤੇ ਟਾਂਗੇ ਦੇ ਤੇਜ਼ ਰਫ਼ਤਾਰ ਤੇ ਚੰਗੇ ਦਿਸਦੇ ਹੋਣ ਦੇ ਨਾਲ ਅਨ-ਖੋਰੂ ਗੱਦੀਆਂ ਤੇ ਅਨ-ਭਵੇਂ ਕਿੱਲਾਂ ਵਾਲਾ ਹੋਣਾ ਹੈ। ਕਈ ਇਸਤ੍ਰੀਆਂ ਮਰਦ

ਬੜੇ ਲਾਇਕ ਹੁੰਦੇ ਹਨ, ਸਿਆਣੇ ਤੇ ਸੁਚੱਜੇ, ਪਰ ਉਹਨਾਂ ਦੇ ਨੇੜੇ ਜਾਂਦਿਆਂ ਹੀ ਕੋਈ ਨਾ ਕੋਈ ਚੀਜ਼ ਚੁਭ ਜਾਂਦੀ ਹੈ, ਝਟ ਤਕਲਾ ਵਿੰਗਾ ਹੋ ਜਾਂਦਾ ਹੈ । ਕਦੇ ਉਹਨਾਂ ਦਾ ਪੈਰ ਸਾਡੇ ਤੇ, ਤੇ ਕਦੇ ਸਾਡਾ ਪੈਰ ਉਹਨਾਂ ਦੇ ਪੈਰ ਤੇ ਆ ਜਾਂਦਾ ਹੈ, ਤੇ ਦੋਪਾਸੀ ਚੀਕ ਚਿਹਾੜਾ ਪੈ ਜਾਂਦਾ ਹੈ। ਕਈ ਆਦਮੀ ਹਨ, ਸਭ ਕੁਝ ਠੀਕ ਹੁੰਦਾ ਹੈ, ਸਿਰਫ਼ ਇਕ ਗਲ ਮੂੰਹੋਂ ਕਢਣ ਦੀ ਢਿਲ ਹੁੰਦੀ ਹੈ, ਕਿ ਸਾਰੀ ਤਾਣੀ ਗੰਢੋ ਗੰਢ ਹੋ ਜਾਂਦੀ ਹੈ ।

ਉਹਨਾਂ ਵਿਚ ਉਸ ਟਾਂਗੇ ਵਰਗਾ ਨੁਕਸ ਹੈ, ਜਿਸ ਦੇ ਕਿਲ ਨੀਵੇਂ ਨਹੀਂ ਠੋਕੇ ਗਏ, ਕਾਬਲੇ ਨਹੀਂ ਕੱਸੇ ਗਏ, ਅੰਦਰ ਰੰਗ ਪੱਕਾ ਨਹੀਂ ਕੀਤਾ ਗਿਆ, ਟਪ ਦਾ ਕਪੜਾ ਬੜਾ ਸੁਹਣਾ ਹੈ, ਪਰ ਕਬਜ਼ਾ ਢਿਲਾ ਹੋਣ ਕਰਕੇ ਉਹ ਘੜੰਮ ਮੀਚਿਆ ਜਾਂਦਾ ਤੇ ਬੈਠਿਆਂ ਦੀਆਂ ਪੱਗਾਂ ਲਾਹ ਦੇਂਦਾ ਹੈ।

ਦੋਸਤ ਦੋਸਤ, ਪਤੀ ਪਤਨੀ ਪਿਓ ਪੁਤਰ, ਬੜੀ ਸ਼ੁਭ ਇੱਛਾ ਨਾਲ ਇਕੱਠੇ ਹੁੰਦੇ ਹਨ, ਸਾਹਮਣੇ ਬੜੀ ਸੁਹਣੀ ਰਾਤ ਦਾ ਇਕਰਾਰ ਹੁੰਦਾ ਹੈ। ਇਕ ਧਿਰ ਦੇ ਗਲ ਪਈ ਕਮੀਜ਼ ਵਲ ਧਿਆਨ ਜਾ ਪੈਂਦਾ ਹੈ, ਕਿਸੇ ਹੋਰ ਦੀ ਕਮੀਜ਼ ਦਾ ਕਪੜਾ ਓਦੂੰ ਚੰਗਾ ਮੂੰਹੋਂ ਨਿਕਲ ਜਾਂਦਾ ਹੈ, ਗਲਾਂ ਬਹਿਸ ਬਣ ਜਾਂਦੀਆਂ ਹਨ । ਤਾਲ ਉਖੜ ਜਾਂਦਾ ਹੈ, ਧਿਰਾਂ ਕੋਈ ਬਹਾਨਾ ਪਾ ਕੇ ਆਪਣੇ ਬਿਸਤਰੇ ਵਿਚ ਆਪਣੀ ਮਾਯੂਸੀ ਜਾ ਲੁਕਾਂਦੀਆਂ ਹਨ ।

ਕਿਉਂ ? – ਸਾਰੇ ਕਿਲਾਂ ਦੇ ਸਿਰੇ ਠੋਕੇ ਹੋਏ ਨਹੀਂ । ਪਤਾ ਨਹੀਂ ਕਿਹੜੇ ਵੇਲੇ ਕਿਹੜੀ ਚੁੰਝ ਚੁਭ ਜਾਏ ।

ਸੁਭਾ ਦੀਆਂ ਸਾਰੀਆਂ ਚੁੰਝਾਂ ਨੂੰ ਕਿਲਾਂ ਦੇ ਸਿਰਿਆਂ ਵਾਂਗ "ਰਿਵਟ" ਕਰਨਾ ਭਾਈਚਾਰਕ ਯੋਗਤਾ ਪੈਦਾ ਕਰਦਾ ਹੈ ।

ਇਸ ਯੋਗਤਾ ਦੇ ਮੋਟੇ ਮੋਟੇ ਅੰਗ ਮੈਂ ਖ਼ਿਆਲ ਕਰ ਸਕਿਆਂ ਹਾਂ

੧. ਹਾਸ ਰਸ

੨. ਨਿਸਬਤ ਦਾ ਅਹਿਸਾਸ

੩. ਦੂਜੇ ਦਾ ਖ਼ਿਆਲ

੪. ਇਨਸਾਫ਼ ਦਾ ਅਹਿਸਾਸ

੫. ਖਿਮਾਂ ਮੰਗ ਸਕਣਾ – ਖਿਮਾਂ ਕਰ ਸਕਣਾ

੬. ਦੂਜਿਆਂ ਦੀ ਜ਼ਿੰਦਗੀ ਵਿਚ ਦਿਲਚਸਪੀ ਲੈਣਾ

੭. ਸਾਰੀ ਜ਼ਿੰਦਗੀ ਨੂੰ ਇਕ ਲੜੀ ਵਿਚ ਪ੍ਰੋਤਾ ਵੇਖ ਸਕਣਾ।

ਇਹ ਸਿਫ਼ਤਾਂ ਜ਼ਿੰਦਗੀ ਭਰ ਵਿਚ ਮੁਕੰਮਲ ਕੀਤੀਆਂ ਜਾ ਸਕਦੀਆਂ ਹਨ। ਸਾਡੀ ਜਿਹੜੀ ਨੁਕਰ ਕਿਸੇ ਨੂੰ ਚੁਭੇ, ਫ਼ੌਰਨ ਉਸ ਦੀ ਪੜਤਾਲ ਕੀਤੀ, ਤੇ ਉਸ ਨੁਕਰ ਨੂੰ ਰਗੜ ਕੇ ਬੇ-ਖ਼ਤਰ ਬਣਾ ਦਿਤਾ। ਦੂਜੀ ਵਾਰੀ ਸਾਡੀ ਉਹੋ ਨੁਕਰ ਕਿਸੇ ਹੋਰ ਨੂੰ ਚੁਭਣੀ ਨਹੀਂ ਚਾਹੀਦੀ। ਕਿਸੇ ਦੇ ਸਿਰ ਇਹ ਅਹਿਸਾਨ ਨਾ ਸਮਝੋ, ਸਾਡੀਆਂ ਨੁਕਰਾਂ ਦੀ ਸੁਖਾਵੀਂ ਗੋਲਾਈ ਹੀ ਸਾਨੂੰ ਉਹ ਸ਼ਾਂਤੀ ਤੇ ਇਕ-ਸੁਰਤਾ ਦੇ ਸਕਦੀ ਹੈ, ਜਿਸ ਦੇ ਲਈ ਲੋਕ ਦਰਵੇਸ਼ ਬਣੇ ਤੇ ਉਹਨਾਂ ਜੰਗਲਾਂ ਦੀਆਂ ਨੁਕਰਾਂ ਫੋਲੀਆਂ।

ਮਾਰਚ—੧੯੪੪



# ਦਿਲ ਦਾ ਚੈਨ

ਦਿਲ ਦੇ ਚੈਨ ਦੀ ਬੜੀ ਮੰਗ ਹੈ।

ਕਿਸੇ ਕਿਸਮ ਦਾ ਆਦਮੀ ਭਗਵੇ ਕਪੜੇ ਪਾ ਕੇ ਬਹਿ ਜਾਏ, ਉਹਦੇ ਗਿਰਦ ਮਾਈ ਭਾਈ ਦੀ ਭੀੜ ਜੁੜ ਜਾਂਦੀ ਹੈ। ਕਿਸੇ ਕਿਤਾਬ ਦੇ ਟਾਈਟਲ ਵਿਚ ਚੈਨ ਦਾ ਇਸ਼ਾਰਾ ਹੋਵੇ, ਉਹ ਹਥੋ ਹਥੀਂ ਵਿਕ ਜਾਂਦੀ ਹੈ। ਕਿਸੇ ਨ ਚੈਨ ਵਰਗੇ ਮਜ਼ਮੂਨ ਤੇ ਲੈਕਚਰ ਦੇਣਾ ਹੋਵੇ, ਹਾਲ ਛਪਾ ਛਪ ਭਰ ਜਾਂਦਾ ਹੈ।

ਜਦੋਂ ਕੋਈ ਗੰਭੀਰ ਗਲਾਂ ਕਰਦਾ ਹੈ, ਉਹ ਦਿਲ ਦੇ ਚੈਨ ਬਾਰੇ ਪੁਛਦਾ ਹੈ। ਜਦੋਂ ਕੋਈ ਉਚਾ ਮਨੋਰਥ ਢੂੰਡਦਾ ਹੈ, ਉਹ ਏਸੇ ਚੈਨ ਤੇ ਉਂਗਲ ਧਰਦਾ ਹੈ।

ਮੰਦਿਰਾਂ ਮਸਜਿਦਾਂ ਵਿਚ ਸਵੇਰੇ ਸ਼ਾਮ, ਲੋਕ ਪ੍ਰਕਰਮਾ ਲੈਂਦੇ, ਸਿਜਦੇ ਕਰਦੇ ਹਨ। ਇਹ ਸਾਰੇ ਲੋਕ ਦਿਲ ਦਾ ਚੈਨ ਢੂੰਡਣ ਜਾਂਦੇ ਹਨ। ਕੋਈ ਤੀਰਥ ਇਹਨਾਂ ਲਈ ਦੂਰ ਨਹੀਂ, ਕੋਈ ਹਜ ਇਹਨਾਂ ਲਈ ਔਖਾ ਨਹੀਂ।

ਦਿਲ ਦੇ ਚੈਨ ਦੀ ਜੁਸਤਜੂ ਵਿਚ ਸਾਰੀ ਦੁਨੀਆਂ ਬੇਚੈਨ ਹੋਈ ਦਿਸਦੀ ਹੈ।

ਇਹ ਚੈਨ ਹੈ ਕੀ?

ਉੱਤਰ ਮਿਲਦਾ ਹੈ, ਮਨ ਅਡੋਲ ਰਹੇ । ਇਧਰ ਨਾ ਭਰਮੇ, ਓਧਰ ਨਾ ਡੋਲੇ, ਇਹ ਡਿਗ ਡਿਗ ਨਾ ਪਏ, ਇਹ ਉੜ ਉੜ ਆਪਿਉਂ ਬਾਹਰ ਨਾ ਹੋਵੇ ।

ਇਹ ਚਾਹੁੰਦੇ ਹਨ, ਕੋਈ ਮਿਹਰ ਅਗੰਮੀ ਹੋ ਜਾਏ, ਕੋਈ ਦਰਿਸ਼ਟ ਸਵੱਲੀ ਪੈ ਜਾਏ, ਕੋਈ ਲਿਵ ਇਲਾਹੀ ਜੁੜ ਜਾਏ, ਕਿ ਮਨ ਪੱਕੀ ਤਰ੍ਹਾਂ ਕਿਸੇ ਪੱਕੇ ਕਿੱਲੇ ਨਾਲ ਬੱਧਾ ਜਾਏ, ਤੇ ਉਹਦਾ ਜਵਾਰ ਭਾਟਾ ਸ਼ਾਂਤ ਹੋ ਜਾਏ ।

ਕਿਸੇ ਕਿੱਲੇ ਨਾਲ ਪੱਕੇ ਬੱਧੇ ਜਾਣ ਵਾਲਾ ਭੁਲੇਖਾ ਲੋਕਾਂ ਨੂੰ ਚੈਨ ਦੀ ਚਾਬੀ ਦੀ ਤਲਾਸ਼ ਤੋਂ ਰੋਕੀ ਰਖਦਾ ਹੈ ।

ਚੈਨ ਪੱਕੀ ਧਰਤੀ ਵਿਚ ਪੱਕੀ ਤਰ੍ਹਾਂ ਗੱਡੇ ਜਾਣ ਦੀ ਅਹਿੱਲਤਾ ਨਹੀਂ । ਪੱਕੇ ਗੱਡੇ ਥੰਮ੍ਹ ਸਮੇਂ ਨਾਲ ਡਿੰਗੇ ਹੋ ਜਾਂਦੇ, ਤੇ ਫੇਰ ਸਿਧੇ ਹੋਣੇ ਮੁਸ਼ਕਿਲ ਹੋ ਜਾਂਦੇ ਹਨ ।

ਪਰ ਆਪਣੇ ਸ਼ਹਿਰ ਵਿਚ ਤੁਸਾਂ "ਵਾਇਰਲੈਸ" ਦੇ ਕਈ ਥੰਮ੍ਹ ਉਚੇ ਸਿਧੇ ਖਲੋਤੇ ਵੇਖੇ ਹੋਣਗੇ । ਇਹ ਪੱਕੇ ਗੱਡੇ ਹੋਣ ਕਰਕੇ ਸਿਧੇ ਨਹੀਂ ਹੁੰਦੇ। ਇਹਨਾਂ ਦੀ ਅਡੋਲਤਾ ਦਾ ਰਾਜ਼ ਚੌਹਾਂ ਪਾਸਿਆਂ ਤੋਂ ਤਣੀਆਂ ਤਾਰਾਂ ਦਾ ਜਾਲ ਹੈ। ਇਹਨਾਂ ਤਾਰਾਂ ਨੂੰ ਵਡੀਆਂ ਛੋਟੀਆਂ ਕਰ ਕੇ ਥੰਮ੍ਹ ਜਿਧਰ ਚਾਹੀਏ ਝੁਕਾਏ ਵੀ ਜਾ ਸਕਦੇ ਹਨ ।

ਇਹਨਾਂ ਥੰਮ੍ਹਾਂ ਦੀ ਅਡੋਲਤਾ ਦਾ ਨਿਰਭਰ ਇਹਨਾਂ ਤਾਰਾਂ ਦੀ ਸਹੀ ਲੰਮਾਈ ਉਤੇ ਹੈ, ਇਹਨਾਂ ਨੂੰ ਅੰਗਰੇਜ਼ੀ ਵਿਚ "ਸਟੇਜ਼" (Stays) ਸਹਾਰੇ ਆਖਿਆ ਜਾਂਦਾ ਹੈ ।

ਬਸ ਦਿਲ ਸਾਡੇ ਦੇ ਚੈਨ ਦਾ ਭੇਤ ਵੀ ਇਜੇਹੀਆਂ ਕਈ ਤਾਰਾਂ ਨੂੰ ਸਵਾਰਿਆਂ ਰਖਣ ਵਿਚ ਹੈ । ਇਕ ਢਿਲੀ ਤਾਰ ਦੂਜੀ ਵਿਚ ਖਿੱਚ ਪਾਂਦੀ ਹੈ, ਤੇ ਬਹੁਤੀਆਂ ਟੁਟੀਆਂ ਤਾਰਾਂ ਦਿਲ ਦਾ ਥੰਮ੍ਹ ਉਲਾਰ ਕਰ ਦੇਂਦੀਆਂ ਹਨ ।

ਸਾਡਾ ਦਿਲ ਵੀ ਕਈ ਸੂਖਮ ਤਾਰਾਂ ਦੇ ਆਸਰੇ ਹੀ ਸਿਧਾ ਰਹਿ ਸਕਦਾ ਹੈ। ਖ਼ਾਸ ਖ਼ਾਸ ਕੁਝ ਤਾਰਾਂ ਦਾ ਜ਼ਿਕਰ ਚੈਨ ਦੇ ਚਾਹਵਾਨਾਂ ਲਈ ਕੀਤਾ ਜਾਂਦਾ ਹੈ:

੧. ਸਰੀਰ ਦੇ ਕਿਸੇ ਅੰਗ ਨੂੰ ਪੀੜ ਨਾ ਹੋਵੇ, ਤੇ ਹਰ ਅੰਗ ਵਿਚ ਲੋੜੀਂਦੀ ਸ਼ਕਤੀ ਹੋਵੇ;

੨. ਤਨ ਮਨ ਦੀਆਂ ਲੋੜਾਂ ਪੂਰੀਆਂ ਕਰਨ ਲਈ ਏਨੀ ਉਪਜਾਊ ਸ਼ਕਤੀ ਹੋਵੇ ਕਿ ਕਿਸੇ ਕਿਸਮ ਦੀ ਮੁਹਤਾਜੀ ਕਦੇ ਮਹਿਸੂਸ ਨਾ ਹੋਵੇ;

੩. ਕੋਈ ਚੀਜ਼ ਕਿਸੇ ਕੋਲੋਂ ਇਹੋ ਜਿਹੀ ਲਈ ਨਾ ਜਾਏ, ਜਿਦ੍ਹਾ ਪੂਰਾ ਇਵਜ਼ ਦਿਤਾ ਨਾ ਜਾ ਸਕੇ;

੪. ਦੁਸ਼ਮਣ ਭਾਵੇਂ ਅਨੇਕਾਂ ਹੋਣ, ਪਰ ਆਪਣੀ ਦੁਸ਼ਮਣੀ ਕਿਸੇ ਇਕ ਨਾਲ ਵੀ ਨਾ ਹੋਵੇ;

੫. ਨਾ ਪਸੰਦ ਭਾਵੇਂ ਕਈ ਹੋਣ, ਪਰ ਮੰਦ-ਇਛਾ ਕਿਸੇ ਲਈ ਦਿਲ ਵਿਚ ਨਾ ਹੋਵੇ;

੬. ਆਪਣੇ ਹਰ ਕੰਮ ਵਿਚ ਸਹੀ ਨੀਯਤ ਦਾ ਵਿਸ਼ਵਾਸ ਹੋਵੇ;

੭. ਇਹੋ ਜਿਹੀ ਅਵਸਥਾ ਤੋਂ ਬਚਿਆ ਜਾਏ, ਜਿਸ ਵਿਚ ਝੂਠ ਬੋਲਣ ਦੀ ਮਜਬੂਰੀ ਹੋਵੇ;

੮. ਆਪਣੇ ਹਕ ਛਡ ਸਕਣ ਦੀ ਦਲੇਰੀ ਹੋਵੇ;

੯. ਖਿਮਾਂ ਕਰ ਸਕਣ ਤੇ ਮੰਗ ਸਕਣ ਦੀ ਜਾਚ ਹੋਵੇ;

੧੦. ਸਾਥੀਆਂ ਵਿਚ ਦਿਲਚਸਪੀ ਤੇ ਉਹਨਾਂ ਦੇ ਸਾਥ ਵਿਚ ਸੁਆਦ ਹੋਵੇ;

੧੧. ਏਕਾਂਤ ਵਿਚੋਂ ਵੀ ਰਸ ਕਢ ਸਕਣ ਦਾ ਅਭਿਆਸ ਹੋਵੇ;

੧੨. ਕੁਦਰਤ ਨਾਲ ਵਾਕਿਫ਼ੀ ਤੇ ਪਿਆਰ ਹੋਵੇ, ਚੜ੍ਹਦਾ ਤੇ ਡੁਬਦਾ ਸੂਰਜ, ਗੌਂਦੇ ਪੰਛੀ, ਸਰਸਰਾਂਦੇ ਜੰਗਲ, ਵਿਸ਼ਾਲ ਸਹਿਰਾ, ਉਚੇ ਪਹਾੜ, ਠਾਠਾਂ ਮਾਰਦੇ ਦਰਿਆ ਇਸ਼ਕ ਦੀ ਹਾਲਤ ਲਿਆ ਸਕਣ,

੧੩. ਡੂੰਘੇ ਵਿਚਾਰ ਦੀ ਸ਼ਕਤੀ, ਤੇ ਸਰਗਰਮ ਅਮਲ ਦੀ

ਜੁਰਅਤ ਹੋਵੇ,

੧੪. ਸੁਭਾ ਤੇ ਚਾਲ ਚਲਨ ਇਹੋ ਜਿਹੇ ਹੋਣ, ਕਿ ਕਿਸੇ ਕੋਲੋਂ ਡਰਨ ਦਾ ਖ਼ਿਆਲ ਨਾ ਉਠੇ;

੧੫. ਸਵਾਧੀਨਤਾ ਦਾ ਅਹਿਸਾਸ ਇਹੋ ਜਿਹਾ ਹੋਵੇ, ਕਿ ਜੋ ਬੰਧਨ ਜਾਪੇ ਉਹ ਕਟ ਕੇ ਪਰ੍ਹਾਂ ਸੁਟਿਆ ਜਾ ਸਕੇ;

੧੬. ਕੁਦਰਤ, ਹੋਣੀ, ਭੂਤ ਭਵਿਖ ਸਭ ਲਈ ਦਿਲ ਵਿਚ ਸਤਕਾਰ ਤੇ ਅਚੰਭਾ ਹੋਵੇ, ਪਰ ਸਹਿਮ ਕਿਸੇ ਦਾ ਵੀ ਨਾ ਹੋਵੇ, ਹਰ ਮਹਾਨਤਾ ਦੀ ਕਦਰ ਹੋਵੇ, ਪਰ ਕਿਸੇ ਮਹਾਨਤਾ ਅਗੇ ਵੀ ਦਿਲ ਨੀਵਾਂ ਹੋ ਕੇ ਡਿੱਗੇ ਨਾ;

੧੭ ਪਿਆਰ ਲੈਣ ਲਈ ਦਿਲ ਵਿਚ ਚੋਖੀ ਥਾਂ, ਤੇ ਪਿਆਰ ਦੇਣ ਲਈ ਚੋਖੀ ਅਮੀਰੀ ਹੋਵੇ;

੧੮. ਨਵੀਆਂ ਸਚਾਈਆਂ ਦੇ ਰੂਬਰੂ ਪੁਰਾਣੇ ਅਕੀਦੇ ਬਦਲ ਸਕਣ ਦੀ ਲਚਕ ਹੋਵੇ;

੧੯. ਸਾਰੀ ਕਾਇਨਾਤ ਨਾਲ ਇਕ ਹੋਣ ਦਾ ਅਹਿਸਾਸ ਦਿਨੋ ਦਿਨ ਵਧਦਾ ਜਾਏ;

੨੦. ਅਤਿ ਦੇ ਸਿਰਿਆਂ ਤੋਂ ਪ੍ਰਹੇਜ਼ ਕਰਕੇ ਜ਼ਿੰਦਗੀ ਦੇ ਵਿਚਲੇ ਸੁਨਹਿਰੀ ਰਸਤੇ ਤੋਂ ਏਧਰ ਓਧਰ ਜਾਣੋ ਰੁਕ ਸਕੇ;

੨੧. ਲੋੜ ਪੈਣ ਤੇ ਚੁਕਿਆ ਕਦਮ ਪਿਛਾਂਹ ਮੋੜਨੋ ਜ਼ਿੱਦ ਵਿਚ ਨਾ ਆਵੇ;

੨੨. ਜੋ ਜਾਣਿਆਂ ਜਾ ਸਕਦਾ ਹੈ ਜਾਣੇ, ਜੋ ਮਾਣਿਆ ਜਾ ਸਕਦਾ ਹੈ ਮਾਣੇ, ਜੋ ਵੇਖਿਆ ਜਾ ਸਕਦਾ ਹੈ, ਵੇਖੇ;

੨੩. ਤੇ ਓੜਕ ਆਪਣੇ ਸਫ਼ਰ ਦੇ ਅੰਤ ਉਤੇ ਹਮਰਾਹੀਆਂ ਨੂੰ ਸ਼ੁਭ ਇੱਛਾ ਤੇ ਮੁਸਕ੍ਰਾਹਟ ਦੇ ਕੇ ਜ਼ਿੰਦਗੀ ਦੇ ਰਥ ਵਿਚੋਂ ਬਿਨਾ ਹਸਰਤ ਉਤਰਣ ਦਾ ਹੀਆ ਦਿਲ ਵਿਚ ਹੋਵੇ।

ਅਗਸਤ—੧੯੪੬

# ਰੱਬ

ਜੀਵਨ-ਰੌ ਅਨਿਕਾਂ ਸਰੀਰਾਂ ਵਿਚੋਂ ਵਿਕਾਸ ਕਰਕੇ ਮਨੁਖ-ਸਰੀਰ ਵਿਚ ਪੁਜੀ। ਮਨੁਖ ਸਰੀਰ ਵਿਚ ਦਿਮਾਗ਼ੀ ਵਿਕਾਸ ਦਾ ਅਰੰਭ ਹੋਇਆ। ਦਿਮਾਗ਼ੀ ਵਿਕਾਸ ਦੀਆਂ ਪਹਿਲੀਆਂ ਕ੍ਰਿਨਾਂ ਨਾਲ ਜਦੋਂ ਮਨੁਖ ਨੇ ਕੜਕਦੀ ਬਿਜਲੀ ਵੇਖੀ, ਭਿਆਨਕ ਝੱਖੜ ਝੁਲਦੇ ਹੜ ਆਉਂਦੇ ਤੇ ਉਹਦੀਆਂ ਝੁਗੀਆਂ ਬਾਗ਼ਾਂ ਨੂੰ ਰੋੜ੍ਹਦੇ ਵੇਖੇ, ਤੇ ਆਫ਼ਤਾਂ ਨਾਲ ਅਜ਼ੀਜ਼ ਪਿਆਰੇ ਮਰਦੇ ਵੇਖੇ, ਤਾਂ ਸੋਚਿਆ ਕਿ ਅਸਮਾਨਾਂ ਵਿਚ ਕੋਈ ਬਲਵਾਨ ਆਤਮਾ ਵਸਦੀ ਹੈ। ਝੱਖੜ, ਤੇ ਹੜ ਉਹਨੂੰ ਕਿਸੇ ਜੀਉਂਦੇ ਗ਼ਜ਼ਬ ਦਾ ਚਮਤਕਾਰ ਜਾਪੇ।

ਇਸ ਅਨਸਮਝੀ ਸ਼ਕਤੀ ਨੂੰ ਮਨੁਖ ਨੇ ਰਬ ਆਖਿਆ। ਏਹਦਾ ਗ਼ਜ਼ਬ ਮੱਠਾ ਕਰਨ ਲਈ ਹੱਥ ਜੋੜੇ, ਭੇਟਾਂ ਦਿਤੀਆਂ। ਪਹਿਲੋਂ ਭੇਡਾਂ ਗਊਆਂ ਦੀ ਕੁਰਬਾਨੀ ਦਿਤੀ, ਫੇਰ ਆਪਣੇ ਅਜ਼ੀਜ਼ਾਂ ਦੀ, ਤਾਕਿ ਕੁਝ ਇਕਨਾਂ ਨੂੰ ਕੁਰਬਾਨ ਕਰਕੇ ਬਾਕੀਆਂ ਦੀ ਸੁਖ ਮੰਗ ਲਈ ਜਾਏ। ਇਸ ਅਵਸਥਾ ਵਿਚ ਰਬ ਦਾ ਡਰ ਪੈਦਾ ਹੋਇਆ, ਜਿਹੜਾ ਅਜ ਤਕ ਵੀ ਸਾਰੇ ਮਜ਼ਬੀ ਅਕੀਦਿਆਂ ਦਾ ਇਕ ਵਡਾ ਭਾਗ ਹੈ।

ਦਿਮਾਗ਼ੀ ਵਿਕਾਸ ਨੇ ਹੋਰ ਕਈ ਮੰਜ਼ਲਾਂ ਤੈਹ ਕੀਤੀਆਂ।

ਕਲਪਨਾ, ਵਿਚਾਰ ਅਨਭਵਤਾ ਦੀਆਂ ਵਾਦੀਆਂ ਵਿਚੋਂ ਲੰਘ ਕੇ ਮਨੁਖੀ ਦਿਮਾਗ ਬੁੱਧੀ ਦੇ ਪਰਬਤ ਉਤੇ ਪਹੁੰਚਿਆ। ਏਥੋਂ ਤਕਿਆਂ ਅਦਭੁਤ ਦ੍ਰਿਸ਼ ਨਜ਼ਰੀ ਆਇਆ। ਭਾਵੇਂ ਬੁੱਧੀ ਨਾਲੋਂ ਵੀ ਉਚੇਰੇ ਪਹਾੜ ਸਾਹਮਣੇ ਦਿਖਾਈ ਦਿਤੇ, ਤੇ ਉਹਨਾਂ ਉਹਲੇ ਲੁਕਿਆ ਦ੍ਰਿਸ਼ ਵੇਖਣ ਦੀ ਵਧਦੀ ਲਾਲਸਾ ਦਿਨੋਂ ਦਿਨ ਇਹਨੂੰ ਬੇਚੈਨ ਕਰਦੀ ਰਹੀ, ਪਰ ਜੋ ਬੁੱਧੀ ਦੇ ਪਰਬਤ ਤੋਂ ਲੱਭਾ ਉਸ ਨੇ ਡਰ, ਗਜ਼ਬ, ਕਹਿਰ ਦੀਆਂ ਲਕੀਰਾਂ ਰੱਬੀ ਮੂੰਹ ਤੋਂ ਸਾਫ਼ ਕਰ ਦਿਤੀਆਂ।

ਕੜਕਦੀਆਂ ਬਿਜਲੀਆਂ, ਝੁਲਦੇ ਝੱਖੜ, ਰੋੜ੍ਹਦੇ ਹੜ, ਢਾਂਦੇ ਭੁਚਾਲ, ਖਾਂਦੀਆਂ ਆਫ਼ਤਾਂ ਸਭ ਇਕ ਉਸਾਰੂ ਸ਼ਕਤੀ ਦੀਆਂ ਸਦਾ-ਰੁਝੀਆਂ ਬਾਂਦੀਆਂ ਦਿਸ ਪਈਆਂ। ਗ਼ਜ਼ਬ ਤੇ ਕਹਿਰ ਜਨਮ ਦੀਆਂ ਪੀੜਾਂ ਜਾਪੇ ਤੇ ਮੌਤ ਨਵੇਂ ਜਨਮ ਦਾ ਸੁਨੇਹਾ। ਸਾਰਾ ਨੁਕਤਾ ਖ਼ਿਆਲ ਹੀ ਬਦਲ ਗਿਆ। ਬ੍ਰਹਿਮੰਡ ਦੀ ਸੂਰਤ ਇਕ ਭਿਆਨਕ ਖ਼ੂਬਸੂਰਤੀ ਹੋ ਗਈ। ਚੜ੍ਹਦਾ ਸੂਰਜ, ਡੁੱਬਦਾ ਸੂਰਜ, ਹੜ ਆਏ ਦਰਿਆ, ਚਮਕਦੀਆਂ ਬਿਜਲੀਆਂ ਸਭ ਦੀਆਂ ਚਿਤਰਕਾਰ ਮੂਰਤਾਂ ਖਿੱਚਣ ਲਗ ਪਏ। ਇਸ ਅਵਸਥਾ ਵਿਚ ਖ਼ੂਬਸੂਰਤੀ ਦੀ ਅਨਭਵਤਾ ਪੈਦਾ ਹੋਈ, ਸਾਰੇ ਮਜ਼੍ਹਬ ਰੱਬ ਨੂੰ ਅਤਿ ਸੁਹਣਾ ਵੀ ਆਖਦੇ ਹਨ।

ਬੁਧੀ ਹੋਰ ਵਧੀ, ਉਚੇਰੀ ਚੜ੍ਹੀ। ਰੱਬ ਦੇ ਭੈ ਤੇ ਖ਼ੂਬਸੂਰਤੀ ਦੇ ਵਿਚਾਰਾਂ ਤੋਂ ਛੁਟ ਰੱਬ ਨੂੰ ਜਾਨਣ ਦੀ ਤਾਂਘ ਉਪਜੀ, ਪਹਿਲੋਂ ਮਨੁਖ ਨੇ ਰੱਬ ਨੂੰ ਬ੍ਰਹਿਮੰਡ ਨਾਲੋਂ ਵਖਰਾ ਕੁਝ ਸੋਚਿਆ। ਇਸ ਕੁਝ ਨੂੰ ਆਪਣੀ ਵਿਚਾਰ ਵਿਚ ਅਸਥਾਪਨ ਕਰਨ ਲਈ ਇਹਦੇ ਚਿਹਨ ਚੱਕਰ ਬਣਾਏ। ਹਰ ਦਿਸਦੀ ਖ਼ੂਬਸੂਰਤੀ ਨਾਲੋਂ ਸੁਹਣਾ ਸਰੂਪ ਇਹਨੂੰ ਦਿਤਾ। ਇਹ ਸਰੂਪ ਪਿਆਰਾ ਲਗਣ ਲਗ ਪਿਆ। ਏਸ ਤੋਂ ਜ਼ਾਤੀ ਰੱਬ ਤੇ ਉਹਦੇ ਨਾਲ ਪਿਆਰ ਦਾ ਮੁੱਢ ਛਿੜਿਆ, ਜਿਦ੍ਹੇ ਉਤੇ ਓੜਕ ਭਗਤੀ ਦਾ ਸ਼ਾਨਦਾਰ ਮੰਦਿਰ ਉਸਾਰਿਆ

ਗਿਆ ।

ਵਿਕਾਸ ਨਾਲ ਕਲਪਨਾ ਵਧੀ, ਕਲਪਨਾ ਨੇ ਲੋੜਾਂ ਵਧਾਈਆਂ, ਲੋੜਾਂ ਨੇ ਦੁਨੀਆਂ ਵਿਚ ਸੁਆਦ ਪੈਦਾ ਕੀਤਾ, ਦੁਨੀਆਂ ਇਕ ਮੋਹਿਨੀ ਥਾਂ ਲਗਣ ਲਗ ਪਈ; ਇਹਨੂੰ ਛਡਣ ਉਤੇ ਜੀਅ ਖੁਸਣ ਲੱਗਾ, ਤਾਂ ਮਨੁਖ ਨੂੰ ਚਿਰੰਜੀਵਤਾ (Immortality) ਦੀ ਵਿਚਾਰ ਫੁਰੀ । ਰਬ ਵਾਂਗ ਅਮਰ ਹੋਣਾ ਚਾਹਿਆ । ਏਸ ਚਾਹ ਨੇ ਰੱਬ ਕੋਲੋਂ ਮੰਗਣ ਦੀ ਜਾਚ ਦੱਸੀ । ਮੰਗਿਆਂ ਜਦ ਆਸਾਂ ਪੂਰੀਆਂ ਹੁੰਦੀਆਂ ਗਈਆਂ, ਤਾਂ ਪ੍ਰਾਰਥਨਾਂ ਸਫ਼ਲ ਜੀਵਨ ਦਾ ਭਾਗ ਬਣ ਗਈ । ਏਸ ਪ੍ਰਾਰਥਨਾਂ ਨੇ ਵਧਦਿਆਂ ਵਧਦਿਆਂ ਪ੍ਰਸਤਸ਼ ਦੀ ਸੂਰਤ ਧਾਰਨ ਕਰ ਲਈ, ਪ੍ਰਸਤਸ਼ ਲਈ ਮੰਦਰ ਉਸਾਰੇ ਗਏ, ਮੰਦਿਰਾਂ ਲਈ ਪ੍ਰੋਹਤ, ਤੇ ਪ੍ਰੋਹਤਾਂ ਲਈ ਮਰਯਾਦਾ ਸਮੇਂ ਨਾਲ ਗੁੰਝਲਦਾਰ ਹੁੰਦੀ ਗਈ, ਤੇ ਇਹਦਾ ਨਾਂ ਮਜ਼ਬ ਰਖਿਆ ਗਿਆ ।

ਪਹਿਲੋਂ ਇੱਕੜ ਦੁਕੜ ਬੁਧੀਵਾਨ ਪ੍ਰਬਤ ਉਤੇ ਚੜ੍ਹੇ ਫੇਰ ਅਨੇਕਾਂ ਨੇ ਏਥੇ ਡੇਰੇ ਆ ਲਾਏ । ਇਹਨਾਂ ਬੁਧੀਵਾਨਾਂ ਚੋਂ ਬਹੁਤੇ ਆਪਣੀਆਂ ਲੋੜਾਂ ਸਰਬ-ਸ਼ਕਤੀ ਮਾਨ ਕੋਲੋਂ ਮੰਗ ਕੇ ਪੂਰੀਆਂ ਕਰਦੇ ਸਨ, ਜਿਹੜਾ ਵੀ ਕੰਮ ਕਰਨਾ ਚਾਹੁੰਦੇ ਸਨ ਉਹਦੇ ਲਈ ਰੱਬ ਅਗੇ ਬੇਨਤੀ ਕਰਦੇ ਸਨ, ਪਰ ਕਈ ਐਸੇ ਵੀ ਸਨ ਜਿਹੜੇ ਬ੍ਰਹਮੰਡ ਨੂੰ ਇਕ-ਜਾਨ ਤੇ ਇਕ ਖ਼ੁਦਮੁਖ਼ਤਾਰ ਕਾਨੂੰਨ ਦੇ ਅਧੀਨ ਤੁਰਦਾ ਸਮਝਣ ਲਗ ਪਏ, ਇਹ ਵਿਦਵਾਨ ਨਾ ਕੁਝ ਮੰਗਦੇ ਤੇ ਨਾ ਕਿਸੇ ਦੀ ਪੂਜਾ ਕਰਦੇ ਸਨ ਤੇ ਨਾ ਕਿਸੇ ਵਖਰੀ ਜ਼ਾਤ ਦਾ ਸਰੂਪ ਵੇਖਣਾ ਚਾਹੁੰਦੇ ਸਨ । ਇਹਨਾਂ ਲੋਕਾਂ ਦਾ ਅਕੀਦਾ ਭਾਵੇਂ ਬਹੁਤਿਆਂ ਨਾਲੋਂ ਵਖਰਾ ਸੀ, ਪਰ ਕੰਮ ਇਹਨਾਂ ਦੇ ਵੀ ਹੋਰਨਾਂ ਵਾਂਗ ਹੁੰਦੇ ਚਲੇ ਜਾਂਦੇ ਸਨ । ਕਈਆਂ ਹਾਲਤਾਂ ਵਿਚ ਇਹਨਾਂ ਨੂੰ ਬਾਕੀਆਂ ਨਾਲੋਂ ਵੀ ਚੰਗੇਰੀ ਸਫ਼ਲਤਾ ਪ੍ਰਾਪਤ ਹੋ ਜਾਂਦੀ ਸੀ । ਅਸਹਿਮਤ ਸਿਆਣਿਆਂ ਚੋਂ ਕਈਆਂ ਨੇ ਇਹਨਾਂ ਦੀ ਵਿਰੋਧਤਾ ਕੀਤੀ, ਪਰ ਕੁਝ ਇਕਨਾਂ ਨੇ

ਏਸ ਗੱਲ ਦਾ ਭੇਤ ਢੂੰਡਣ ਲਈ ਬੁਧੀ ਨਾਲੋਂ ਉਚੇਰੇ ਪਰਬਤਾਂ ਉਤੇ ਚੜ੍ਹਨਾ ਸ਼ੁਰੂ ਕੀਤਾ। ਆਤਮ-ਗਿਆਨ ਦੀ ਚੋਟੀ ਤੋਂ ਇਹਨਾਂ ਨੂੰ ਲੱਭਾ ਕਿ ਜ਼ਾਤੀ ਰੱਬ ਸਰਬ ਵਿਆਪੀ ਨਹੀਂ ਹੋ ਸਕਦਾ। ਇਹ ਸਾਰਾ ਬ੍ਰਹਿਮੰਡ ਹੀ ਰੱਬ ਹੈ ਤੇ ਮਨੁਖ ਦਾ ਦਿਲ ਉਸੇ ਸਰਬ ਵਿਆਪੀ ਰੱਬ ਦਾ ਦਿਲ ਹੈ। ਏਸ ਦਿਲ ਅੰਦਰ, ਬੀਜ ਵਿਚ ਲੁਕੀ ਸਮਰਥਾ ਵਾਂਗ, ਰੱਬ ਦੀ ਪੂਰਨ ਸ਼ਕਤੀ ਹੈ। ਇਹੀ ਰਚਨ-ਸ਼ਕਤੀ ਜਾਂ ਕੁੱਵਤਿ ਖ਼ਾਲਕਾ ਹੈ, ਇਸ ਤੋਂ ਛੁਟ ਕੋਈ ਰੱਬ ਇਹਨਾਂ ਨੂੰ ਨਾ ਦਿਸ ਸਕਿਆ।

ਏਸ ਤਰ੍ਹਾਂ ਇਹ ਭੇਤ ਖੁਲ੍ਹ ਗਿਆ ਕਿ ਕਿਉਂ ਨਾਸਤਕ, ਆਸਤਕ, ਮਜ਼੍ਹਬੀ ਤੇ ਗ਼ੈਰ ਮਜ਼੍ਹਬੀ ਦੇ ਕੰਮ ਹੁੰਦੇ ਰਲੇ ਜਾਂਦੇ ਹਨ। ਇਹ ਸਚਾਈ ਪ੍ਰਤੱਖ ਹੋ ਗਈ ਕਿ ਜਿਹਾ ਕੋਈ ਵਿਚਾਰਦਾ ਹੈ, ਤਿਹਾ ਹੋ ਜਾਂਦਾ ਹੈ। "ਹੋਣ" ਦੀ ਹੱਦ ਮਨੁਖ ਦੀ ਵਿਚਾਰ-ਸ਼ਕਤੀ ਹੈ। ਇਹ ਵਿਚਾਰ ਫੁਰਨ ਦੀ ਵਿੱਲ ਸੀ ਕਿ ਮਨੁਖ ਨੂੰ ਆਪਣੇ ਅੰਦਰ ਰੱਬੀ ਸ਼ਕਤੀ ਦੀ ਧੜਕਣ ਸੁਣਾਈ ਦਿਤੀ, ਤੇ ਉਸਨੇ ਆਪਣੇ ਆਪ ਨੂੰ ਇਕ ਨਾਚੀਜ਼ ਕਿਰਤ ਦੀ ਥਾਂ, ਕਰਤੇ ਦਾ ਭਾਗ ਸਮਝ ਲਿਆ। ਡਰ, ਪਿਆਰ, ਪੂਜਾ ਦੇ ਸਾਰੇ ਜਜ਼ਬੇ ਏਕਤਾ ਦੇ ਨਵ-ਗਿਆਨ ਵਿਚ ਐਉਂ ਜਾ ਰਲੇ ਜਿਵੇਂ ਅਨੇਕਾਂ ਦਰਿਆ ਤੇ ਨਾਲੇ ਸਾਗਰ ਵਿਚ।

ਰੱਬ ਸੰਬੰਧੀ ਭਿੰਨ ਭਿੰਨ ਵਿਚਾਰ ਮਨੁਖ ਆਤਮਾ ਦੇ ਵਿਕਾਸ ਦੀਆਂ ਭਿੰਨ ਭਿੰਨ ਅਵਸਥਾਆਂ ਹਨ। ਹਰੇਕ ਆਦਮੀ ਦਾ ਰੱਬ ਉਹਦੇ ਤਜਰਬੇ ਨਾਲ ਬਦਲਦਾ ਰਹਿੰਦਾ ਹੈ। ਸਾਡਾ ਰੱਬ ਸਾਡੀ ਸਰੀਰਕ ਦਿਮਾਗ਼ੀ ਤੇ ਆਤਮਕ ਅਵਸਥਾਆਂ ਦੀ ਸਿਖਰ ਹੈ। ਇਕ ਦੀ ਸਿਖਰ ਦੂਜੇ ਦੀ ਸਿਖਰ ਨਾਲੋਂ ਨੀਵੀਂ ਵੀ ਹੋ ਸਕਦੀ ਹੈ, ਤੇ ਤਜਰਬੇ ਨਾਲ ਉਚੇਰੀ ਵੀ ਹੋ ਸਕਦੀ ਹੈ। ਸਾਡਾ ਵਰਤਮਾਨ ਰੱਬ ਸਾਡੀ ਵਰਤਮਾਨ ਬੁਧੀ ਤੇ ਆਦਰਸ਼ ਦਾ ਨਾਪ ਹੈ। ਛੋਟੀ

ਬੁਧੀ ਦਾ ਰੱਬ ਛੋਟਾ ਤੇ ਵੱਡੀ ਬੁਧੀ ਦਾ ਵਡਾ ਹੁੰਦਾ ਹੈ। ਰੱਬ ਨੂੰ ਸਿਮਰਨ ਦੇ ਅਰਥ ਵੀ ਜਾਚਕ ਦੀ ਬੁਧੀ ਤੇ ਆਦਰਸ਼ ਨੂੰ ਉਚਿਆ ਕਰਨਾ ਹੈ। ਆਪਣੇ ਨਾਲੋਂ ਬਾਹਰਲੇ ਕਿਸੇ ਵਜੂਦ ਨੂੰ ਪ੍ਰਸੰਨ ਕਰਨ ਲਈ ਉਹਦੀ ਸਿਫ਼ਤ ਕਰਨੀ ਸਿਮਰਨ ਨਹੀਂ। ਰੱਬ ਨੂੰ ਪ੍ਰਸੰਨ ਕਰਨ ਦਾ ਖ਼ਿਆਲ ਉਹਦੀ ਅਪੂਰਨਤਾ ਦੀ ਸੰਭਾਵਨਾ ਪ੍ਰਗਟ ਕਰਦਾ ਹੈ। ਪੂਰਨ ਬ੍ਰਹਮ ਸਚਿਦਾਨੰਦ ਹੀ ਹੋ ਸਕਦਾ ਹੈ। ਸਿਮਰਨ ਦੀ ਬੁਨਿਆਦ ਰੱਬ ਦੀ ਪ੍ਰਸੰਨਤਾ ਨਹੀਂ ਸਗੋਂ "ਜੈਸਾ ਸੇਵੈ ਤੈਸਾ ਹੋਵੈ" ਦੀ ਸਚਿਆਈ ਹੈ। ਉਚੇਰੇ ਪ੍ਰਬਤਾਂ ਉਤੇ ਚੜ੍ਹਨ ਤੇ ਚੰਗੇਰੇ ਦ੍ਰਿਸ਼ ਵੇਖਣ ਦੀ ਤਾਂਘ ਨਾਲ ਆਪਣੇ ਅੰਦਰੋਂ ਨਿਤ ਨਵੀਂ ਸ਼ਕਤੀ ਜਗਾਂਦਿਆਂ ਰਹਿਣਾ ਹੀ ਅਸਲੀ ਸਿਮਰਨ ਹੈ, ਤੇ ਜਦੋਂ ਇਹ ਤਾਂਘ ਪ੍ਰਬਲ ਹੋ ਜਾਂਦੀ ਤਾਂ ਹੈ ਸਾਸ ਗ੍ਰਾਸ ਸਿਮਰਨ ਦੀ ਅਵਸਥਾ ਬਣ ਜਾਂਦੀ ਹੈ। ਕੁਝ ਮੰਗਣ ਲਈ, ਆਪਣਾ ਕਸ਼ਟ ਦੂਰ ਕਰਨ ਲਈ, ਸੁਣੀ ਸੁਣਾਈ ਮੁਕਤੀ ਲਈ ਭਜਨ ਕਰਨਾ, ਆਪਣੇ ਤੋਂ ਬਾਹਰੀ ਕਿਸੇ ਤਾਕਤ ਦੀ ਖ਼ੁਸ਼ਾਮਦ ਕਰਨਾ ਸਿਮਰਨ ਨਹੀਂ, ਸਗੋਂ ਮਨੁਖ ਦੀ ਆਰੰਭਕ ਅਨਸੋਧੀ ਖ਼ੁਦਗ਼ਰਜ਼ ਰੁਚੀ ਹੈ।

ਪਹਿਲੀ ਅਵਸਥਾ ਵਿਚ ਡਰ, ਦੂਜੀ ਵਿਚ ਸੁਹੱਪਣ, ਤੀਜੀ ਵਿਚ ਪਿਆਰ ਤੇ ਇਛਾਆਂ ਪੂਰੀਆਂ ਕਰਨ ਦੀ ਆਸ ਉਤਪੰਨ ਹੁੰਦੀ ਹੈ। ਪਰ ਅੰਤ ਵਿਚ ਰੱਬ ਨਾਲ ਇਕ-ਜਾਨ ਹੋਣ ਦੀ ਅਨਭਵਤਾ ਸਾਰੇ ਬ੍ਰਹਿਮੰਡ ਨੂੰ ਓਹਦਾ ਰੂਪ ਦਰਸਾਂਦੀ ਹੈ। ਏਸ ਅਨਭਵਤਾਂ ਨਾਲ ਕੇਂਦਰੀ ਤਾਕਤਾਂ ਵਿਚ ਜਿਨ੍ਹੰ ਸਦਗੁਣੀ ਅੰਸ਼ਰ ਦਾ ਵਿਸ਼ਵਾਸ ਹੋ ਜਾਵੇ ਉਹਨੂੰ ਆਸਤਕ ਆੱਖਦੇ ਹਨ ਤੇ ਜਿਨ੍ਹੂੰ ਇਹ ਤਾਕਤਾਂ ਇਕ ਬੇਨਿਯਮਾ, ਇਤਫ਼ਾਕੀਆ ਘਲੂਘਾਰਾ ਜਾਪੱਣ ਉਹਨੂੰ ਨਾਸਤਕ ਆਖਦੇ ਹਨ। ਆਸਤਕ ਤੇ ਨਾਸਤਕ ਵਿਚ ਚੰਗੇ ਮੰਦੇ ਹੋਣ ਦਾ ਸਵਾਲ ਨਹੀਂ, ਇਹ ਦੋਵੇਂ ਆਤਮਾ ਦੀਆਂ ਅਵਸਥਾ ਹਨ। ਨਾਸਤਕ ਚੰਗਾ ਵੀ ਹੋ ਸਕਦਾ ਹੈ ਤੇ

ਆਸਤਕ ਮੰਦਾ ਵੀ।

ਰੱਬ ਦੀ ਹੋਂਦ ਨੂੰ ਦਲੀਲਾਂ ਨਾਲ ਸਾਬਤ ਕਰਨਾ ਜਾਂ ਰੱਦ ਕਰਨਾ ਵਿਅਰਥ ਹੈ। ਰਬ ਦਾ ਪਰਚਾਰ ਕਰਨ ਲਈ ਘ੍ਰਿਨਾ ਕਰਨੀ, ਜੰਗ ਲੜਣੇ, ਭੁਲੇਖਿਆਂ ਵਿਚ ਰਹਿ ਕੇ ਬੇਲੋੜੇ ਕਸ਼ਟ ਦੇਣੇ ਤੇ ਲੈਣੇ ਹਨ। "ਹੈ" ਤੇ "ਨਾ" ਦੋਹਾਂ ਦੇ ਜੋਸ਼ੀਲੇ ਪ੍ਰਚਾਰਕ ਸਚਿਆਈ ਤੋਂ ਦੂਰ ਹੁੰਦੇ ਹਨ। ਇਹਨਾਂ ਦੋਹਾਂ ਦਾ ਜੋਸ਼ ਝੱਲਾ ਹੁੰਦਾ ਹੈ।

ਸਾਰੀ ਸਚਿਆਈ ਨੂੰ ਨਾ ਕੋਈ ਵੇਖ ਸਕਿਆ ਹੈ, ਨਾ ਕੋਈ ਵੇਖ ਸਕੇਗਾ। ਸਾਰੀ ਸਚਿਆਈ ਦਾ ਨਾਮ ਰੱਬ ਹੈ। ਹਰੇਕ ਦਾ ਰੱਬ ਉਹਦੀ ਆਪਣੀ ਬੁਧੀ ਦਾ ਅੰਤਮ ਆਦਰਸ਼ ਹੈ। – ਕੋਈ ਠੋਸ 'ਹੋਂਦ' ਨਹੀਂ। ਇਹ ਆਦਰਸ਼ ਉਚੇਰਾ ਹੁੰਦਾ ਰਹਿੰਦਾ ਹੈ, "ਹੋਂਦ" ਸਥਿਰ ਰਹਿੰਦੀ ਹੈ। ਹੋਂਦ ਬ੍ਰਹਿਮੰਡ ਹੈ। ਉਚੀ ਤੋਂ ਉਚੀ ਵਿਚਾਰ ਊਣੀ ਹੈ, ਦਾਅਵੇ ਫੋਕੇ ਹਨ, ਬਹਿਸਾਂ ਮੂਰਖਤਾ ਹੈ, ਇਲਹਾਮ ਅਧੂਰੇ ਹਨ, ਵਿਆਖਿਆ ਅਪੂਰਨ ਹੈ।

ਪ੍ਰੀਤ-ਝਰੋਖੇ ਚੋਂ ਵੇਖ ਕੇ ਸਭ ਸ਼ਬਦ ਮੂੰਹ ਵਿਚ ਰੁਕ ਜਾਂਦੇ ਹਨ। ਜਿਉਂ ਜਿਉਂ ਜਾਚਕ ਉੱਚਾ ਚੜ੍ਹਦਾ ਜਾਂਦਾ ਹੈ, ਭਾਵੇਂ ਉਹ ਆਸਤਕ ਹੈ ਤੇ ਭਾਵੇਂ ਨਾਸਤਕ ਉਹ ਸਿਆਣਾ ਤੇ ਪਵਿਤ੍ਰ ਹੁੰਦਾ ਜਾਂਦਾ ਹੈ। ਰੱਬ ਦੀ ਪ੍ਰਾਪਤੀ ਕਿਸੇ ਦਾ ਦਰਸ਼ਨ ਨਹੀਂ, ਇਕ ਸੰਤੁਸ਼ਟ ਚੁਪ ਵਿਸਮਾਦ ਹੈ। ਇਹ ਦਲੀਲਾਂ ਨਾਲ ਨਹੀਂ ਮਿਲਦਾ। ਇਹ ਇਕ ਚਾਨਣ ਹੈ, ਜਿਹੜਾ ਪਰਬਤਾਂ ਦੀਆਂ ਚੋਟੀਆਂ ਉਤੇ ਹੀ ਚਮਕਦਾ ਹੈ। ਇਹਨਾਂ ਪਰਬਤਾਂ ਉਤੇ ਪਹੁੰਚਿਆਂ ਹੀ ਰੱਬ ਪਾਇਆ ਜਾ ਸਕਦਾ ਹੈ, ਕਿਸੇ ਹੋਰ ਤਰ੍ਹਾਂ ਨਹੀਂ।

# ਜ਼ਿੰਦਗੀ ਦੇ ਸਤ ਸਵਾਲ

ਵਿਲ ਡੂਯੋਰੈਂਟ ਪ੍ਰਸਿੱਧ ਅਮ੍ਰੀਕਨ ਫ਼ਿਲਾਸਫ਼ਰ ਨੇ ਦੁਨੀਆਂ ਭਰ ਦੇ ਪ੍ਰਸਿੱਧ ਵਿਚਾਰਵਾਨਾਂ ਕੋਲੋਂ ਸਤ ਸਵਾਲ ਪੁਛੇ ਸਨ, ਤੇ "ਜੀਵਨ ਦਾ ਮਨੋਰਥ" ਕਿਤਾਬ ਵਿਚ ਉਹਨਾਂ ਵਿਚਾਰਵਾਨਾਂ ਦੇ ਉੱਤਰ ਛਾਪੇ ਸਨ। ਇਹਨਾਂ ਵਿਚ ਗਾਂਧੀ ਜੀ, ਜਵਾਹਰ ਲਾਲ ਜੀ, ਰਾਮਨ ਜੀ ਆਦਿ ਹਿੰਦੁਸਤਾਨੀਆਂ ਦੇ ਉੱਤਰ ਵੀ ਸਨ।

ਪ੍ਰੀਤ ਲੜੀ ਦੇ ੧੯੩੪ ਅਪ੍ਰੈਲ, ਮਈ, ਦੇ ਪਰਚਿਆਂ ਵਿਚ ਮੈਂ ਵੀ ਆਪਣੇ ਉੱਤਰ ਪਾਠਕਾਂ ਦੀ ਮੰਗ ਉਤੇ ਛਾਪੇ ਸਨ। ਉਹ ਉੱਤਰ ਮੈਂ ਅਜ ਝਰੋਖੇ ਦੇ ਨਵੇਂ ਦ੍ਰਿਸ਼ ਨਾਲ ਮੁਕਾਬਲਾ ਕਰਨ ਲਈ ਫੇਰ ਪੜ੍ਹੇ ਹਨ, ਤੇ ਮੈਨੂੰ ਏਉਂ ਜਾਪਿਆ ਹੈ, ਕਿ ਮੇਰੇ ਝਰੋਖੇ ਦੀ ਚੌੜੀ ਹੋਈ ਝਾਕੀ ਦੇ ਸਾਹਮਣੇ ਉਹ ਪੁਰਾਣੇ ਉੱਤਰ ਬੇ-ਪਛਾਣ ਜਿਹੇ ਹੋ ਗਏ ਹਨ। ਮੇਰਾ ਯਕੀਨ ਹੈ ਕਿ ਹੁਣ ਮੈਂ ਵਧੇਰੇ ਸਿੱਧੀ ਤੇ ਸੌਖੀ ਜ਼ਬਾਨ ਵਿਚ ਉਹਨਾਂ ਦੇ ਉੱਤਰ ਦੇ ਸਕਦਾ ਹਾਂ।

ਆਪਣੇ ਝਰੋਖੇ ਚੋਂ ਹੁਣ ਦੀ ਝਾਕੀ ਦੇ ਤੌਰ ਤੇ ਇਹਨ੍ਹਾਂ ਸਵਾਲੀ ਦੇ ਉੱਤਰ ਭੇਟਾ ਕਰਦਾ ਹਾਂ :

ਸਵਾਲ ੧. ਤੁਸੀਂ ਜੀਵਨ ਦਾ ਮਨੋਰਥ ਕੀ ਸਮਝਦੇ ਹੋ ?

ਉੱਤਰ :

ਜੀਵਨ ਦੇ ਮਨੋਰਥ ਤੋਂ ਮੈਂ ਆਪਣੇ ਜੀਵਨ ਦੇ ਮਨੋਰਥ ਦਾ ਅਰਥ ਕਢਦਾ ਹਾਂ। ਸਾਰੀ ਜ਼ਿੰਦਗੀ ਦੇ ਮਨੋਰਥ ਬਾਰੇ ਮੈਂ ਕੁਝ ਕਹਿਣ ਦੀ ਗੁਸਤਾਖ਼ੀ ਨਹੀਂ ਕਰਨਾ ਚਾਹੁੰਦਾ।

ਲੰਮੇ, ਚੌੜੇ, ਤੇ ਉਚੇ ਮਨੋਰਥ ਬਨਾਣ ਦੀ ਰੁਚੀ ਮਨੋਰਥ ਬਾਰੇ ਸਾਫ਼ ਨਾ ਹੋਣ ਦੀ ਸੂਚਨਾ ਜਾਪਦੀ ਹੈ।

ਇਸ ਵੇਲੇ ਇਸ ਤੋਂ ਵਖਰਾ ਤੇ ਵਡੇਰਾ ਕੋਈ ਮਨੋਰਥ ਮੈਂ ਨਹੀਂ ਸੋਚ ਸਕਦਾ –

ਪੂਰਨ ਸਿਹਤ : ਲੋੜੀਂਦੀ ਤਾਕਤ; ਖ਼ੁਸ਼-ਖ਼ਸਲਤ; ਸੁਹਣਾ ਘਰ; ਮੁਫ਼ੀਦ, ਦਿਆਨਤਦਾਰ ਤੇ ਕਾਮਯਾਬ ਵਿਆਹ; ਚੰਗੇ ਬੱਚੇ; ਚੰਗੀ ਸਮਝ, ਬਹਾਦਰ ਦਰਿਸ਼ਟੀ; ਕੰਮ ਆਉਣ ਦੀ ਰੀਝ; ਚੰਗੀ ਦੁਨੀਆਂ ਅੰਦਰ ਪਿਆਰੇ ਦੋਸਤਾਂ ਸਨੇਹੀਆਂ ਨਾਲ ਸਾਂਝੀ ਜ਼ਿੰਦਗੀ – ਤੇ ਚੰਗੀ ਦੁਨੀਆਂ ਬਨਾਣ ਵਿਚ ਮੇਰਾ ਪੂਰਾ ਭਾਗ ।

ਉਪਰਲੀ ਅਵਸਥਾ ਜੇ ਮੈਨੂੰ ਮਿਲ ਜਾਵੇ, ਤਾਂ ਜ਼ਿੰਦਗੀ ਦੀਆਂ ਤਾਕਤਾਂ ਵਾਸਤੇ ਮੇਰਾ ਮਨ ਸ਼ੁਕਰੀਏ ਨਾਲ ਭਰਪੂਰ ਰਹੇਗਾ, ਤੇ ਮੇਰੇ ਮਨ ਵਿਚ ਇਸ ਤੋਂ ਵਡੇਰੀ ਕੋਈ ਖ਼ਾਹਿਸ਼ ਨਹੀਂ ਹੋਵੇਗੀ।

ਇਸ ਮਨੋਰਥ ਨੂੰ ਸ਼ਾਇਦ ਖ਼ੁਦਗ਼ਰਜ਼ ਤੇ ਮਾਦੇ ਦਾ ਪਿਆਰ ਸਮਝਿਆ ਜਾਏ। ਪਰ ਜੇ ਸਾਰੇ ਲੋਕ ਏਨੇ ਕੁ ਖ਼ੁਦਗ਼ਰਜ਼ ਤੇ ਮਾਦਾ ਪ੍ਰਸਤ ਹੋ ਜਾਣ, ਤਾਂ ਜ਼ਿੰਦਗੀ ਵਿਚ ਕਿਸੇ ਅਸਮਾਨੀ ਓਟ ਆਸਰੇ ਦੀ ਲੋੜ ਨਾ ਰਹੇ, ਕਿਸੇ ਕੁਰਬਾਨੀ ਤੇ ਪਰ ਸੁਆਰਥ ਦੀ ਮਜਬੂਰੀ ਨਾ ਰਹੇ । ਖ਼ੁਸ਼-ਖ਼ਸਲਤ, ਮੁਫ਼ੀਦ ਤੇ ਦਿਆਨਤਦਾਰ ਵਿਹਾਰ, ਕੰਮ ਆਉਣ ਦੀ ਰੀਝ, ਚੰਗੀ ਦੁਨੀਆਂ ਵਿਚ ਸਾਂਝੀ ਜ਼ਿੰਦਗੀ, ਤੇ ਦੁਨੀਆਂ ਨੂੰ ਚੰਗੇਰਿਆਂ ਬਨਾਣ ਦੀ ਜ਼ਿਮੇਵਾਰੀ –––

ਸਾਡੇ ਮਨੋਰਥ ਦਾ ਇਹ ਭਾਗ ਸਾਨੂੰ ਸਾਰੀ ਦੁਨੀਆਂ ਨਾਲ ਇਕ-ਮਿਕ ਕਰ ਦੇਂਦਾ ਹੈ।

ਪਰ ਫੇਰ ਵੀ ਜੇ ਇਹ ਪ੍ਰਮਾਰਥ ਤੋਂ ਖ਼ਾਲੀ ਤੇ ਖ਼ੁਦ ਗਰਜ਼ੀ ਨਾਲ ਭਰਿਆ ਦਿਸੇ, ਤਾਂ ਮੈਂ ਮੰਨਦਾ ਹਾਂ, ਕਿ ਇਸ ਤੋਂ ਉਚੇਰਾ ਆਦਰਸ਼ ਮੇਰੀ ਰੂਹ ਦੀ ਸਮਝ ਵਿਚ ਨਹੀਂ ਆਉਂਦਾ।

ਸਵਾਲ ੨. ਤੁਹਾਨੂੰ ਕਿਹੜੀ ਗਲ ਤੋਰੀ ਲਿਜਾਂਦੀ ਹੈ ?

ਉਤਰ :

ਇਹ ਯਕੀਨ ਕਿ ਬ੍ਰਹਿਮੰਡ ਦੀ ਹਰ ਚੀਜ਼ ਤੇ ਹਰ ਤਾਕਤ ਅਟੁਟ ਕਾਨੂੰਨ ਦੇ ਅਧੀਨ ਹੈ।

ਤੇ ਮਨੁਖਤਾ ਦੀ ਤਕਦੀਰ ਇਕੋ ਲੜੀ ਵਿਚ ਪ੍ਰੋਤੀ ਹੈ, ਕੋਈ ਨਿਵੇਕਲਾ ਖ਼ੁਸ਼, ਕੋਈ ਨਿਵੇਕਲਾ ਆਜ਼ਾਦ ਨਹੀਂ ਹੋ ਸਕਦਾ। ਇਸ ਬ੍ਰਹਿਮੰਡ ਵਿਚ ਬੇਅੰਤ ਸੰਭਾਵਨਾ ਹੈ।

ਤੇ ਕਿਸੇ ਦਿਨ ਇਨਸਾਨ ਨੂੰ ਉਹ ਲੜੀ ਚੰਗੀ ਤਰ੍ਹਾਂ ਦਿਸ ਪਏਗੀ ਜਿਸ ਵਿਚ ਹਰ ਸ਼ੈ ਪ੍ਰੋਤੀ ਹੋਈ ਹੈ, ਤੇ ਫੇਰ ਇਹ ਆਪਣੇ ਸਾਥੀਆਂ ਨਾਲੋਂ ਅਡਰੀਆਂ ਖ਼ੁਸ਼ੀਆਂ ਦੀ ਅਸੰਭਵਤਾ ਦੇ ਰੂਬਰੂ ਸਾਰੀ ਮਨੁਖਤਾ ਨੂੰ ਇਕ ਟੱਬਰ ਸਮਝ ਸਕੇਗਾ।

ਤੇ ਇਹ ਦੁਨੀਆਂ ਨਾ ਬਾਦਸ਼ਾਹਾਂ ਦੀ ਹੈ, ਨਾ ਸੌਦਾਗਰਾਂ ਦੀ, ਨਾ ਜਾਗੀਰਦਾਰਾਂ ਦੀ, ਇਹ ਦੁਨੀਆਂ ਸਾਰੇ ਮਨੁਖਾਂ ਦੀ ਸਾਂਝੀ ਵਿਰਾਸਤ ਦਿਸ ਪਵੇਗੀ। ਇਸ ਏ-ਓੜਕ ਵਿਰਾਸਤ ਵਿਚ ਕੋਈ ਭੁੱਖਾ, ਨੰਗਾ ਬੇ ਘਰ ਰਹਿਣ ਲਈ ਮਜਬੂਰ ਨਹੀਂ ਹੋਵੇਗਾ।

ਤੇ ਏਸ ਦੁਨੀਆਂ ਦੀ ਬੇ-ਅੰਤ ਦੌਲਤ ਦੇ ਸਾਹਮਣੇ ਗ਼ਰੀਬੀ ਅਧਭੁਤ ਅਸਲੀਅਤ ਦੀ ਹੱਤਕ ਹੈ। ਸਿਰਫ਼ ਇਕ-ਦੁਨੀਆਂ ਤੇ ਇਕ-ਲੜੀ ਵਿਚ ਪ੍ਰੋਤੀ ਮਨੁਖਤਾ ਦਾ ਇਤਕਾਦ ਪੱਕਾ ਹੋਣ ਦੀ

ਵਿਲ ਹੈ, ਕਿ ਦੁਨੀਆਂ ਵਿਚੋਂ ਮੁਹਤਾਜੀ, ਬੀਮਾਰੀ ਤੇ ਗ਼ੁਲਾਮੀ ਉਡ ਜਾਣਗੀਆਂ।

ਤੇ ਇਹ ਯਕੀਨ ਕਿ ਇਹੋ ਜਿਹੀ ਦੁਨੀਆਂ ਬਾਵਜੂਦ ਲੜਾਈਆਂ ਤੇ ਜਾਗੀਰਦਾਰੀ ਦੇ ਮਜ਼ਬੂਤ ਕਿਲ੍ਹਿਆਂ ਦੇ ਛੇਤੀ ਹੀ ਆਉਣ ਵਾਲੀ ਹੈ, ਤੇ ਉਸ ਦੁਨੀਆਂ ਵਿਚ ਮੈਂ ਆਪਣੇ ਮਨੋਰਥ ਦਾ ਹਰ ਭਾਗ ਪੂਰਾ ਹੁੰਦਾ ਵੇਖਾਂਗਾ – ਤੇ ਜੇ ਨਾ ਵੀ ਵੇਖ ਸਕਾਂ, ਤਾਂ ਵੀ ਮੇਰੀਆਂ ਬੰਦ ਹੁੰਦੀਆਂ ਅੱਖਾਂ ਵਿਚ ਉਹਦੀ ਪਹੁ ਫੁਟਦੀ ਹੋਵੇਗੀ।

ਤੇ ਇਹ ਯਕੀਨ ਮੈਨੂੰ ਤੋਰੀ ਲਿਜਾਣ ਲਈ ਕਾਫ਼ੀ ਹੈ, ਮੇਰਾ ਭਰੋਸਾ ਹੈ, ਕਿ ਮੇਰਾ ਹਰ ਅਮਲ, ਹਰ ਲਫ਼ਜ਼, ਹਰ ਖ਼ਿਆਲ ਮੇਰੀਆਂ ਰੀਝਾਂ ਦੀ ਦੁਨੀਆਂ ਨੂੰ ਨੇੜੇ ਲਿਆ ਰਿਹਾ ਹੈ।

ਸਵਾਲ ੩. ਧਰਮ ਤੁਹਾਨੂੰ ਕੀ ਸਹਾਇਤਾ ਦੇਂਦਾ ਹੈ?

ਉੱਤਰ:

ਜੇ ਧਰਮ ਤੋਂ ਭਾਵ ਕਿਸੇ ਖ਼ਾਸ ਅਵਤਾਰ, ਨਬੀ ਜਾਂ ਪੈਗੰਬਰ ਉਤੇ ਉਚੇਚਾ ਤੇ ਸਮੁਲਚਾ ਵਿਸ਼ਵਾਸ ਲਿਆਉਣ ਤੋਂ ਹੈ, ਜਾਂ ਕਿਸੇ ਖ਼ਾਸ ਮੰਦਿਰ ਮਸੀਤ ਵਿਚ ਜਾ ਕੇ ਨੀਯਤ ਸ਼ਬਦਾਂ ਵਿਚ ਨੀਯਤ ਤਰੀਕੇ ਨਾਲ ਪੂਜਾ ਕਰਨ ਤੋਂ ਹੈ, ਤਾਂ ਏਸ ਧਰਮ ਨੇ ਮੈਨੂੰ ਕੋਈ ਸਹਾਇਤਾ ਨਹੀਂ ਦਿਤੀ। ਬਚਪਨ ਤੋਂ ਹੀ ਮੈਨੂੰ ਸ਼ਕ ਪੈਣੇ ਸ਼ੁਰੂ ਹੋ ਗਏ ਸਨ, ਸਤਾਰਾਂ ਸਾਲ ਦੀ ਉਮਰ ਤਕ ਇਹਨਾਂ ਸ਼ੱਕਾਂ ਨੇ ਮੇਰਾ ਪਿਛਲੀ ਭਰੋਸਾ ਬਿਲਕੁਲ ਮਿਸਮਾਰ ਕਰ ਦਿਤਾ ਸੀ। ਕਬੀਰ ਸਾਹਿਬ ਦੀ ਇਹ ਤੁਕ ਮੇਰੇ ਭਰੋਸੇ ਨੂੰ ਝੂਣ ਝੂਣ ਕੇ ਉਤਰ ਮੰਗਦੀ ਸੀ:

"ਹਿੰਦੂ ਤੁਰਕ ਕਹਾ ਤੇ ਆਇ ਕਿਨਿ ਏਹ ਰਾਹ ਚਲਾਈ।
ਦਿਲ ਮਹਿ ਸੋਚ ਵਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ॥

..............ਅਲਾਹ ਇਕੁ ਮਸੀਤ ਬਸਤ ਹੈ ਅਵਰ ਮੁਲਕ ਕਿਸੁ ਕੇਰਾ ?"

ਜੇ ਹਿੰਦੂ ਸਚੇ ਹਨ ਤਾਂ ਹਿੰਦੂਆਂ ਨਾਲੋਂ ਢਾਈ ਗੁਣਾ ਮੁਸਲਮਾਨਾਂ ਤੋਂ ਚਾਰ ਗੁਣਾ ਈਸਾਈਆਂ ਦਾ ਕੀਹ ਹਸ਼ਰ ਹੋਵੇਗਾ, ਜਿਨ੍ਹਾਂ ਦੀ ਨਿਰੀ ਸ਼ਰਹ ਹੀ ਵਖਰੀ ਨਹੀਂ ਫ਼ਲਸਫ਼ਾ ਵੀ ਹਿੰਦੂਆਂ ਨਾਲੋਂ ਵਖਰਾ ਹੈ। ਤੇ ਜੇ ਸਿਖ ਸਚੇ ਹਨ ਤਾਂ ਬਾਕੀ ਸਾਰੀ ਦੁਨੀਆਂ ਕਿਧਰ ਜਾਏਗੀ? ਹਰ ਮਜ਼ਹਬ ਵਾਲਿਆਂ ਦੀ ਪ੍ਰਾਰਥਨਾ ਦੂਜਿਆਂ ਲਈ ਵਖਰੀ ਹੈ। ਸਭ ਧਰਮਾਂ ਵਾਲਿਆਂ ਦਾ ਯਕੀਨ ਹੈ ਕਿ ਓੜਕ ਖ਼ੁਆਰ ਹੋ ਕੇ ਸਭ ਦੂਜਿਆਂ ਨੇ ਉਹਨਾਂ ਦੀ ਸ਼ਰਣ ਲੈਣੀ ਹੈ। ਸਭ ਧਰਮਾਂ ਵਾਲੇ ਆਪਣੇ ਧਰਮ ਨੂੰ ਰੱਬੀ ਮੰਨਦੇ ਹਨ ਤੇ ਪੂਰਨ ਵਿਸ਼ਵਾਸ ਰਖਦੇ ਹਨ ਕਿ ਇਕ ਦਿਨ ਸਾਰੀ ਦੁਨੀਆਂ ਉਤੇ ਉਹਨਾਂ ਦੇ ਮਜ਼ਬ ਦਾ ਝੰਡਾ ਝੁਲੇਗਾ।

ਮੈਨੂੰ ਇਸ ਯਕੀਨ ਨੇ ਤਸੱਲੀ ਦਿਤੀ ਹੈ ਕਿ ਜੇ ਰੱਬ ਹੈ ਤਾਂ ਉਹ ਸਾਂਝਾ ਹੈ। ਤੇ ਜੇ 'ਉਹ' ਕੋਈ ਮਜ਼੍ਹਬ ਆਪਣੇ ਵਲੋਂ ਭੇਜਦਾ ਤਾਂ ਉਹ ਸਭਨੀ ਥਾਈਂ ਇਕੋ ਹੀ ਹੁੰਦਾ, ਤੇ ਜੇ ਥਾਂ ਥਾਂ ਦੀ ਲੋੜ ਅਨੁਸਾਰ ਉਹ ਬਹੁਤੇ ਭੇਜਦਾ, ਤਾਂ ਉਹਨਾਂ ਵਿਚ ਮਿਲਵਰਤਣ ਦਾ ਨਿਯਮ ਜ਼ਰੂਰ ਰਖਦਾ। ਜਿਸ ਤਰ੍ਹਾਂ ਵਖੋ ਵਖ ਸੂਬਿਆਂ ਦੀਆਂ ਹਕੂਮਤਾਂ ਭਾਵੇਂ ਅਡ ਅਡ ਹਨ, ਪਰ ਉਹ ਇਕ ਦੂਈ ਲਈ ਅਛੂਤ, ਮਲੇਛ ਜਾਂ ਕਾਫ਼ਰ ਨਹੀਂ ਹੁੰਦੀਆਂ। ਮੇਰੀ ਸਮਝ ਵਿਚ ਸਾਰੇ ਮਜ਼੍ਹਬ ਆਤਮਾ ਦੀਆਂ ਕੇਂਦਰੀ ਸ਼ਕਤੀ ਵਲ ਉਡਾਰੀਆਂ ਹਨ। ਸਾਰਿਆਂ ਵਿਚ ਸਚਾਈ ਦੀ ਢੂੰਡ ਹੈ, ਪਰ ਸਮੁਲਚੀ ਸਚਾਈ ਨੂੰ ਨਾ ਕੋਈ ਨਿਰੂਪਣ ਕਰ ਸਕਿਆ ਹੈ, ਨਾ ਕਰ ਸਕੇਗਾ।

ਰੱਬ ਦੀ ਪੂਜਾ, ਅਰਥਾਤ ਸਿਮਰਨ ਦੇ ਅਰਥ ਮੈਨੂੰ 'ਅੰਦਰਲੀ ਪ੍ਰੇਰਨਾ' ਦੇ ਅਨੁਸਾਰ ਤੁਰਨ ਨਾਲੋਂ ਵਖਰੇ ਨਹੀਂ ਲਭ ਸਕੇ। ਪ੍ਰਚਲਤ ਸਿਮਰਨ, ਜਿਹੜਾ ਕਾਰ ਵਿਹਾਰ ਵਿਚ ਝੂਠ ਬੋਲਦਿਆਂ

ਹੋਇਆਂ, ਧਨ ਜੋੜਦਿਆਂ ਹੋਇਆਂ, ਮਾਇਕ ਸੁਖਾਂ ਤੇ ਮਾਣ ਵਡਿੱਤਣ ਲਈ ਕੋਝੇ ਯਤਨ ਕਰਦਿਆਂ ਹੋਇਆਂ ਵੀ ਰੱਬ ਨੂੰ ਖ਼ੁਸ਼ ਕਰਨ ਤੇ ਫਲ ਦੀ ਆਸ ਉਤੇ ਕੀਤਾ ਜਾ ਸਕਦਾ ਹੈ, ਮੇਰੇ ਅੰਦਰ ਕੋਈ ਕਦਰ ਪੈਦਾ ਨਹੀਂ ਕਰ ਸਕਿਆ। ਰੱਬ ਤੋਂ ਮੇਰਾ ਭਾਵ ਕੇਂਦਰੀ ਸ਼ਕਤੀ ਦਾ ਹੈ। ਇਸ ਸ਼ਕਤੀ ਨੂੰ ਨਿਰਸੰਦੇਹ ਮੇਰੀ ਪੂਜਾ ਦੀ ਕੋਈ ਲੋੜ ਨਹੀਂ, ਤੇ ਜਿਨ੍ਹੂੰ ਜਿਸ ਚੀਜ਼ ਦੀ ਲੋੜ ਨਾ ਹੋਵੇ, ਓਹਨੂੰ ਉਹ ਚੀਜ਼ ਦਿਤਿਆਂ, ਉਹ ਖ਼ੁਸ਼ ਨਹੀਂ ਹੋ ਸਕਦਾ, ਨਾ ਏਸ ਲਈ, ਦੇਣ ਵਾਲੇ ਦਾ ਕੁਝ ਸੌਰ ਸਕਦਾ ਹੈ। ਮੇਰੀ ਕਲਿ-ਆਨ 'ਓਹਨੂੰ' ਜਾਨਣ ਵਿਚ ਹੈ। 'ਓਹਨੂੰ' ਪਛਾਨਣ ਵਿਚ ਹੈ। ਤੇ ਜਾਣ ਪਛਾਣ ਦਾ ਸਾਧਨ ਖੋਜ ਤੇ ਤਜਰਬਾ ਹੈ, ਨਿਰੀ ਪੂਜਾ ਨਹੀਂ। ਜਿਉਂ ਜਿਉਂ ਪਛਾਣ ਵਧਦੀ ਹੈ, ਠੰਡ, ਸ਼ਾਂਤੀ ਤੇ ਸਲਾਹਤਾ ਪ੍ਰਵੇਸ਼ ਕਰਦੇ ਜਾਂਦੇ ਹਨ, ਤੇ ਅਸਲੀ ਸਿਮਰਨ ਆਪਣੇ ਆਪ ਜਾਗਦਾ ਹੈ। ਸਿਮਰਨ ਨਾਲ 'ਓਹ' ਪਛਾਣਿਆਂ ਨਹੀਂ ਜਾਂਦਾ, ਸਗੋਂ ਪਛਾਣ ਹੋ ਜਾਣ ਨਾਲ ਸਿਮਰਨ ਉਪਜਦਾ ਹੈ। ਹਿਮਾਲੀਆ ਦੀਆਂ ਗ਼ਾਰਾਂ ਵਿਚ ਹਜ਼ਾਰਾਂ ਸਾਲ ਜੀਉਂਦਾ ਰਹਿ ਕੇ ਪੂਜਾ ਸਿਮਰਨ ਕਰਕੇ ਲਿਵਲੀਨਤਾ ਪ੍ਰਾਪਤ ਕਰ ਲੈਣ ਵਿਚ ਮੈਨੂੰ ਕੋਈ ਲਾਭ ਨਹੀਂ ਦਿਸਦਾ। ਲਿਵਲੀਨਤਾ ਰੱਬ ਦੀ ਪ੍ਰਾਪਤੀ ਨਹੀਂ ਹੈ। ਮੈਂ ਇਕ ਨਾਸਤਕ ਪ੍ਰੋਫੈਸਰ ਨੂੰ ਜਾਣਦਾ ਹਾਂ, ਜਿਹੜਾ ਹਿਸਾਬ-ਵਿਦਿਆ ਵਿਚ ਏਸ ਤਰ੍ਹਾਂ ਲਿਵਲੀਨ ਸੀ, ਕਿ ਉਹਦੇ ਉਤੋਂ ਅੱਸੀ ਵਰ੍ਹੇ ਮਲਕੜੇ ਲੰਘ ਗਏ, ਓਹਨੂੰ ਬੁਢੇ ਹੋ ਜਾਣ ਦਾ ਪਤਾ ਵੀ ਨਾ ਲੱਗਾ। ਨਾ ਓਸ ਵਿਆਹ ਕਰਾਇਆ, ਨਾ ਓਹ ਕਿਸੇ ਹੋਰ ਮੂੰਹ ਵਿਚ ਫਸਿਆ, ਨਾ ਉਹਨੂੰ ਮਾਇਆ ਦੀ ਖਿੱਚ ਨੇ ਧੂਇਆ, ਨਾ ਵੈਰ, ਨਾ ਕਰੋਧ, ਨਾ ਹੰਕਾਰ ਓਹਦੇ ਨੇੜੇ ਫਟਕੇ, ਨਾ ਓਸ ਕਦੇ ਕਿਸੇ ਦਾ ਦਿਲ ਦੁਖਾਇਆ। ਓਹਦੇ ਚੇਹਰੇ ਉਤੇ ਉਹ ਮਾਸੂਮੀਅਤ ਵੇਖੀ ਜਾਂਦੀ ਸੀ, ਜਿਹੜੀ ਇਕ ਕੋਰੇ ਬੱਚੇ ਦੇ ਮੂੰਹ ਉਤੇ ਹੁੰਦੀ ਹੈ।

ਸਵਾਲ ਥ ਤੁਹਾਡੇ ਪੁਰਸ਼ਾਰਥ ਤੇ ਬਲ ਦੇ ਵਸੀਲੇ ਕਿਹੜੇ ਹਨ ?

ਉੱਤਰ :

ਮੇਰੇ ਪੁਰਸ਼ਾਰਥ ਤੇ ਬਲ ਦੇ ਵਸੀਲੇ ਮੇਰੇ ਸਾਥੀ ਸਨੇਹੀ ਹਨ। ਜਦੋਂ ਮੈਨੂੰ ਕੋਈ ਪਿਆਰ ਕਰਦਾ ਹੈ, ਮੈਨੂੰ ਕਿਸੇ ਖ਼ਿਦਮਤ ਦੇ ਲਾਇਕ ਸਮਝਦਾ ਹੈ, ਮੇਰੇ ਘਰ ਆਉਂਦਾ, ਮੈਨੂੰ ਆਪਣੇ ਘਰ ਬੁਲਾਉਂਦਾ ਹੈ, ਮੈਨੂੰ ਆਪਣੀ ਕੋਈ ਖ਼ੁਸ਼ੀ ਦਸਦਾ ਜਾਂ ਮੇਰੀ ਪ੍ਰਸੰਸਾ ਕਰਦਾ ਹੈ, ਤਾਂ ਮੇਰਾ ਬਲ ਇਕ ਦਮ ਵਧ ਜਾਂਦਾ ਹੈ। ਮੈਂ ਸਮਝਦਾ ਹਾਂ, ਜੇ ਮੈਨੂੰ ਕੋਈ ਪਿਆਰ ਨਾ ਕਰੇ, ਮੇਰੀ ਲੋੜ ਨਾ ਸਮਝੇ, ਤਾਂ ਬਲ ਉੱਕਾ ਮੁਕ ਜਾਏ, ਤੇ ਮੈਂ ਜਿਉਂਦਾ ਨਾ ਰਹਿ ਸਕਾਂ।

ਚੰਗੀ ਖ਼ੁਰਾਕ ਤੇ ਚੰਗੇ ਰੁਝੇਵੇਂ ਤੋਂ ਸਿਵਾ ਮੇਰੇ ਬਲ ਦਾ ਸਭ ਤੋਂ ਵਡਾ ਵਸੀਲਾ ਪਿਆਰ ਤੇ ਪ੍ਰਸੰਸਾ ਹੈ। ਮੈਂ ਜਦੋਂ ਪਿਆਰ ਦੀ ਅਵਸਥਾ ਵਿਚ ਹੁੰਦਾ ਹਾਂ, ਮੇਰੇ ਵਿਚ ਬੜਾ ਬਲ ਹੁੰਦਾ ਹੈ, ਮੇਰੀ ਸਿਹਤ ਵੀ ਚੰਗੀ ਹੋ ਜਾਂਦੀ ਹੈ। ਏਸ ਲਈ ਜਦੋਂ ਮੈਂ ਬਲ ਵਿਚ ਘਾਟ ਮਹਿਸੂਸ ਕਰਦਾ ਹਾਂ ਤਾਂ ਪਿਆਰ ਕਰਨ ਲਗ ਪੈਂਦਾ ਹਾਂ, ਪਿਆਰ ਲਈ ਮੈਨੂੰ ਸੁਹਣੇ ਬੁਤ ਢੂੰਡਣ ਦੀ ਲੋੜ ਨਹੀਂ ਹੁੰਦੀ, ਆਪਣੇ ਗੁਆਂਢੀ, ਆਪਣੇ ਕਿਸੇ ਮਿਤ੍ਰ, ਆਪਣੇ ਕਿਸੇ ਘਰ ਦੇ ਸਾਥੀ, ਏਥੋਂ ਤਕ ਕਿ ਕਿਸੇ ਪਾਲਤੂ ਜਾਨਵਰ ਨਾਲ ਹੀ ਮੈਂ ਪਿਆਰ ਵਧਾ ਲੈਂਦਾ ਹਾ – ਮੈਂ ਇਸ ਜਾਚ ਨੂੰ ਹੁਨਰ ਦੀ ਹੱਦ ਤਕ ਪਹੁੰਚਾ ਦਿਤਾ ਖ਼ਿਆਲ ਕਰਦਾ ਹਾਂ। ਜਦੋਂ ਚਾਹਾਂ ਮੈਂ ਇਸ਼ਕ ਵਰਗੀ ਹਾਲਤ ਵਿਚ ਆਪਣੇ ਆਪ ਨੂੰ ਪਾ ਸਕਦਾ ਹਾਂ।

ਮੈਨੂੰ ਸਾਬਤ ਹੋ ਗਿਆ ਹੈ ਕਿ ਪੁਰਸ਼ਾਰਥ ਤੇ ਬਲ ਦੇ ਸੋਮੇ ਸਾਡੇ ਸਾਥੀ ਹਨ। ਮੈਨੂੰ ਜਦੋਂ ਬਲ ਦੀ ਲੋੜ ਪਵੇ ਮੈਂ ਕਿਸੇ ਆਸਮਾਨੀ ਤਾਕਤ ਵਲ ਨਹੀਂ ਤਕਦਾ, ਸਾਥੀਆਂ ਦੀ ਓਟ ਲੈਂਦਾ

ਹਾਂ। ਉਹਨਾਂ ਦੀ ਸ਼ੁਭ ਇੱਛਾ ਦਾ ਯਕੀਨ ਪੁਖ਼ਤਾ ਹੁੰਦਿਆਂ ਹੀ ਫ਼ਿਕਰ ਦੂਰ ਹੋ ਜਾਂਦੇ ਤੇ ਅੰਦਰ ਬਲ ਦੀਆਂ ਠਾਠਾਂ ਮਹਿਸੂਸ ਕਰਨ ਲਗ ਪੈਂਦਾ ਹਾਂ। ਕਈ ਸਾਥੀ ਖੜੋਂਦੀ ਜਾਂਦੀ ਮੇਰੀ ਪੀਂਘ ਨੂੰ ਫੇਰ ਝੂਟਾ ਦੇਂਦੇ ਹਨ

ਮਨੁਖ ਨੂੰ ਹੀ ਮੈਂ ਮਨੁਖ ਦਾ ਖ਼ੁਦਾ ਸਮਝਦਾ ਹਾਂ, ਤੇ ਮਨੁਖਾਂ ਦੀ ਹਰ ਨਵੀਂ ਛੁਹ ਮੇਰੇ ਵਿਚ ਨਵਾਂ ਬਲ ਪਦਾ ਕਰਦੀ ਹੈ, ਤੇ ਨਵੇਂ ਪੁਰਸ਼ਾਰਥ ਲਈ ਪ੍ਰੇਰਦੀ ਹੈ ।

ਆਚਾਰ ਸ਼ਖ਼ਸੀਅਤ, ਭਰੋਸਾ, ਖ਼ੁਸ਼ੀ ਤੇ ਹੋਰ ਸਭ ਵਡਿਆਈਆਂ ਸਾਥੀਆਂ ਦੀ ਛੁਹ ਵਿਚੋਂ ਪੈਦਾ ਹੁੰਦੀਆਂ ਹਨ ।

ਸਵਾਲ ੫. ਤੁਹਾਡੀ ਘਾਲ ਦੀ ਛੇਕੜਲੀ ਮੰਜ਼ਿਲ ਕੀ ਹੈ ?

ਉੱਤਰ :

ਮੈਂ ਆਪਣੀ ਘਾਲ ਦੀ ਛੇਕੜਲੀ ਮੰਜ਼ਿਲ ਬਿਨਾਂ ਹਸਰਤ ਏਸ ਜ਼ਿੰਦਗੀ ਉਤੇ ਅੱਖਾਂ ਮੀਟ ਸਕਣ ਨੂੰ ਖ਼ਿਆਲ ਕਰਦਾ ਹਾਂ ।

ਸ਼ਾਇਦ ਸਵਾਲ ਪੁਛਣ ਵਾਲੇ ਦਾ ਭਾਵ ਕੁਝ ਹੋਰ ਹੋਵੇ । ਮੈਂ ਹੋਰ ਥੋੜ੍ਹਾ ਜਿੰਨਾ ਸੋਚਦਾ ਹਾਂ ।

ਆਪਣੇ ਮਨੋਰਥ ਦਾ ਜ਼ਿਕਰ ਮੈਂ ਕਰ ਹੀ ਦਿਤਾ ਹੈ, ਏਸੇ ਮਨੋਰਥ ਨੂੰ ਪੂਰਿਆਂ ਕਰਨ ਲਈ ਮੈਂ ਸਾਰੀ ਉਮਰ ਜਤਨ ਕਰਦਿਆਂ ਰਹਿਣਾ ਚਾਹਦਾ ਹਾਂ, ਜੇ ਸਾਰਾ ਪੂਰਾ ਹੋ ਜਾਏ ਤਾਂ ਸਮਝਾਂਗਾ, ਮੈਂ ਮੰਜ਼ਿਲ ਤੇ ਪਹੁੰਚ ਪਿਆ ।

ਪਰ ਸ਼ਾਇਦ ਅਜੇ ਵੀ ਮੈਂ ਸਵਾਲ ਦਾ ਸਹੀ ਜਵਾਬ ਨਾ ਦਿਤਾ ਹੋਵੇ। ਇਕ ਕੋਸ਼ਿਸ਼ ਹੋਰ ਕਰਦਾ ਹਾਂ। ਸਵਾਲ ਦਾ ਭਾਵ ਸ਼ਾਇਦ ਇਹ ਹੋਵੇ, ਕਿ ਓੜਕ ਮੌਤੋਂ ਬਾਅਦ ਮੈਂ ਕਿਹੜੀ ਅਵਸਥਾ ਚਾਹਾਂਗਾ : ਕਿਸੇ ਪੂਰਨ ਪੁਰਖ ਦੀਆਂ ਨਜ਼ਰਾਂ ਵਿਚ ਪਰਵਾਨ ਹੋਣਾ, ਉਹਦੇ ਵਿਚ

ਸਮਾ ਜਾਣਾ ਜਾਂ ਇਹੋ ਜਿਹੇ ਕਿਸੇ ਸ਼ਾਨਦਾਰ ਅੰਤ ਤੋਂ ਮੁਰਾਦ ਹੋਵੇਗੀ ।

ਪਰ ਮੈਂ ਬੜਾ ਨਰਮ ਜਿਹਾ ਆਦਮੀ ਹਾਂ, ਘਟ ਤੋਂ ਘਟ ਮੇਰਾ ਆਪਣਾ ਖ਼ਿਆਲ ਇਹੀ ਹੈ । ਤੋੜ ਅੰਤ ਤਕ ਜੇ ਮੈਨੂੰ ਆਪਣੀ ਨੀਯਤ ਤੇ ਪੁਰਸ਼ਾਰਥ ਦੇ ਚੰਗਿਆਂ ਹੋਣ ਦੀ ਤਸੱਲੀ ਮਿਲੀ ਰਹਿ ਸਕੇ ਤਾਂ ਸ਼ੁਭ ਇਛਾ ਨਾਲ ਇਸ ਦੁਨੀਆਂ ਤੇ ਮੁਸਕਰਾ ਕੇ ਹਮੇਸ਼ਾਂ ਲਈ ਮੁਕ ਜਾਣ ਨਾਲੋਂ ਜੋ ਕੁਝ ਵਧੇਰੇ ਮੈਨੂੰ ਮਿਲੇਗਾ, ਉਹ ਮੇਰੀ ਖ਼ਾਹਿਸ਼ ਨਾਲੋਂ ਬਹੁਤਾ ਹੋਵੇਗਾ ।

ਇਸ ਤੋਂ ਚੰਗੇਰੀ ਮੰਜ਼ਿਲ ਮੇਰੀ ਰੀਝ ਵਿਚ ਕੋਈ ਨਹੀਂ ।

ਸਵਾਲ ੬ : ਤੁਹਾਡੀ ਤਸੱਲੀ ਤੇ ਖ਼ੁਸ਼ੀ ਕਾਹਦੇ ਵਿਚ ਹੈ ?

ਉੱਤਰ :

ਮੇਰੀ ਤਸੱਲੀ ਏਸ ਯਕੀਨ ਵਿਚ ਹੈ ਕਿ ਮੈਂ ਕਿਸੇ ਇਤਫ਼ਾਕੀਆ ਰਚਨਾ ਦਾ ਹਿੱਸਾ ਨਹੀਂ ਹਾਂ, ਜਿਥੇ ਕੋਈ ਭਾਗਾਂ ਦਾ ਵਡਿਆਇਆ ਤੇ ਕੋਈ ਹੋਣੀ ਦਾ ਰੁਲਾਇਆ ਹੈ। ਸਗੋਂ ਓਸ ਬ੍ਰਹਿਮੰਡ ਦਾ ਇਕ ਜ਼ਰੂਰੀ ਅੰਗ ਹਾਂ ਜਿਦ੍ਹੇ ਉਤੇ ਨਿਯਮ ਦੀ ਹਕੂਮਤ ਹੈ ਜਿਹੜਾ ਇਕ ਅਨਿੱਖੜਵੀਂ ਏਕਤਾ ਹੈ, ਇਕ ਲੜੀ ਹੈ, ਜਿਦ੍ਹੇ ਵਿਚ ਸਭੇ ਸ਼ੈਆਂ ਅਖੁਲ੍ਹ ਪ੍ਰੋਤੀਆਂ ਹਨ । ਏਸ ਲੜੀ ਚੋਂ ਨਾ ਮੈਨੂੰ ਕੋਈ ਸ਼ੈਤਾਨ ਕੱਢਕੇ ਕਿਸੇ ਨਰਕ ਵਿਚ ਘਤਵਾ ਸਕਦਾ ਹੈ , ਨਾ ਮੇਰਾ ਕੋਈ ਆਪਣਾ ਕੁਕਰਮ ਮੈਨੂੰ ਨਿਖੜਵਾ ਸਕਦਾ ਹੈ। ਮੈਨੂੰ ਤਸੱਲੀ ਹੈ ਕਿ ਏਸ ਲੜੀ ਦੀ ਰੂਹ ਵਿਚ ਨਾ ਕੀਨਾ ਹੈ, ਨਾ ਬਦਲੇ ਦੀ ਮੰਗ ਹੈ, ਨਾ ਖ਼ੁਸ਼ਾਮਦ ਦੀ ਲੋੜਨਾ ਹੈ ।

ਕਿਸੇ ਦੋਜ਼ਖ਼, ਕਿਸੇ ਆਵਾਗਵਨ, ਕਿਸੇ ਚੁਰਾਸੀ ਦੀ ਭਟਕਣਾ ਦਾ ਮੈਨੂੰ ਗ਼ਮ ਨਹੀਂ, ਕਿਸੇ ਮੌਤ ਦਾ ਸਹਿਮ ਨਹੀਂ, ਕਿਸੇ ਮੰਗ ਦੀ

ਪ੍ਰਾਰਥਨਾ ਮੇਰੇ ਅੰਦਰੋਂ ਨਹੀਂ ਉਠਦੀ—ਸਿਰਫ਼ ਰੋਸ਼ਨੀ ਦੀ ਲੋਚਨਾ ਹੈ, ਵੇਖਣ ਦੀ ਤਾਂਘ ਹੈ, ਜਾਨਣ ਦੀ ਲਾਲਸਾ ਹੈ।

ਮਨੁਖ-ਲੜੀ ਦੀ ਅਤੁਟਤਾ ਵਿਚ ਯਕੀਨ ਮੇਰੀ ਤਸੱਲੀ ਹੈ, ਤੇ ਇਹਦੇ ਆਸਰੇ ਦੱਬ ਦੱਬ ਝੂਟੇ ਲੈਣ ਵਿਚ ਮੇਰੀ ਖ਼ੁਸ਼ੀ ਹੈ, ਹੰਭਲੇ ਮਾਰ ਮਾਰ ਕੇ ਹੱਦਾਂ ਛੁਹਣ ਵਿਚ, ਗੁਆਂਢੀ ਮਣਕਿਆਂ ਦੀ ਜਾਣ ਪਛਾਣ ਕਰਕੇ ਉਹਨਾਂ ਨੂੰ ਪਿਆਰਨ ਵਿਚ, ਆਪਣੀ ਕਹਿਕੇ ਉਹਨਾਂ ਦੀ ਸੁਣਨ ਵਿਚ, ਸਾਰੇ ਮਣਕਿਆਂ ਨੂੰ ਅਪਣਾ ਲੈਣ ਵਿਚ ਮੇਰੀ ਖ਼ੁਸ਼ੀ ਹੈ।

ਹੋਰ ਮੇਰੀ ਖ਼ੁਸ਼ੀ ਸਾਦੇ ਸੁਫ਼ ਮਕਾਨ ਵਿਚ ਫੁਲ ਬੂਟੇ ਉਗਾ ਕੇ ਸੁਹਣੀ ਤਰ੍ਹਾਂ ਰਹਿਣ ਵਿਚ ਹੈ, ਬਚਿਆਂ ਨਾਲ ਹੱਸਣ ਵਿਚ ਹੈ, ਸਿਆਣੇ ਬੁਢਿਆਂ ਕੋਲੋਂ ਜੀਵਨ-ਪੰਧ ਦੀਆਂ ਘਟਨਾਂ ਸੁਣਨ ਵਿਚ ਹੈ, ਗਭਰੂਆਂ ਮੁਟਿਆਰਾਂ ਨਾਲ ਖੇਡਣ ਵਿਚ ਹੈ, ਪਾਰ ਹੋਏ ਰਾਹੀਆਂ ਦੇ ਖ਼ਿਆਲ ਪੜ੍ਹਨ ਵਿਚ ਹੈ। ਕਿਤਾਬਾਂ ਵਾਲੀ ਅਲਮਾਰੀ ਨੂੰ ਵੇਖਿਆਂ ਮੇਰੀ ਭੁਖ ਲਹਿੰਦੀ ਹੈ, ਸੁਹਣੀ ਪੁਸਤਕ ਨੂੰ ਵੇਂਹਦਿਆਂ ਮੇਰਾ ਕਾਲਜਾ ਧੜਕ ਉਠਦਾ ਹੈ।

ਹੋਰ ਮੇਰੀ ਖ਼ੁਸ਼ੀ ਆਪਣੀ ਆਤਮਾ ਦੇ ਨਕਸ਼ੇ ਖਿਚਣ ਵਿਚ ਹੈ, ਖਿਚ ਕੇ ਕਿਸੇ ਨੂੰ ਵਿਖਾਣ ਵਿਚ ਹੈ, ਪੜ੍ਹਕੇ ਸੁਣਾਨ ਵਿਚ ਹੈ, ਕਿਸੇ ਸਲਾਂਹਦੀ ਅੱਖ ਵਿਚ ਤੱਕਣ ਵਿਚ ਹੈ, ਕੋਈ ਨਿੱਘਾ ਹੱਥ ਘੁਟਣ ਵਿਚ ਹੈ।

ਹੋਰ ਮੇਰੀ ਖ਼ੁਸ਼ੀ ਖ਼ੁਦ ਮੁਖ਼ਤਾਰੀ ਵਿਚ, ਆਪਣੀ ਨੀਂਦੇ ਸੌਣ ਆਪਣੀ ਨੀਂਦੇ ਜਾਗਣ ਵਿਚ ਹੈ, ਤੇ ਆਪਣੀ ਜ਼ਿੰਦਗੀ ਆਪ ਜੀਊਣ ਵਿਚ ਹੈ।

ਸਵਾਲ ੭. ਤੁਹਾਡਾ ਵਡਮੁਲਾ ਖ਼ਜ਼ਾਨਾ ਕਿਥੇ ਹੈ ?

ਉੱਤਰ :

ਜਦੋਂ ਦੀ ਮੇਰੇ ਅੰਦਰ ਪਰਖ ਜਾਗੀ ਹੈ, ਚੀਜ਼ਾਂ ਤਾਂ ਕਈ ਵਡਮੁਲੀਆਂ ਜਾਪੀਆਂ ਹਨ : ਫੁੱਲਾਂ ਦੇ ਸੀਨੇ, ਪੰਛੀਆਂ ਦੇ ਨਗ਼ਮੇ, ਅਸਮਾਨ ਨਾਲ ਗੱਲਾਂ ਕਰਦੇ ਪਰਬਤ ਉਤੇ ਖਲੋ ਕੇ ਚੜ੍ਹਦੇ ਸੂਰਜ ਦੇ ਦਰਸ਼ਨ, ਜਹਾਜ਼ ਵਿਚ ਸਾਗਰ ਵਿਚਾਲਿਓਂ ਪੂਰਨ ਚੰਨ ਦਾ ਮਲਕੜੇ ਉਠਣਾ, ਚੰਨ ਦੀ ਚਾਨਣੀ ਹੇਠਾਂ ਠੁਮਕ ਠੁਮਕ ਵਗਦੀ ਨਦੀ ਦੀ ਹਿੱਕ ਉਤੇ ਤਰਦੀ ਬੇੜੀ ਵਿਚ ਗਾਉਣਾ, ਮਹਾਂ ਕਵੀਆਂ ਦੀਆਂ ਰਚਨਾਂ, ਹੁਨਰਮੰਦਾਂ ਦੇ ਚਿਤ੍ਰ, ਵਾਸ਼ਿੰਗਟਨ ਦੀ ਲਾਇਬ੍ਰੇਰੀ, ਲੰਡਨ ਦਾ ਆਜਾਇਬਘਰ, ਵਡੇ ਜਾਪਦੇ ਕੰਮਾਂ ਨੂੰ ਨੇਪਰੇ ਚਾੜ੍ਹਨ ਦਾ ਹਲੂਣਾ, ਦੁਨੀਆਂ ਦੀ ਯਾਤ੍ਰਾ – ਪਰ ਜਿਹੜੇ ਖ਼ਜ਼ਾਨੇ ਦੀ ਝਾਤ ਮਨੁਖ-ਹਿਰਦੇ ਚੋਂ ਮੈਨੂੰ ਪਈ ਉਹਦੀ ਬਰਾਬਰੀ ਕੋਈ ਨਹੀਂ।

ਮੇਰਾ ਵਡਮੁੱਲਾ ਧਨ ਸਚਾਈ ਹੈ, ਤੇ ਉਹਦਾ ਖ਼ਜ਼ਾਨਾ ਮਨੁਖ-ਹਿਰਦਾ ਹੈ, ਸਭ ਕੰਮ, ਕਿਤਾਬਾਂ ਤੇ ਕ੍ਰਿਸ਼ਮੇ ਮੈਨੂੰ ਮਨੁਖ ਦੇ ਹਿਰਦੇ-ਦਰਾਂ ਉਤੇ ਲਿਜਾਂਦੇ ਹਨ। ਇਹੀ ਮੈਨੂੰ ਰੱਬੀ ਸ਼ਕਤੀ ਦਾ ਕੇਂਦਰ ਦਿਸਿਆ ਹੈ । ਜਿਵੇਂ ਸਰੀਰ ਦੇ ਹਰ ਅੰਗ ਵਿਚ ਜਾਨ ਹੈ, ਹਰ ਸਿਰ ਏਸ ਜਾਨ ਦਾ ਕੇਂਦਰ ਹੈ, ਓਸੇ ਤਰ੍ਹਾਂ ਮਨੁਖ ਹਿਰਦਾ ਮੈਨੂੰ ਸਾਰੇ ਬ੍ਰਹਿਮੰਡ ਦੀ ਜੇਤਨਾ ਦਾ ਕੇਂਦਰ ਜਾਪਦਾ ਹੈ। ਇਹਦੇ ਵਿਚ ਤੱਕ ਤੱਕ ਕੇ ਮੈਨੂੰ ਅਨੋਖੀ ਤਸੱਲੀ ਪ੍ਰਾਪਤ ਹੁੰਦੀ ਹੈ । ਜਿਉਂ ਜਿਉਂ ਧਿਆਨ ਨਾਲ ਵੇਖਦਾ ਹਾਂ, ਤਨ ਮਨ ਸਤਿਕਾਰ ਨਾਲ ਭਰਦੇ ਜਾਂਦੇ ਹਨ। ਇਸ ਕਰਕੇ ਮੈਨੂੰ ਅੱਡ ਅੱਡ ਨਾਵਾਂ ਦੀ ਪਰਖ ਨਹੀਂ ਰਹੀ ਜਾਪਦੀ, ਏਸੇ ਕਰਕੇ ਮੋਮਨ ਤੇ ਕਾਫ਼ਰ, ਗੁਰਮੁਖ ਤੇ ਮਨਮੁਖ ਹਿੰਦੂ ਤੇ ਮੁਸਲਿਮ ਦੀਆਂ ਲਕੀਰਾਂ ਦਿਸਣੋ ਹਟ ਗਈਆਂ ਹਨ । ਲੋਕੀ ਹਰਾਨ ਹਨ ਮੇਰੀ ਮੂਰਖਤਾਈ ਉਤੇ ਮੇਰੇ ਅਧਰਮ ਉਤੇ, ਪਰ ਮੈਂ

ਹਰਾਨ ਹਾਂ ਇਸ ਛੱਲ੍ਹਾਂ ਮਾਰਦੇ ਸਾਗਰ ਵਿਚ ਨਦੀਆਂ ਦਰਿਆਵਾਂ ਦੇ ਨਾਂ ਸੁਣ ਸੁਣ ਕੇ! ਹੋਣਗੇ ਕਿਧਰੇ ਹੋਰ ਥਾਂ ਕਾਬਲ ਜਾਂ ਗੰਗਾ, ਦਜਲਾ ਜਾਂ ਜਮਨਾ, ਪਰ ਇਸ ਘੜੀ ਮੇਰੇ ਸਾਹਮਣੇ ਤਾਂ ਇਕੋ ਬੇ-ਨਾਮ ਬੇ-ਕਿਨਾਰ ਸਾਗਰ ਹੈ – 'ਮਨੁਖ ਹਿਰਦਾ'।

ਇਹਦੇ ਵਿਚ ਹੀ ਮੇਰਾ ਵਡਮੁਲਾ ਖ਼ਜ਼ਾਨਾ ਹੈ। ਇਹਦੀਆਂ ਸੰਦੂਕਾਂ ਪੇਟੀਆਂ ਨੂੰ ਜਿਉਂ ਜਿਉਂ ਖੋਲ੍ਹਦਾ ਹਾਂ, ਮੋਹਰਾਂ ਅਸ਼ਰਫੀਆਂ ਦੀ ਭਾਹ ਨਾਲ ਅੱਖਾਂ ਸੁਨਹਿਰੀ ਹੁੰਦੀਆਂ ਜਾਂਦੀਆਂ ਹਨ। ਉਮਾਹਿਆ ਉਤਸ਼ਾਹਿਆ, ਅਗਲੀ ਤੇ ਹੋਰ ਅਗਲੀ ਨੂੰ ਖੋਲ੍ਹਦਾ ਹਾਂ, ਭਰਮ ਲਹਿੰਦੇ ਜਾਂਦੇ ਹਨ, ਸ਼ੰਕੇ ਮੁਕਦੇ ਜਾਂਦੇ ਹਨ, ਆਸਾਂ ਖਿੜਦੀਆਂ ਜਾਂਦੀਆਂ ਹਨ।

ਅਪ੍ਰੈਲ — ੧੯੭੬



# ਅਨੋਖੇ ਪਤੀ ਦੀ ਅਨੋਖੀ ਪਤਨੀ

ਕਸਤੂਰ ਬਾਈ, ਹਿੰਦੁਸਤਾਨ ਦੀ ਅਤਿ ਕੋਮਲ-ਰਿਦੇ ਇਸਤ੍ਰੀ, ਗਾਂਧੀ ਜੀ ਦੀ ਕੈਦ ਸਾਥਣ, ਪੂਨੇ ਵਿਚ ਆਗ਼ਾਖ਼ਾਨ ਦੇ ਜ਼ਿਹਲ-ਮਹਿਲ ਅੰਦਰ, ੨੨ ਫ਼ਰਵਰੀ ੧੯੪੫ ਨੂੰ ਸੰਪੂਰਨ ਹੋ ਗਈ।

ਦੁਨੀਆਂ ਇਸ ਇਸਤ੍ਰੀ ਨੂੰ ਮਹਾਤਮਾਂ ਗਾਂਧੀ ਦੀ ਪਤਨੀ ਕਰ ਕੇ ਹੀ ਜਾਣਦੀ ਹੈ। ਨਾ ਵਡੇ ਕਾਰਨਾਮੇ ਤੇ ਨਾ ਵਡੀਆਂ ਲਿਆਕਤਾਂ ਦਾ ਕਸਤੂਰ ਬਾਈ ਨਾਲ ਜੋੜ ਕੀਤਾ ਜਾਂਦਾ ਹੈ। ਗਾਂਧੀ ਜੀ ਦੀਆਂ ਕੁਰਬਾਨੀਆਂ ਹਰ ਇਕ ਦੀ ਜ਼ਬਾਨ ਤੇ ਹਨ। ਕਸਤੂਰ ਬਾਈ ਨੂੰ ਆਮ ਲੋਕ ਵਡੇ ਬ੍ਰਿਛ ਦਾ ਸੁਖਾਵਾਂ ਜਿਹਾ ਸਾਇਆ ਹੀ ਸਮਝ ਕੇ ਯਾਦ ਕਰਦੇ ਤੇ ਸਤਕਾਰ ਕਰਦੇ ਰਹੇ ਹਨ।

ਪਰ ਉਹਨਾਂ ਦੀ ਰਵਾਨਗੀ ਵੇਲੇ, ਜਦੋਂ ਸਾਇਆ ਉਠ ਜਾਣ ਨਾਲ ਮੈਨੂੰ ਉਹ ਵਡਾ ਬ੍ਰਿਛ ਸੁੰਞਾ ਜਾਪਿਆ, ਮੈਂ ਇਸ ਬ੍ਰਿਛ ਦੀ ਜੀਵਨ ਕਹਾਣੀ ਮੁੜ ਪੜ੍ਹੀ! – – ਬਿਲਕੁਲ ਗ਼ਲਤ ਲੱਗਾ ਕਿ ਉਹ ਸਿਰਫ਼ ਸਾਇਆ ਹੀ ਸੀ ਨਹੀਂ, ਇਸ ਬ੍ਰਿਛ ਦਾ ਉਹ ਭਾਗ ਸੀ, ਚੰਗਾ ਚੋਖਾ ਭਾਗ ਸੀ, ਸ਼ਾਇਦ ਚੰਗੇਰਾ ਭਾਗ ਸੀ, ਕਿਉਂਕਿ ਬ੍ਰਿਛ ਦੀ ਬਣਤਰ ਤੇ ਜਿਹੜਾ ਅਸਰ ਇਸ ਦਾ ਸੀ, ਉਹ ਹਰ ਕੋਈ ਨਹੀਂ ਜਾਣ ਸਕਦਾ।

ਇਕ ਸਮੇਂ ਲਈ, ਜਦੋਂ ਮੈਂ ਕਸਤੂਰ ਬਾਈ ਦੀ ਚੁਣੀ ਛਿਥਾ ਦੇ ਰੂਬਰੂ ਗਾਂਧੀ ਜੀ ਨੂੰ ਅਖ਼ੀਰ ਸਮੇਂ, ਅੰਜੀਲ ਕੁਰਾਨ, ਰਾਮਾਇਨ ਆਦਿ ਵਿਚੋਂ ਭਜਨ ਪੜ੍ਹਵਾਨ ਦੀ ਰਸਮ ਵਿਚ ਸਾਵਿਧਾਨ ਖੜੋਤਾ ਆਪਣੇ ਮਨ ਦੀਆਂ ਅੱਖਾਂ ਅਗੇ ਲਿਆਇਆ, ਤਾਂ ਮੈਨੂੰ ਕਸਤੂਰ ਬਾਈ ਦੇ ਵਡੇਰੇ ਭਾਗ ਹੋਣ ਦਾ ਯਕੀਨ ਹੋ ਗਿਆ। ਗਾਂਧੀ ਜੀ ਨੂੰ ਇਸ ਵੇਲੇ ਵੀ ਹਿੰਦੂ ਮੁਸਲਿਮ ਈਸਾਈ ਪਾਰਸੀ ਸਾਥੀਆਂ ਦੀ ਪ੍ਰਾਪਤੀ ਦਾ ਖ਼ਿਆਲ ਸੀ।

ਗਾਂਧੀ ਜੀ ਕਹਿੰਦੇ ਹਨ "ਮੇਰੇ ਈਸਾਈ ਕਲਰਕ ਜਾਂ ਮਹਿਮਾਨ ਦਾ ਮੈਲਾ ਸਾਫ਼ ਕਰਨਾ ਹੋਵੇਗਾ?" ਕਸਤੂਰ ਬਾਈ ਜਿਸਨੂੰ ਅਜੇ ਮੁਹੱਬਤ ਕਰਨ ਦਾ ਵੀ ਮੁਲ ਨਹੀਂ ਮਿਲਿਆ, ਮੈਲਾ ਸੁਟਣ ਦੇ ਖ਼ਿਆਲ ਤੋਂ ਠਠੰਬਰ ਜਾਂਦੀ ਹੈ, ਤੇ ਗਾਂਧੀ ਜੀ ਕਹਿੰਦੇ ਹਨ – "ਇਹ ਫ਼ਜ਼ੂਲੀਅਤ ਮੇਰੇ ਘਰ ਵਿਚ ਨਹੀਂ ਹੋ ਸਕਦੀ, ਤੂੰ ਘਰ ਛਡ ਕੇ ਚਲੀ ਜਾ।" ਗਾਂਧੀ ਜੀ ਨੇ ਅਜੇ ਕਸਤੂਰ ਬਾਈ ਨੂੰ ਘਰ ਵੀ ਨਹੀਂ ਦਿਤਾ ਹੋਇਆ – ਆਪ ਉਹਨਾਂ ਨੂੰ ਹਰ ਨਿਕੀ ਖ਼ਿਦਮਤ ਦਾ ਵੀ ਮੁਲ ਮਿਲ ਰਿਹਾ ਹੈ, ਉਹ ਜੇ ਕਿਸੇ ਇਕ ਦੀ ਟੱਟੀ ਸਾਫ਼ ਕਰਦੇ ਹਨ ਤਾ ਲੋਕ ਉਹਨਾਂ ਦੇ ਪੈਰ ਚੁੰਮਣ ਆ ਜਾਂਦੇ ਹਨ। ਕਸਤੂਰ ਬਾਈ ਗਾਂਧੀ ਜੀ ਦੀ ਟੱਟੀ ਸੁਟਦੀ ਰਹੀ, ਪਰ ਉਸਨੂੰ ਘਰ ਦੇ ਹੱਕ ਵੀ ਨਾ ਮਿਲੇ – ਉਹਦਾ ਇਸ ਨਵੀਂ ਮੰਗ ਤੇ ਠਠੰਬਰ ਜਾਣਾ ਅਨੋਖੀ ਗਲ ਨਹੀਂ ਸੀ।

ਕਸਤੂਰ ਬਾਈ ਕਿਸੇ ਚੰਦੇ ਦੀ ਇਕ ਚਵਾਨੀ ਦਰਜ ਕਰਾਣੀ ਭੁਲ ਜਾਂਦੀ ਹੈ। ਸੈਂਕੜਿਆਂ ਰੁਪਈਆਂ ਨਾਲੋਂ ਇਕ ਚਵਾਨੀ ਦਾ ਭੁਲ ਜਾਣਾ ਆਸਾਨ ਹੈ। ਭੁਲ ਨੂੰ ਗ਼ਲਤੀ ਆਖੋ, ਬੇ-ਪਰਵਾਹੀ ਆਖੋ, ਪਰ ਜਦੋਂ ਗਾਂਧੀ ਜੀ ਪਬਲਿਕ ਵਿਚ ਇਸਨੂੰ ਚੋਰੀ ਆਖਦੇ ਹਨ ਤਾਂ ਕਸਤੂਰ ਬਾਈ ਦੁਖੀ ਹੋ ਕੇ ਅਪਮਾਨ ਕਰਾ ਕੇ ਵੀ ਬ੍ਰਿਛ ਦੇ ਸਾਏ ਵਾਂਗ ਨਾਲ ਹੀ ਜੁੜੀ ਰਹਿੰਦੀ ਹੈ। ਬ੍ਰਿਛ ਨੂੰ ਪਤਾ ਨਹੀਂ ਕਿ ਬਹੁਤਾ ਸਾਏ

ਦਾ ਸਦਕਾ ਹੀ ਲੋਕ ਉਹਦੇ ਹੇਠਾਂ ਆ ਕੇ ਬਹਿੰਦੇ ਹਨ ।

ਕਸਤੂਰ ਬਾਈ ਨੂੰ ਸਸ ਨੇ ਕੁਝ ਜ਼ੇਵਰ ਦਿਤੇ, ਕੁਝ ਮਾਂ ਨੇ ਦਿਤੇ, ਸ਼ਾਇਦ ਕੋਈ ਇਕ ਵਡੇ ਪਤੀ ਨੇ ਵੀ ਦੇ ਦਿਤਾ ਹੋਵੇ, ਪਰ ਸਾਰੇ ਖੋਹ ਲਏ ਗਏ, ਮਰਜ਼ੀ ਨਾਲ ਨਹੀਂ, ਪਤੀ ਪਤਨੀ ਦੇ ਸਾਂਝੇ ਆਦਰਸ਼ ਲਈ ਨਹੀਂ – ਸਿਰਫ਼ ਪਤੀ ਦੇ ਆਪਣੇ ਸੁਪਨੇ ਲਈ। ਤੇ ਇਹ ਗਲ ਵੀ ਗਾਂਧੀ ਜੀ ਦੀਆਂ ਕੁਰਬਾਨੀਆਂ ਦੀ ਲਿਸਟ ਵਿਚ ਦਰਜ ਹੋ ਗਈ। ਕਿਸੇ ਨੇ ਕਸਤੂਰ ਬਾਈ ਨੂੰ ਗਲ ਦਾ ਹਾਰ ਇਕ ਸੁਗ਼ਾਤ ਦਿਤੀ, – ਉਹ ਸੁਗ਼ਾਤ ਕਾਹਦੀ ਜੇ ਆਪਣੀ ਚੀਜ਼ ਨਾ ਬਣੇ, – ਪਰ ਉਹ ਵੀ ਲੈ ਲਈ ਗਈ, ਤੇ ਅਂਸੂ ਤਕ ਨਹੀਂ ਪੂੰਝੇ।

ਦੁਨੀਆਂ ਸਾਰੀ ਦੇ ਬੱਚਿਆਂ ਦਾ ਗਾਂਧੀ ਜੀ ਨੂੰ ਖ਼ਿਆਲ ਹੈ, ਪਰ ਕਸਤੂਰ ਬਾਈ ਦੇ ਬੱਚਿਆਂ ਦਾ ਸਿਰਫ਼ ਇਸ ਲਈ ਧਿਆਨ ਨਹੀਂ ਕਿ ਉਹ ਆਪਣੇ ਹਨ, ਤੇ ਕੋਈ ਮਹਾਤਮਾ ਜੀ ਨੂੰ ਖ਼ੁਦਗ਼ਰਜ਼ੀ ਦਾ ਇਲਜ਼ਾਮ ਨਾ ਲਾ ਦੇਵੇ। ਉਹ ਮਹਾਤਮਾ ਕਾਹਦਾ ਜਿਹੜਾ ਆਪਣੇ ਬੱਚਿਆਂ ਜੋਗਾ ਧਿਆਨ ਪਬਲਿਕ ਕੋਲੋਂ ਲੁਕਾ ਕੇ ਰਖ ਲਵੇ !

ਲੰਡਨ ਦੇ ਠੰਢੇ ਮੌਸਮ ਵਿਚ ਕਸਤੂਰ ਬਾਈ ਨੰਗੀ ਪੈਰੀਂ ਘਰ ਵਿਚ ਆਪਣੇ ਪਤੀ ਦੇ ਖ਼ੁਰਾਕ-ਵਲੇਲ ਪੂਰੇ ਕਰਦੀ ਹੈ।

ਇਸ ਵਡੀ ਆਤਮਾ ਵਾਲੀ ਇਸਤ੍ਰੀ ਦੀ ਜੀਵਨ-ਕਹਾਣੀ ਮੈਨੂੰ ਹਰੀਸ਼ ਚੰਦਰ ਦੀ ਰਾਣੀ ਤਾਰਾ ਦਾ ਚੇਤਾ ਕਰਾਂਦੀ ਹੈ। ਸਿਰਫ਼ ਲਫ਼ਜ਼ਾਂ ਦੀ ਸਚਾਈ ਕਾਇਮ ਰਖਣ ਲਈ, ਪਤੀ ਪੁਤਰ ਦੇ ਹੱਕ ਖੋਹੇ ਜਾਂਦੇ ਹਨ, ਚੰਡਾਲ ਕੋਲ ਤਾਰਾ ਨੂੰ ਵੇਚਿਆ ਜਾਂਦਾ ਹੈ, ਤਾਰਾ ਦੇ ਪੁਤਰ ਦੀ ਲਾਸ਼ ਸਾੜਨੋਂ ਇਨਕਾਰ ਕੀਤਾ ਜਾਂਦਾ ਹੈ, ਕਿਉਂਕਿ ਉਹਦੇ ਮਰਘਟ ਦਾ ਲਾਗ ਤਾਰਨ ਲਈ ਉਹਦੇ ਕਲ੍ਹਇਕ ਪੈਸਾ ਨਹੀਂ ਉਹਨੂੰ ਨਿਰਦੋਸ਼ ਜਾਣਦਿਆਂ ਹੋਇਆਂ ਵੀ ਉਹਨੂੰ ਕਤਲ ਕਰਨ ਲਈ ਹਰੀਸ਼ ਚੰਦਰ ਤਲਵਾਰ ਚੁਕਦਾ ਹੈ।

ਜੈ ਰਾਜੇ ਹਰੀਸ਼ ਚੰਦਰ ਦੀ ਬੁਲਾਈ ਜਾਂਦੀ ਹੈ।

ਪਰ ਮਨੋਵਿਗਯਾਨ ਅਜ ਨਿਰਨਾ ਕਰਦਾ ਹੈ – ਤਾਰਾ ਹਰੀਸ਼ ਚੰਦਰ ਨਾਲੋਂ ਵਡੇਰਾ ਚਰਿਤ੍ਰ ਹੈ।

ਮੈਂ ਵੀ ਅਜ ਉਸ ਕੋਮਲ, ਸੁਹਿਰਦ, ਕੁਰਬਾਨੀ-ਰੂਪ, ਸੇਵਾ ਤੇ ਸ਼ੁਭ ਇੱਛਾ ਦੀ ਮੂਰਤ, ਅਸਲੀ ਅਰਥਾਂ ਵਿਚ ਆਪਣੇ ਆਪ ਨੂੰ ਪਿਛਲੀ ਸਫ਼ ਵਿਚ ਖ਼ਾਮੋਸ਼ ਖੜਾ ਰਖ ਸੱਕਣ ਵਾਲੀ, ਆਪਣੇ ਦਿਲ ਦੇ ਟੋਟਿਆਂ ਨਾਲ ਪਤੀ ਦੀ ਸ਼ੁਹਰਤ ਦਾ ਮੰਦਿਰ ਉਸਾਰਨ ਵਾਲੀ ਅਤਿ ਸੋਹਣੀ ਸਜਣੀ ਕਸਤੂਰਾਂ ਨੂੰ ਦਿਲ ਆਤਮਾ ਨਾਲ ਪ੍ਰਣਾਮ ਕਰਦਾ ਹਾਂ।

ਮਾਰਚ ੧੯੪੫



# ਆਰਟਿਸਟ ਤੇ ਸਾਇੰਟਿਸਟ

ਮਨੁਖੀ ਦੁਨੀਆਂ ਦੇ ਦੋ ਵੱਡੇ ਉਸਰੀਏ — ਆਰਟਿਸਟ ਤੇ ਸ਼ਾਇੰਟਿਸਟ। ਆਰਟਿਸਟ, ਜਿਹੜਾ ਮਾਦੇ, ਗਿਆਨ ਤੇ ਜਜ਼ਬਿਆਂ ਨੂੰ ਜੋੜ ਮੇਲ ਕੇ ਮਨੁਖ ਦੇ ਰਹਿਣ ਲਈ ਨਵੀਂ ਸੁਹਣੀ ਦੁਨੀਆਂ ਬਣਾਂਦਾ ਰਹੇ। ਸਾਇੰਟਿਸਟ, ਜਿਹੜਾ ਮਾਦੇ ਨੂੰ ਟੈਸਟ ਟਿਊਬਾਂ ਵਿਚ ਪਾ ਕੇ, ਭਟੀਆਂ ਵਿਚ ਤਾ ਕੇ, ਖ਼ੁਰਦਬੀਨ ਹੇਠਾਂ ਰਖ ਕੇ ਉਹਦੀ ਸਾਰੀ ਪ੍ਰਾਕ੍ਰਿਤੀ ਦੇ ਭੇਤ ਢੂੰਡਦਾ ਰਹੇ, ਤਾਂ ਕਿ ਇਹ ਮਾਦਾ ਆਰਟਿਸਟ ਦੀ ਉਸਰੀ ਵਿਚ ਸੋਹਣੀ ਤਰ੍ਹਾਂ ਲਗ ਸਕੇ। ਆਰਟਿਸਟ ਜ਼ਿੰਦਗੀ ਦਾ ਐਂਜੀਨੀਅਰ ਤੇ ਆਰਕੀਟੈਕਟ ਹੈ, ਸਾਇੰਟਿਸਟ ਸੁਚੱਜਾ ਤੇ ਸਿਆਣਾ ਕਾਰੀਗਰ ਹੈ, ਜਿਨੂੰ ਮਿੱਟੀ, ਲਕੜੀ ਲੋਹੇ ਦੀ ਹਰ ਚੀਜ਼ ਦਾ ਪੂਰਾ ਪੂਰਾ ਗਿਆਨ ਹੈ।

ਮਨੁਖ ਦੀ ਜ਼ਿੰਦਗੀ ਇਕ ਜਦੋਜਹਿਦ ਹੈ ਸਰੀਰ ਦਿਮਾਗ਼ੀ ਤੇ ਜਜ਼ਬਾਤੀ ਬੰਧਨਾਂ ਦੇ ਖ਼ਿਲਾਫ਼। ਸਾਇੰਟਿਸਟ ਇਹਨਾਂ ਬੰਧਨਾਂ ਦੀ ਖਾਸੀਅਤ ਤੋਂ ਜਾਣੂ ਹੁੰਦਾ ਹੈ; ਤੋੜਨ ਭਨਣ ਘੜਨ ਦੇ ਭੇਤਾਂ ਨੂੰ ਸਮਝਦਾ ਹੈ ਤੇ ਇਹ ਸਾਰਾ ਗਿਆਨ ਆਰਟਿਸਟ ਦੇ ਹਵਾਲੇ ਕਰਦਾ ਹੈ। ਬੰਧਨਾਂ ਨੂੰ ਤੋੜ ਕੇ ਕਿਹੋ ਜਿਹਾ ਸਰੀਰ ਕਿਹੋ ਜਿਹਾ ਦਿਮਾਗ਼ ਤੇ ਕਿਹੋ ਜਿਹੇ ਜਜ਼ਬੇ ਮਨੁਖ ਦੀ ਬੇਬਸੀ ਨੂੰ ਉਸਾਰੂ

ਸ਼ਕਤੀ ਬਣਾ ਦੇਣਗਾ, ਇਹ ਆਰਟਿਸਟ ਦੀ ਕਲਪਣਾ ਹੈ।

ਕਾਮਲ ਆਰਟਿਸਟ ਨੂੰ ਪਾਲੀਟੀਸ਼ਨ, ਉਸਤਾਦ ਵਿਦਵਾਨ ਤੇ ਆਪਣੇ ਕਸਬ ਦਾ ਮਾਹਿਰ ਹੋਣਾ ਜ਼ਰੂਰੀ ਹੈ। ਆਰਟਿਸਟ ਲਈ ਜ਼ਿੰਦਗੀ ਦਾ ਤਜਰਬਾ ਲੋਕਾਂ ਦੀਆਂ ਗਰਜ਼ਾਂ ਆਸਾਂ ਨਿਰਾਸਾਂਆਂ ਦੀ ਵਾਕਫ਼ੀ ਤੇ ਉਹਨਾਂ ਨਾਲ ਡੂੰਘਾ ਦਰਦ ਹੋਣਾਂ ਜ਼ਰੂਰੀ ਹੈ। ਆਰ-ਟਿਸਟ ਇਨਸਾਨੀ ਜ਼ਿੰਦਗੀ ਦੀ ਕਿਸ਼ਤੀ ਦਾ ਨਾ-ਖ਼ੁਦਾ ਹੈ। ਦੁਨੀਆਂ ਘੁਮਿਆਰ ਦੇ ਚੱਕ ਉਤੇ ਰੜ੍ਹੀ ਮਿੱਟੀ ਵਾਂਗ ਆਰਟਿਸਟ ਦੀ ਕਲਪਨਾ ਦੇ ਇਸ਼ਾਰੇ ਉਤੇ ਸ਼ਕਲਾਂ ਕਢਦੀ ਹੈ।

ਕੌਮਾਂ ਦੀ ਤਰਕੀਬ ਦਾ ਨਿਰਭਰ ਸਾਇੰਟਿਸਟਾਂ ਤੇ ਆਰਟਿਸਟਾਂ ਦੀ ਮਹੱਤਤਾ ਦੇ ਗਿਆਨ ਉਤੇ ਹੈ। ਜਿਨ੍ਹਾਂ ਕੌਮਾਂ ਨੇ ਆਪਣੇ ਇਹਨਾਂ ਦੋ ਉਸਰਈਆਂ ਨੂੰ ਪਛਾਣ ਲਿਆ ਹੈ, ਓਹ ਹਰ ਪਲ ਹਰ ਘੜੀ ਬੰਧਨਾਂ ਤੋਂ ਸੁਤੰਤਰ ਹੋ ਵਿਸ਼ਾਲ ਕੁਦਰਤ ਨਾਲ ਇਕ-ਸੁਰ ਹੁੰਦੀਆਂ ਜਾਣਗੀਆਂ। ਰੂਸ ਵਿਚ ਇਸ ਤੰਗੀ ਦੇ ਸਮੇਂ, ਮਾਰਸ਼ਿਲ ਸਟਾਲਿਨ ਇਕ ਚਾਰ ਕਮਰਾ ਫਲੈਟ ਵਿਚ ਰਹਿ ਰਿਹਾ ਹੈ। ਸਰਕਾਰ ਦੇ ਵਡੇ ਤੋਂ ਵਡੇ ਅਹੁਦੇਦਾਰ ਕੋਲ ਏਦੂੰ ਵਡਾ ਮਕਾਨ ਨਹੀਂ ਪਰ ਆਰਟਿਸਟਾਂ ਨੂੰ ਸ਼ਾਨਦਾਰ ਘਰਾਂ ਵਿਚ ਰਖਿਆ ਜਾ ਰਿਹਾ ਹੈ। ਕਿਉਂਕਿ ਓਹਨਾਂ ਦੀ ਕੋਮਲ ਆਤਮਾਂ ਨੂੰ ਜਿਨ੍ਹਾਂ ਮਾਦੀ ਲੋੜਾਂ ਤੋਂ ਨਿਸਚਿੰਤ ਰਖਿਆ, ਜਾਏਗਾ ਓਹਨੀ ਹੀ ਰੰਗੀਨ ਓਹਨਾਂ ਦੀ ਕਲਪਨਾ ਹੋਵੇਗੀ। ਇਹ ਓਹਨਾਂ ਨਾਲ ਕੋਈ ਰਿਆਇਤ ਨਹੀਂ। ਅਸੀਂ ਆਪਣੇ ਨਾਜ਼ਕ ਹਥਿਆਰਾਂ ਦੀ ਕੋਮਲਤਾ ਨੂੰ ਮਖਮਲੀ ਕੇਸਾਂ ਵਿਚ ਸਾਂਭ ਕੇ ਰਖਦੇ ਹਾਂ ਕਿਓਂਕਿ ਓਹ ਮਾੜੀ ਜਿਹੀ ਠੋਕਰ ਨਾਲ ਬੇਸੁਰ ਹੋ ਜਾਂਦੇ ਹਨ। ਕਹੀਆਂ, ਟੋਕੇ ਬਾਹਰ ਮੀਂਹ ਵਿਚ ਵੀ ਪਏ ਰਹਿਣ ਪਰ ਸਾਰਿੰਜਾਂ, ਖੁਰਦਬੀਨਾਂ ਚੰਗੀ ਤੋਂ ਚੰਗੀ ਤਰ੍ਹਾਂ ਸਾਂਭੀਆਂ ਜਾਂਦੀਆਂ ਹਨ।

ਦੂਜੇ ਦਰਜੇ ਤੇ ਰੂਸ ਵਿਚ ਸਾਇੰਟਿਸਟ ਦੀ ਕਦਰ ਹੈ, ਰੂਸ ਦੀ

ਸਾਇੰਸ ਅਕੈਡਮੀ ਦੀ ਜੁਬਲੀ ਉਤੇ ਹਰ ਮੁਲਕ ਤੋਂ ਸਾਇੰਟਿਸਟ ਸਦੇ ਗਏ ਹਨ। ਲੜਾਈ ਦੀਆਂ ਦਿੱਕਤਾਂ ਦੇ ਜ਼ਮਾਨੇ ਵਿਚ ਵੀ ਹਜ਼ਾਰਾਂ ਮਹਿਮਾਨਾਂ ਦੀ ਸਵਾਰੀ ਤੇ ਰਿਹਾਇਸ਼ ਦਾ ਪ੍ਰਬੰਧ ਰੂਸੀ ਸਰਕਾਰ ਨੇ ਕੀਤਾ ਹੈ। ਸਾਡੇ ਪ੍ਰਸਿਧ ਸਾਇੰਟਿਸਟ ਡਾਕਟਰ ਮੇਘ ਨਾਥ ਸਾਹਾ ਕਲਕਤਾ ਯੂਨੀਸਰਸਿਟੀ ਵਾਲੇ ਓਥੇ ਸਦੇ ਗਏ ਸਨ। ਓਹਨਾਂ ਦੇ ਦਿਲਚਸਪ ਇੰਟਰਵੀਊ ਅਖ਼ਬਾਰਾਂ ਵਿਚ ਛਪੇ ਹਨ। ਓਹ ਹੈਰਾਨੀ ਨਾਲ ਦਸਦੇ ਹਨ ਕਿ ਸੋਵੀਅਟ ਸਾਇੰਸ ਅਕੈਡਮੀ ਨੂੰ ਐਗਜ਼ੇਕਟਿਵ ਤਾਕਤਾਂ ਵੀ ਹਾਸਲ ਹਨ, ਓਹ ਖੋਜ ਤੇ ਈਜਾਦਾਂ ਉਤੇ ਪਬਲਿਕ ਰੁਪਈਆਂ ਆਪਣੀ ਜ਼ਿਮੇਂਵਾਰੀ ਤੇ ਖ਼ੁਦ ਖ਼ਰਚ ਕਰ ਸਕਦੀ ਹੈ। ਉਹ ਕਿਸੇ ਦੇ ਅਧੀਨ ਨਹੀਂ।

ਆਰਟਿਸਟਾਂ ਨੂੰ ਲੜਾਈ ਦੇ ਹਰ ਕੋਨੇ ਵਿਚ ਹਿਫ਼ਾਜ਼ਤ ਨਾਲ ਪਹੁੰਚਾਇਆ ਤੇ ਰਖਿਆ ਜਾਂਦਾ ਹੈ। ਤਾਕਿ ਓਹ ਮੌਕੇ ਵੇਖ ਕੇ ਕਹਾਣੀਆਂ ਲਿਖਣ, ਗੀਤ ਬਣਾਨ, ਨਾਅਰੇ ਸੋਚਣ। ਓਹਨਾਂ ਦੇ ਨਾਅਰੇ ਆਰਟਿਸਟ ਬਣਾਂਦੇ ਹਨ। ਇਹ ਆਰਟਿਸਟ ਮੈਦਾਨ ਚੋਂ ਵਾਪਸ ਆ ਕੇ ਲੋਕਾਂ ਵਿਚ ਸਿਪਾਹੀਆਂ ਦੇ ਘਰੀਂ ਜਾਂਦੇ ਸਨ, ਪਰਵਾਰਾਂ ਨੂੰ ਮਿਲਦੇ ਸਨ, ਦੋਹਾਂ ਪਾਸਿਆਂ ਦੀ ਤਸਵੀਰ ਏਸ ਤਰ੍ਹਾਂ ਖਿਚਦੇ ਸਨ, ਇਕ ਸਿਪਾਹੀ ਤੇ ਪਰਵਾਰ ਵਰ੍ਹਿਆਂ ਦੀ ਜੁਦਾਈ ਦੇ ਬਾਵਜੂਦ ਸਦਾ ਮਿਲੇ ਰਹਿੰਦੇ ਸਨ। ਆਰਟਿਸਟ ਨੂੰ ਜਰਨੈਲਾਂ ਬਰਾਬਰ ਇਜ਼ਤਾਂ ਦਿਤੀਆਂ ਗਈਆਂ ਹਨ।

ਜਦੋਂ ਜੇਤੂ ਜਰਨੈਲ ਜ਼ੂਖੋਵ ਤੇ ਹੋਰ ਮਾਸਕੋ ਵਿਚ ਆਏ, ਤਾਂ ਆਰਟਿਸਟਾਂ ਨੇ ਉਹਨਾਂ ਨੂੰ ਦਾਅਵਤ ਦਿਤੀ। ਜਰਨੈਲ ਬੜੀ ਭਾਰੀ ਇੱਜ਼ਤ ਮਹਿਸੂਸ ਕਰ ਰਹੇ ਸਨ, ਜਦੋਂ ਸ਼ਰੋਮਣੀ ਆਰਟਿਸਟ ਲਿਈਆ ਇਰਨ ਬੁਰਗ ਨੇ ਆਖਿਆ – "ਤੁਸੀਂ ਜੇਤੂ ਜਰਨੈਲੋ, ਆਪਣਾ ਕੰਮ ਸੁਹਣਾ ਕਰ ਲਿਆ ਪਰ ਸਾਡਾ ਕੰਮ ਅਜੇ ਬਾਕੀ ਹੈ– ਅਸਾਂ ਤੁਹਾਡੀ ਜਿੱਤ ਦੀ ਕਹਾਣੀ ਲਿਖਣੀ ਹੈ ਤਾਕਿ ਸਾਡੀਆਂ

ਨਸਲਾਂ ਇਸ ਤਾਰੀਖ਼ੀ ਲੜਾਈ ਨੂੰ ਹੂਬਹੂ ਸਾਡੇ ਵਾਂਗ ਵੇਖ ਸਕਣ, ਸਾਡੇ ਵਾਂਗ ਇਸ ਤੋਂ ਪ੍ਰੇਰਤ ਹੋ ਸਕਣ।"

ਸਾਇੰਟਿਸਟ ਸੰਭਾਵਨਾਂ ਦੀ ਖੋਜ ਕਰਦਾ ਹੈ, ਨਵੇਂ ਰੰਗ, ਨਵੀਂਆਂ ਰੌਸ਼ਨੀਆਂ, ਨਵੇਂ ਪਰਛਾਵੇਂ, ਨਵੀਆਂ ਤਾਰਾਂ, ਨਵੇਂ ਸਾਜ਼ ਈਜਾਦ ਕਰਦਾ ਹੈ-- ਤੇ ਆਰਟਿਸਟ ਰੰਗਾਂ ਦੇ ਅਨੋਖੇ ਮੇਲ ਰੌਸ਼ਨੀ ਤੇ ਪਰਛਾਵਿਆਂ ਦੇ ਨਵੇਂ ਰੂਪ ਨਵੀਆਂ ਸੁਹਾਂ ਨਵੇਂ ਵੰਗ ਪੈਦਾ ਕਰਦਾ ਹੈ, ਜ਼ਿੰਦਗੀ ਨੂੰ ਰਹਿਣ ਯੋਗ ਬਣਾਂਦਾ ਤੇ ਆਸਾਂ ਖ਼ੁਸ਼ੀਆਂ ਨਾਲ ਭਰਦਾ ਹੈ।

ਸਾਇੰਟਿਸਟ ਮਾਦੇ ਤੋਂ ਬਾਹਰ ਰਹਿ ਕੇ ਤਜਰਬੇ ਕਰਦਾ ਤੇ ਸਿਟੇ ਕੱਢਦਾ ਹੈ। ਆਰਟਿਸਟ ਜ਼ਿੰਦਗੀ ਨਾਲ ਆਪਣੇ ਆਪ ਨੂੰ ਸਰਸ਼ਾਰ ਕਰਕੇ ਜ਼ਿੰਦਗੀ ਦੀ ਸਿਰਫ਼ ਤਰਜਮਾਨੀ ਹੀ ਨਹੀਂ ਕਰਦਾ ਸਗੋਂ ਨਵੀਆਂ ਹੋਣੀਆਂ ਦੇ ਪੂਰਨੇ ਪਾਂਦਾ ਹੈ।

ਦੁਨੀਆਂ ਓਹ ਹੀ ਕੁਝ ਹੈ ਜੋ ਆਰਟਿਸਟ ਸਾਇੰਟਿਸਟਾਂ ਦੀਆਂ ਖੋਜਾਂ ਨੂੰ ਵਰਤ ਕੇ ਬਣਾ ਸਕੇ ਹਨ। ਤੇ ਜਿਹੜੀ ਖ਼ੁਸ਼ਬੂ ਤੇ ਜਿਹੜਾ ਰੂਪ ਆਰਟਿਸਟ ਸਾਇੰਟਿਸਟਾਂ ਦੀ ਕਢੀ ਘਾਣੀ ਨੂੰ ਦੇ ਸਕਣਗੇ, ਓਹੀ ਸਾਡੀ ਦਲੇਰ ਤੋਂ ਦਲੇਰ ਆਸ ਹੋ ਸਕਦੀ ਹੈ।

ਮਜ਼੍ਹਬ ਸਾਡੇ ਪਹਿਲੇ ਆਰਟਿਸਟਾਂ ਵਿਚੋਂ ਹੈ। ਇਸ ਨੇ ਬੜਾ ਕੁਝ ਬਣਾਇਆ, ਬੜਾ ਕੁਝ ਸਾਫ਼ ਕੀਤਾ, ਬੜੀਆਂ ਸੋਹਣੀਆਂ ਤਸਵੀਰਾਂ ਚਿਤਰੀਆਂ। ਪਰ ਇਸਨੂੰ ਜ਼ਿੰਦਗੀ ਦੇ ਦੂਜੇ ਵਡ ਉਸਰੀਏ ਦੀ ਖ਼ਿਦਮਤ ਹਾਸਲ ਨਹੀਂ ਸੀ, ਇਸ ਲਈ ਇਹਦੀ ਪਹਿਲੀ ਉਸਾਰੀ ਦੀਆਂ ਛੱਤਾਂ ਨੀਵੀਆਂ ਹਨ, ਬੂਹੇ ਬਾਰੀਆਂ ਨਿਗਰ ਹਨ ਵਿਚ ਸ਼ੀਸ਼ਾ ਕੋਈ ਨਹੀਂ, ਕੰਧਾਂ ਮੋਟੀਆਂ ਹਨ ਰੋਸ਼ਨਦਾਨ ਕੋਈ ਨਹੀਂ, ਤਸਵੀਰਾਂ ਵਿਚ ਰੰਗ ਥੋੜੇ ਹਨ, ਰੋਸ਼ਨੀ ਪਰਛਾਵੇਂ ਦੀ ਵਰਤੋਂ ਨਹੀਂ, ਸਿਰਫ਼ ਲਕੀਰੇ ਹੋਏ ਨਕਸ਼ ਹਨ।

ਆਰਟ ਮਜ਼੍ਹਬ ਵੀ ਹੈ ਤੇ ਹੋਰ ਬਹੁਤ ਕੁਝ ਭੀ। ਇਹ ਕਿਸੇ ਹੋਂਦ

ਨੂੰ, ਚੰਗਿਆਈ ਤੇ ਭੈੜ ਨੂੰ, ਸਚ ਜਾਂ ਝੂਠ ਨੂੰ, ਸੁਖ ਜਾਂ ਦੁਖ ਨੂੰ ਹਿਰਖ ਜਾਂ ਸ਼ੋਕ ਨੂੰ ਮੋਮਿਨ ਜਾਂ ਕਾਫਿਰ ਨੂੰ, ਆਪਣੇ ਵਿਚੋਂ ਕਢ ਨਹੀਂ ਸਕਦਾ – ਕਿਉਂਕਿ ਇਹ ਜ਼ਿੰਦਗੀ ਹੈ – ਏਸੇ ਲਈ ਇਹ ਮਹਾਨ ਹੈ ।



# ਪ੍ਰੇਮ ਪ੍ਰਭੂ ਹੈ

ਇਹ ਅਖਾਣ ਬੜੀ ਵਾਰੀ ਵਰਤਿਆ ਜਾਂਦਾ ਹੈ: ਪ੍ਰੇਮ ਪ੍ਰਭੂ ਤੇ ਪ੍ਰਭੂ ਪ੍ਰੇਮ ਹੈ। ਪਰ ਜਿਹੜੇ ਅਖਾਣ ਹਰ ਮੂੰਹ ਤੇ ਚੜ੍ਹ ਜਾਂਦੇ ਹਨ, ਕਈ ਵਾਰੀ ਉਹਨਾਂ ਦੇ ਭਾਵ ਅਲੋਪ ਹੋ ਜਾਂਦੇ ਹਨ। ਪ੍ਰਭੂ ਪ੍ਰੇਮ ਹੈ: ਪਰ ਕਿਸਤਰ੍ਹਾਂ ਹੈ, ਇਹ ਸਵਾਲ ਕਿਸੇ ਕਿਸੇ ਦਿਲ ਵਿਚ ਉਠਦਾ ਹੈ।

ਅਸੀਂ ਵੇਖਦੇ ਹਾਂ, ਕਈ ਆਦਮੀ ਆਪਣੀਆਂ ਸਜਣੀਆਂ ਨੂੰ ਏਨਾਂ ਪ੍ਰੇਮ ਕਰਦੇ ਹਨ, ਕਿ ਜੇ ਕੋਈ ਉਹਨਾਂ ਦੇ ਵਿਚਕਾਰ ਆ ਖੜੋਵੇ ਤਾਂ ਉਹ ਉਸ ਨੂੰ ਕਤਲ ਕਰ ਦੇਂਦੇ ਹਨ। ਕਈ ਪ੍ਰੇਮ ਦੀ ਈਰਖਾ ਦੇ ਵੱਸ ਹੋ ਕੇ ਸਜਣੀਆਂ ਨੂੰ ਵੀ ਮੌਤ ਦੇ ਘਾਟ ਉਤਾਰ ਦੇਂਦੇ ਹਨ।

ਕਈ ਨਾ ਮਾਰਨ ਵਾਲੇ ਆਪਣੇ ਪ੍ਰੇਮ ਵਿਚ ਇਹੋ ਜਿਹੇ ਗ਼ਲਤਾਂਨ ਹੁੰਦੇ ਹਨ, ਕਿ ਆਲੇ ਦੁਆਲੇ ਨੂੰ ਭੁਲ ਜਾਂਦੇ ਹਨ: ਨਾ ਗੁਆਂਢੀਆਂ ਦਾ ਕੋਈ ਧਿਆਨ, ਨਾ ਪ੍ਰਵਾਰ ਦਾ ਕੋਈ ਖ਼ਿਆਲ -- ਕਈ ਵਾਰੀ ਆਪਣਾ ਖ਼ਿਆਲ ਵੀ ਉਹਨਾਂ ਨੂੰ ਨਹੀਂ ਹੁੰਦਾ। ਤੇ ਲੋਕ ਉਹਨ੍ਹਾਂ ਨੂੰ ਬੜੇ ਕਾਮਲ ਪ੍ਰੇਮੀ ਆਖਦੇ ਹਨ, ਜੀਕਰ ਮਜਨੂੰ ਨੂੰ।

ਪ੍ਰੇਮ ਦੇ ਗੀਤ ਅਸੀਂ ਰੋਜ਼ ਰੇਡੀਓ ਉਤੇ ਸੁਣਦੇ ਹਾਂ। ਫਿਲਮਾਂ ਥੀਏਟਰਾਂ ਵਿਚ ਪ੍ਰੇਮ ਦੀ ਚਰਚਾ ਹੈ। ਕੋਈ ਰੀਕਾਰਡ ਵਾਜੇ ਉਤੇ ਧਰੋ, ਪ੍ਰੇਮ ਦੀ ਅਵਾਜ਼ ਹੀ ਆਉਂਦੀ ਹੈ। ਵਿਆਹ ਕੁੜਮਾਈ ਹੋਵੇ, ਕੋਈ

ਜਲਸਾ ਹੋਵੇ, ਪ੍ਰੇਮ ਦਾ ਰਾਗ ਹੀ ਮੰਗਿਆ ਤੇ ਸੁਣਿਆਂ ਜਾਂਦਾ ਹੈ।

ਲੈਲਾ ਮਜਨੂੰ ਦਾ ਪ੍ਰੇਮ, ਸ਼ੀਰੀ ਫੁਰਹਾਦ ਦਾ ਪ੍ਰੇਮ, ਹੀਰ ਰਾਂਝੇ ਦਾ ਪ੍ਰੇਮ – ਇਹ ਸਾਰੀਆਂ ਪ੍ਰੇਮ ਕਹਾਣੀਆਂ ਅਸੀਂ ਪੜ੍ਹੀਆਂ ਹਨ– ਪਰ ਪ੍ਰਭੂ ਦੀ ਪਛਾਣ ਇਹਨਾਂ ਵਿਚੋਂ ਸਾਨੂੰ ਨਹੀਂ ਹੋਈ। ਸਾਧਾਰਨ ਜ਼ਿੰਦਗੀ ਦੀਆਂ ਈਰਖਾਵਾਂ, ਅਰਮਾਨ, ਦੁਸ਼ਮਨੀਆਂ, ਹਸਰਤਾਂ ਇਹਨਾਂ ਪ੍ਰਸਿੱਧ ਪ੍ਰੇਮ ਕਹਾਣੀਆਂ ਦੀਆਂ ਵਾਰਤਾਵਾਂ ਹਨ । ਸਾਨੂੰ ਕਿਉਂ ਇਹਨਾਂ ਵਿਚੋਂ ਪ੍ਰਭੂ ਦੀ ਕੋਈ ਝਲਕ ਨਹੀਂ ਪੈਂਦੀ? ਇਹਨਾਂ ਨੂੰ ਪੜ੍ਹ ਕੇ ਸਾਡੀਆਂ ਅੱਖਾਂ ਵਿਚ ਅਥਰੂ ਆਉਂਦੇ, ਸਾਡੀਆਂ ਹਿੱਕਾਂ ਵੀ ਕਈ ਥਾਂਈਂ ਧੜਕਦੀਆਂ ਹਨ, ਉਮੰਗਾਂ ਵੀ ਹਲੂਣੇ ਲੈਂਦੀਆਂ ਹਨ – ਪਰ ਜਿਸ ਸਥਿਰਤਾ ਤੇ ਖੇੜੇ ਨੂੰ ਪ੍ਰਭੂ ਦੀਆਂ ਸਿਫ਼ਤਾਂ ਸਮਝਿਆ ਜਾਂਦਾ ਹੈ, ਉਹ ਸਾਡੇ ਵਿਚ ਨਹੀਂ ਆਉਂਦਾ । ਸਗੋਂ ਕਈ ਜਵਾਨ ਦਿਲ ਵਧੇਰੇ ਬੇਕਰਾਰ ਜਿਹੇ ਹੋ ਜਾਂਦੇ ਹਨ। ਏਸੇ ਕਰਕੇ ਸਿਆਣੇ ਲੋਕ ਨੌਜਵਾਨ ਨੂੰ ਇਹਨਾਂ ਕਿੱਸਿਆਂ ਦੇ ਪੜ੍ਹਣ ਤੋਂ ਮੋੜਦੇ ਹਨ।

ਜੇ ਪ੍ਰੇਮ ਪ੍ਰਭੂ ਹੈ, ਤਾਂ ਪ੍ਰੇਮ ਨੂੰ ਇਸ ਤਰ੍ਹਾਂ ਸ਼ਕ ਦੀਆਂ ਨਜ਼ਰਾਂ ਨਾਲ ਦੇਖਿਆ ਕਿਉਂ ਜਾਂਦਾ ਹੈ? ਇਸ ਪਾਸੋਂ ਇਹ ਪਰਦਾ ਕਿਉਂ, ਇਹ ਸ਼ਰਮ ਕਿਸ ਲਈ? ਪ੍ਰੇਮ ਕਹਾਣੀ ਨੂੰ ਪ੍ਰਭੂ-ਕਹਾਣੀ ਸਮਝ ਕੇ ਪੂਜਿਆ ਕਿਓਂ ਨਹੀਂ ਜਾਂਦਾ ?

ਇਹ ਸਵਾਲ ਕਈ ਵਾਰੀ ਪ੍ਰੇਮੀਆਂ ਦੇ ਦਿਲਾਂ ਵਿਚ ਉਠਦੇ ਹਨ, ਪਰ ਉਹਨਾਂ ਨੂੰ ਇਸਦਾ ਉਤਰ ਜਾਂ ਤੇ ਮਿਲਦਾ ਨਹੀਂ, ਤੇ ਜਾਂ ਉਹ ਇਸ ਦਾ ਠੀਕ ਉਤਰ ਸੁਣ ਕੇ ਮੰਨਣਾ ਉਹ ਨਹੀਂ ਚਾਹੁੰਦੇ ।

ਅਸਲੀਅਤ ਇਹ ਹੈ ਕਿ ਇਹਨਾਂ ਕਹਾਣੀਆਂ ਵਿਚ ਕਥਨ ਕੀਤਾ ਪ੍ਰੇਮ ਉਹ ਨਹੀਂ, ਜਿਸ ਨੂੰ ਪ੍ਰਭੂ ਨਾਲ ਤੁਲਨਾ ਦਿਤੀ ਜਾ ਸਕਦੀ ਹੈ। ਇਸ ਪ੍ਰੇਮ ਤੇ ਪ੍ਰਭੂ-ਪ੍ਰੇਮ ਵਿਚ ਏਨਾ ਫ਼ਰਕ ਹੈ ਜਿੰਨਾਂ ਮਿੱਟੀ ਤੇ ਮਿੱਟੀ ਵਿਚੋਂ ਉਗ ਖੜੋਤੇ ਗੁਲਾਬ ਦੇ ਫੁੱਲ ਵਿਚ ਹੈ। ਇਹ ਫੁੱਲ ਮਿੱਟੀ ਵਿਚੋਂ ਹੀ ਇਕੱਠਾ ਕੀਤਾ ਗਿਆ ਹੈ। ਇਸਦੀਆਂ ਸਾਰੀਆਂ

ਜੁੜਾਂ ਮਿੱਟੀ ਵਿਚ ਮੌਜੂਦ ਹੁੰਦੀਆਂ ਹਨ, ਪਰ ਉਥੇ ਖਿਲਰਿਆਂ ਉਹ ਨਾ ਫੁਲ ਦੀ ਸੁਗੰਧੀ ਦੇ ਸਕਦੀਆਂ ਤੇ ਨਾ ਫੁਲ ਦਾ ਰੂਪ ਦਰਸਾ ਸਕਦੀਆਂ ਹਨ, ਮਿੱਟੀ ਵਿਚ ਸਭ ਕੁਝ ਹੈ, ਪਰ ਕੋਈ ਅਨੋਖੀ ਸ਼ਕਤੀ ਇਹਨਾਂ ਜੁੜਾਂ ਨੂੰ ਫੁਲ ਦੀ ਏਕਤਾ ਦੇਂਦੀ ਹੈ।

ਖਾਦ ਦੀ ਮਿੱਟੀ ਤੇ ਖਿੜੇ ਫੁਲ ਵਿਚ ਓਹੀ ਫ਼ਰਕ ਹੈ ਜੋ ਕਾਮ ਤੇ ਪ੍ਰੇਮ ਵਿਚ। ਕਾਮ ਉਹ ਪ੍ਰਗਟ ਸ਼ਕਤੀ ਹੈ ਜਿਹੜੀ ਰਬੀ ਏਕਤਾ ਨੂੰ ਅਨੇਕਤਾ ਵਿਚ ਤਕਸੀਮ ਕਰਦੀ ਹੈ। ਏਕ ਤੋਂ ਅਨੇਕ ਦਾ ਪਸਾਰਾ ਕਿਸੇ ਸ਼ਕਤੀ ਦੁਆਰਾ ਕੀਤਾ ਗਿਆ ਹੈ। ਇਹ ਸੱਚ ਮੁੱਚ ਬੜੀ ਤਾਕਤ ਹੈ। ਧਰਤੀ ਦੇ ਕੋਨੇ ਕੋਨੇ ਤੇ ਇਸ ਦੀ ਲੀਲ੍ਹਾ ਹੈ।

ਪਰ ਪ੍ਰੇਮ ਉਹ ਗੁਝੀ ਅੰਦ੍ਰੂ ਧ੍ਰੂ ਹੈ, ਜਿਹੜੀ ਇਸ ਅਨੇਕਤਾ ਨੂੰ ਫਿਰ ਸਮੇਟ ਕੇ ਏਕਤਾ ਦਾ ਰੂਪ ਦੇਂਦੀ ਹੈ। ਏਕਤਾ ਪ੍ਰਭੂ ਦਾ ਨਾਮ ਹੈ, ਅਨੇਕਤਾ ਦੁਨੀਆਂ ਦਾ। ਇਕੋ ਸਮੂਚੀ ਸ਼ਕਤੀ ਪ੍ਰਭੂ ਹੈ। ਅਨੇਕਾਂ ਸ਼ਕਲਾਂ ਸੂਰਤਾਂ ਵਿਚ ਵੰਡੀ ਇਹ ਦੁਨੀਆਂ ਹੈ, ਬ੍ਰਹਿਮੰਡ ਹੈ, ਕੁਦਰਤ ਹੈ।

ਜਿਹੜਾ ਪ੍ਰੇਮ ਪ੍ਰਭੂ ਆਖਿਆ ਜਾਂਦਾ ਹੈ, ਉਹ ਅਨੇਕਾਂ ਨੂੰ ਇਕ ਬਣਾਨ ਵਾਲਾ ਹੁੰਦਾ ਹੈ। ਤੇ ਜਿਹੜਾ ਇਕ ਤੋਂ ਦੋ ਤੇ ਦੋਂਹ ਤੋਂ ਕਈ ਬਣਾਂਦਾ ਹੈ, ਉਹ ਕਾਮ ਹੁੰਦਾ ਹੈ। ਕਾਮ-ਕਹਾਣੀ ਵੀ ਵੱਡੀ ਹੈ, ਸਾਰੀ ਜ਼ਿੰਦਗੀ ਦੀ ਸਾਂਝੀ ਹੈ– ਪਰ ਪ੍ਰੇਮ ਕਹਾਣੀ ਅਨੇਕਤਾ ਨੂੰ ਏਕਤਾ ਵਿਚ ਪ੍ਰੋਣ ਦੀ ਕਹਾਣੀ ਹੈ। ਇਹ ਹੈ ਜਿਹੜੀ ਦੋਸਤ ਦੁਸ਼ਮਨ ਦੋਹਾਂ ਨਾਲ ਪ੍ਰੇਮ ਕਰਾਂਦੀ ਹੈ–ਉਸਤਤ ਨਿੰਦਯਾ ਨੂੰ ਇਕ ਸਮਾਨ ਸੰਮਝ ਸਕਦੀ ਹੈ,ਇਹੀ ਹਮਸਾਇਆਂ ਨੂੰ ਮਾਂ – ਪਿਓ – ਜਾਏ ਮਹਿਸੂਸ ਕਰਵਾ ਸਕਦੀ ਹੈ, ਏਹੀ ਅਨੇਕਾਂ ਨਾਲ ਗਲਵਕੜੀਆਂ ਪਵਾ ਸਕਦੀ ਹੈ। ਇਸ ਦਾ ਪ੍ਰੀਤਮ ਕੋਈ ਇਕ ਨਹੀਂ ਹੁੰਦਾ – ਵਿਚ ਪੈਣਾਂ ਹੀ ਮੋਹੇ ਜਾਣਾ ਹੈ।

ਇਸ ਪ੍ਰੇਮ ਦੇ ਪ੍ਰੇਮੀ ਹੌਕੇ ਨਹੀਂ ਭਰਦੇ, ਨਾਂ ਮੂਰਤਾਂ ਨੂੰ ਹਿੱਕ ਨਾਲ ਲਾਂਦੇ ਹਨ। ਇਹ ਬਿਰਹੋਂ ਦੇ ਸੱਲਾਂ ਨਾਲ ਦੁਖੀ ਨਹੀਂ ਹੁੰਦੇ, ਇਹ

ਸੌਦਾਈਆਂ ਵਾਂਗ ਨਹੀਂ ਫਿਰਦੇ, ਨਾ ਨਿੰਮੋਝੂਣ ਹੁੰਦੇ ਹਨ। ਇਹਨਾਂ ਵਿਚ ਸਾੜੇ ਦੀਆਂ ਡ੍ਰਾਟਾਂ ਨਹੀਂ ਉਠਦੀਆਂ, ਇਹ ਪ੍ਰੇਮ-ਮਿਲਾਪ ਲਈ ਇਕੱਲੀਆਂ ਥਾਂਵਾਂ ਨਹੀਂ ਢੂੰਡਦੇ।

ਇਹਨਾਂ ਦੀਆਂ ਬਾਹਵਾਂ ਅੱਡੀਆਂ ਰਹਿੰਦੀਆਂ ਹਨ। ਬੇ-ਝਿਜਕ ਗਲਾਂ ਵਿਚ ਪੈ ਜਾਂਦੀਆਂ ਹਨ। ਇਹਨਾਂ ਨੂੰ ਸਾਰੇ ਬੱਚੇ ਪਿਆਰੇ ਲਗਦੇ ਹਨ। ਇਹਨਾਂ ਨੂੰ ਆਪਣਿਆਂ ਨਾਲ ਕੋਈ ਵਿਸ਼ੇਸ਼ ਪਿਆਰ ਨਹੀਂ ਹੁੰਦਾ। ਜਿਹੜਾ ਪ੍ਰੇਮ ਪ੍ਰਭੂ ਹੈ, ਉਸ ਪ੍ਰੇਮ ਦਾ ਪ੍ਰੇਮੀ ਔਖੀ ਨਜ਼ਰ ਨਾਲ ਨਹੀਂ ਤੱਕ ਸਕਦਾ, ਕੌੜੀ ਜ਼ਬਾਨ ਨਹੀਂ ਬੋਲ ਸਕਦਾ, ਕਿਸੇ ਦਿਲ ਨੂੰ ਮਾੜੀ ਜਿਹੀ ਚੋਟ ਵੀ ਲਾਇਆਂ ਦੁਖਦਾ ਹੈ। ਉਸ ਦਾ ਦਿਲ ਸਭ ਦੇ ਦੁਖੜਿਆਂ ਲਈ ਧੜਕਦਾ ਹੈ, ਉਹ ਸਭ ਦੀ ਪੀੜ ਨਾਲ ਪੀੜਤ ਹੁੰਦਾ ਹੈ, ਤੇ ਇਸ ਪੀੜ ਵਿਚ ਉਸ ਨੂੰ ਅਨੰਦ ਮਿਲਦਾ ਹੈ। ਇਹ ਪ੍ਰੇਮ ਖਿਮਾਂ ਕਰਦਾ ਹੈ, ਖ਼ੂਬੀਆਂ ਵੇਖਦਾ ਹੈ, ਪ੍ਰਸੰਸਾ ਕਰਦਾ ਹੈ, ਬਲ ਬਲ ਜਾਂਦਾ ਹੈ, ਭੇਤ ਸੁਣਦਾ ਹੈ, ਭੇਤ ਸਾਂਭਦਾ ਹੈ, ਭੁਖਾਂ ਲਾਂਹਦਾ ਤੇ ਦੂਜਿਆਂ ਦੀਆਂ ਰੀਝਾਂ ਨਾਲ ਵਿਗਸਦਾ ਹੈ।

ਕਿਸ ਦੀ ਈਰਖਾ, ਕਿਸ ਦੀ ਸ਼ਕਾਇਤ, ਕੌਣ ਆਪਣਾ, ਕੌਣ ਬੇਗਾਨਾ—ਇਕੋ ਏਕਤਾ ਕਾਮ-ਸ਼ਕਤੀ ਰਾਹੀਂ ਅਨੇਕਤਾ ਵਿਚ ਵੰਡੀ ਗਈ ਸੀ। ਪ੍ਰੇਮ-ਸ਼ਕਤੀ ਨੇ ਉਸ ਨੂੰ ਫਿਰ ਇਕ-ਰੂਹ ਇਕ ਜਾਨ ਦਰਸਾ ਦਿਤਾ। ਕਿਸ ਨੂੰ ਉਹ ਮਾੜਾ ਆਖੇ, ਕਿਸ ਨੂੰ ਨਫ਼ਰਤ ਕਰੇ, ਕਿਸ ਕੋਲੋਂ ਆਪਾ ਲੁਕਾਏ, ਤੇ ਕਿਸ ਅਗੇ ਪ੍ਰਗਟ ਕਰੇ?

ਇਹ ਸ਼ਕਲਾਂ ਕੀ ਹਨ? ਇਹ ਕਦ ਤੱਕ ਰਹਿਣਗੀਆਂ? ਇਹ ਅੱਖੀਆਂ ਕਦ ਤਕ ਵੇਖਣਗੀਆਂ? ਇਹ ਦਿਲ ਕਦ ਤਕ ਧੜਕੇਗਾ? ਕਈ ਫੁਲ ਖਿੜਨਗੇ, ਕਈ ਪੱਤੇ ਝੂਮਣਗੇ, ਕਈ ਬ੍ਰਿਛ ਹਜ਼ਾਰ ਹਜ਼ਾਰ ਸਾਲ ਜਿਉਂਦੇ ਰਹਿਣਗੇ। ਪਰ ਹਜ਼ਾਰ ਸਾਲ ਕੀ ਹਨ? ਖਰਬਾਂ ਵਰ੍ਹਿਆਂ ਦੀ ਜ਼ਿੰਦਗੀ ਵਿਚ ਇਕ ਅੱਖ-ਫਰਕਨੀ ਹਨ। ਸਾਡੀ ਜੀਵਨ-ਜੋਤ ਇਕ ਅਧੀ ਸਦੀ ਲਈ ਜਗੀ ਤੇ ਇਸ ਵਿਸ਼ਾਲ ਰਚਨਾ

ਵਿਚ ਬੁੱਝ ਗਈ । ਨਾ ਚੰਗੀਆਂ ਭ੍ਰਾਤੀਆਂ ਰਹੀਆਂ ਨਾ ਮੰਦੀਆਂ । ਫੁਲ ਵੀ ਗਲ ਗਏ, ਪਤੇ ਵੀ ਗਲ ਗਏ, ਬ੍ਰਿਛਾਂ ਦੀਆਂ ਟਹਿਣੀਆਂ ਵੀ ਗਲ ਗਈਆਂ, ਸ਼ਾਖ਼ਾਂ ਵੀ ਗਲ ਗਈਆਂ । ਇਕੋ ਮਿੱਟੀ ਚੁਤਰਫ਼ੀ ਪੱਸਰੀ ਪਈ ਰਹੀ।

ਇਸ ਏਕਤਾ ਨੂੰ ਕੋਈ ਪ੍ਰੇਮ-ਜਜ਼ਬਾ ਹੀ ਦਰਸਾ ਸਕਦਾ ਹੈ। ਨਾ ਕੋਈ ਗਿਆਨ ਇਹ ਮਿੱਠਾ ਅਹਿਸਾਸ ਪੈਦਾ ਕਰ ਸਕਦਾ, ਨਾ ਕੋਈ ਨਿਰਵਾਣ ਤੇ ਨਾ ਤਿਆਗ । ਇਹ ਪ੍ਰੇਮ ਪ੍ਰਭੂ ਹੈ।

ਮੈਂ ਕਿਉਂ ਬੱਚੇ ਨੂੰ ਝਿੜਕਿਆ, ਮੈਂ ਕਿਉਂ ਨੌਕਰ ਨੂੰ ਤਾੜਿਆ, ਮੈਂ ਕਿਉਂ ਸਾਥੀ ਨਾਲ ਰੁਸਿਆ, ਮੈਂ ਕਿਉਂ ਨਿੰਦਾ ਕੀਤੀ, ਮੈਂ ਕਿਉਂ ਮਥੇ ਵੱਟ ਪਾਇਆ – ਦੂਜਾ ਤੇ ਕੋਈ ਵੀ ਨਹੀਂ ਸੀ ! ਇਹ ਦੂਜਾ ਵੀ ਮੁੱਕ ਜਾਵੇਗਾ, ਮੈਂ ਵੀ ਮੁੱਕ ਜਾਵਾਂਗਾ – ਸਭ ਲਹਿਰਾਂ ਓੜਕ ਰਲ ਜਾਣਗੀਆਂ, ਕਿਸੇ ਦਾ ਵੱਖਰਾ ਰੂਪ ਨਹੀਂ ਰਹਿਣਾ – ਰਹੇਗਾ ਇਕ ਸਾਗਰ ਛੱਲਾਂ ਮਾਰਦਾ ।

ਆਓ ਮਿਤ੍ਰਾ – ਆਓ ਗੁਆਂਢੀ, ਆਓ ਮੇਰੇ ਮੁਖ਼ਾਲਿਫ਼ – ਆਓ ਦੋ ਘੜੀਆਂ ਅੱਖਾਂ ਵਿਚ ਤੱਕ ਲਈਏ । ਮੇਰੇ ਪੁਤਰ ਜੀ ਮੇਰੇ ਕੋਲੋਂ ਸੰਕੋਚ ਨਾ ਕਰੋ, ਰਾਹ ਜਾਣ ਵਾਲੀ ਬੀਬੀਏ ਮੇਰੇ ਕੋਲੋਂ ਡਰ ਨਾ, ਉਹ ਮੇਰੇ ਬਰਾਂਡੇ ਵਿਚ ਆ ਬੈਠੀ ਚਿੜੀਏ, ਮੇਰੀ ਵਾੜ ਨੂੰ ਮੂੰਹ ਮਾਰਦੀਏ ਬੱਕਰੀਏ – ਇਕ ਘੜੀ ਲਈ ਮੈਨੂੰ ਆਪਣੀ ਹਿੱਕ ਵਿਚ ਪਾ ਲਵੋ–ਮੈਨੂੰ ਤੁਹਾਡੀ ਹਿੱਕ ਵਿਚ ਉਸ ਚੀਜ਼ ਦਾ ਝਾਉਲਾ ਪਿਆ ਹੈ, ਜਿਹਨੂੰ ਦੁਨੀਆਂ ਪ੍ਰਭੂ ਆਖਦੀ ਹੈ। ਇਸ ਪ੍ਰਭੂ ਕੋਲੋਂ ਮੈਂ ਕੁਝ ਮੰਗਣਾ ਨਹੀਂ, ਮੇਰੀ ਕੋਈ ਲੋੜ ਨਹੀਂ ਜਿਹੜੀ ਮੈਂ ਪੂਰੀ ਕਰਨੀ ਹੋਵੇ, ਪਰ ਮੈਨੂੰ ਤੁਸੀਂ ਬੜੇ ਚੰਗੇ ਲਗਦੇ ਹੋ। ਮੈਂ ਤੁਹਾਡੇ ਨਾਲ ਖੇਡਣਾ ਚਾਹੁੰਦਾ ਹਾਂ, ਮੈਂ ਤੁਹਾਡੇ ਵਿਚ ਆਪਾ ਭੁਲਣਾ ਚਾਹੁੰਦਾ ਹਾਂ। ਜੇ ਤੁਸੀਂ ਮੇਰੇ ਨਾਲ ਦੋ ਘੜੀਆਂ ਵੀ ਹੱਸ ਸਕੋ ਤਾਂ ਮੇਰੀ ਕੋਈ ਹਸਰਤ ਬਾਕੀ ਨਾ ਰਹ

ਜਾਏਗੀ। ਮੈਨੂੰ ਕੁਝ ਵਿਖਾਣ ਦੀ ਕਾਹਲ ਨਹੀਂ, ਕੁਝ ਸੁਣਾਨ ਦੀ ਬੇਚੈਨੀ ਨਹੀਂ, ਮੈਂ ਸਿਰਫ਼ ਇਕ ਪਲ ਲਈ ਤੁਹਾਡੇ ਦਿਲਾਂ ਨਾਲ ਲਗਣਾ ਚਾਹੁੰਦਾ ਹਾਂ!

ਮੈਂ ਨਹੀਂ ਮੰਗਾਗਾਂ, ਕਿ ਤੁਸੀਂ ਹਮੇਸ਼ਾਂ ਮੈਨੂੰ ਯਾਦ ਕਰੋ ਜਾਂ ਹਮੇਸ਼ਾਂ ਲਈ ਵਫ਼ਾਦਾਰੀ ਦਾ ਪ੍ਰਣ ਮੈਨੂੰ ਦਿਓ। ਤੁਸੀਂ ਜੰਮ ਜੰਮ ਸਾਰੀ ਖ਼ਲਕਤ ਨੂੰ ਮਿਲੋ, ਘੁਟ ਘੁਟ ਜੱਫੀਆਂ ਪਾਓ — ਮੈਂ ਸਿਰਫ਼ ਇਕ ਵਾਰੀ ਤੁਹਾਡੇ ਸੁਹਣੇ ਦਿਲਾਂ ਵਿਚ ਝਾਤੀ ਪਾਣੀ ਤੇ ਆਪਣਾ ਦਿਲ ਤੁਹਾਨੂੰ ਵਿਖਾਣਾ ਚਾਹੁੰਦਾ ਹਾਂ। ਮੈਂ ਕੁਝ ਦੇਣ ਨਹੀਂ ਆਇਆ। ਮੇਰੇ ਕੋਲ ਕੁਝ ਨਹੀਂ। ਮੈਨੂੰ ਤੁਸੀਂ ਚੰਗੇ ਲਗੇ ਹੋ। ਮੈਂ ਚਾਹੁੰਦਾ ਹਾਂ ਜ਼ਰਾ ਮੇਰੇ ਵਲ ਤੁਰਦੇ ਤੁਰਦੇ ਤੁਸੀਂ ਤਕ ਜਾਓ। ਮੈਂ ਤੁਹਾਨੂੰ ਅਟ-ਕਾਣਾ ਨਹੀਂ ਚਾਹੁੰਦਾ, ਮੈਂ ਤੁਹਾਡੇ ਪਿਆਰਾਂ ਉਤੇ ਕਬਜ਼ਾ ਨਹੀਂ ਚਾਹੁੰਦਾ, ਮੈਂ ਤੁਹਾਡੇ ਦਿਲਾਂ ਵਿਚ ਆਪਣੀ ਯਾਦ ਦਾ ਭਾਰ ਨਹੀਂ ਛਡਣਾ ਚਾਹੁੰਦਾ। ਤੁਸੀਂ ਮੈਨੂੰ ਬੇਸ਼ਕ ਭੁਲ ਜਾਣਾ, ਮੈਂ ਕਦੇ ਗਿਲਾ ਨਹੀਂ ਕਰਨਾ। ਸਿਰਫ਼ ਮੈਂ ਯਾਦ ਰਖਣਾ ਚਾਹੁੰਦਾ ਹਾਂ, ਕਿ ਮੈਂ ਤੁਹਾਨੂੰ ਤਕਿਆ ਸੀ, ਤੁਸੀਂ ਮੇਰੇ ਨਾਲ ਮੁਸਕਰਾਏ ਸਾਓ — ਇਹ ਸੁਨਹਿਰੀ ਮੁਸਕਰਾਹਟ ਮੈਂ ਆਪਣੀ ਹਿੱਕ ਵਿਚ ਸਾਂਭ ਕੇ ਰਖਾਂਗਾ। ਜਦੋਂ ਮੇਰੀ ਹਿੱਕ ਅਖ਼ੀਰਲੀ ਵਾਰ ਧੜਕੇਗੀ, ਓਦੋਂ ਵੀ ਮੈਂ ਇਸ ਮੁਸਕ੍ਰਾਹਟ ਦਾ ਚੇਤਾ ਕਰ ਲਵਾਂਗਾ।

ਓ ਸੁਹਣੇ ਮੁਸਾਫ਼ਰ! ਇਕ ਵਾਰੀ ਮੈਂ ਤੇਰੇ ਨਾਲ ਬੇਲਜੀਅਮ ਵਿਚ ਐਂਟਵਰਪ ਤੇ ਬ੍ਰਸਲਜ਼ ਤਕ ਗੱਡੀ ਵਿਚ ਸਫ਼ਰ ਕੀਤਾ ਸੀ। ਤੂੰ ਮੇਰੀ ਬੋਲੀ ਨਹੀਂ ਸੈਂ ਜਾਣਦੀ, ਮੈਂ ਤੇਰੀ ਨਹੀਂ ਸਾਂ ਜਾਣਦਾ। ਅਸੀਂ ਬੋਲੇ ਨਹੀਂ ਸਾਂ। ਪਰ ਤੂੰ ਮੇਰੇ ਵਲ ਤਕਿਆ ਸੀ। ਤੂੰ ਮੈਨੂੰ ਬੜੀ ਚੰਗੀ ਲੱਗੀ ਸੈਂ। ਮੈਂ ਵੀ ਤੈਨੂੰ ਮਾੜਾ ਨਹੀਂ ਲੱਗਾ ਹੋਣਾ। ਤੂੰ ਮੁਸਕਰਾਈ ਸੈਂ — ਤੂੰ ਪਹਿਲ ਕੀਤੀ, ਕਿਉਂਕਿ ਤੂੰ ਆਜ਼ਾਦ ਦੇਸ਼ ਦੀ ਸੁੰਦਰੀ ਸੈਂ। ਮੇਰੀ ਜੁਰਅਤ ਘਟ ਸੀ, ਮੈਂ ਦਾਸ ਮੁਲਕ ਦਾ ਇਕ

ਛੋਟਾ ਜਿਹਾ ਬੰਦਾ ਸਾਂ। ਮੈਨੂੰ ਪਤਾ ਨਹੀਂ ਸੀ ਲੱਗਾ ਕੀਕਰ ਉਹ ਸਫ਼ਰ ਮੁੱਕ ਗਿਆ – ਅਸੀਂ ਦੋਹਵੇਂ ਗੱਡੀ ਤੋਂ ਉਤਰ ਗਏ। ਮੈਂ ਬੂਹੇ ਵਿਚ ਸਾਂ ਤੂੰ ਮੇਰੇ ਕੋਲੋਂ ਦੀ ਲੰਘੀਓਂ। ਤੂੰ ਫੇਰ ਮੁਸਕ੍ਰਾਈਓਂ, ਮੈਂ ਸਿਰ ਝੁਕਾ ਕੇ ਇਹ ਮੁਸਕ੍ਰਾਹਟ ਪਰਵਾਨ ਕੀਤੀ। ਤੂੰ ਚਲੀ ਗਈਓਂ, ਮੈਂ ਬੜਾ ਚਿਰ ਵੇਖਦਾ ਰਿਹਾ। ਤੈਨੂੰ ਪਤਾ ਏ ਮੈਂ ਹੁਣ ਵੀ ਕਈ ਵਾਰੀ ਤੈਨੂੰ ਵੇਖਦਾ ਹਾਂ। ਉਸ ਤੱਕਣੀ ਨੂੰ ਅਜ ਅਠਾਰਾਂ ਵਰ੍ਹੇ ਹੋ ਗਏ ਨੇ। ਤੂੰ ਪਤਾ ਨਹੀਂ ਮੇਰੀ ਦੁਨੀਆਂ ਵਿਚ ਹੈਂ ਕਿ ਨਹੀਂ। ਸਾਂ ਤੇ ਹਮ ਉਮਰ, ਮੈਂ ਸ਼ਰਮਾਂਦਾ ਨਹੀਂ ਕਿ ਤੈਨੂੰ ਯਾਦ ਕਰਦਾ ਹਾਂ। ਮੈਂ ਆਪਣੀ ਪਤਨੀ ਨੂੰ ਦਸਦਾ ਹਾਂ, ਕਿ ਮੈਂ ਤੈਨੂੰ ਯਾਦ ਕਰਦਾ ਮੈਂ ਆਪਣੀਆਂ ਬੱਚੀਆਂ ਅਗੇ ਬੜੇ ਮਾਣ ਨਾਲ ਜ਼ਿਕਰ ਕਰਦਾ ਹਾਂ, ਕਿ ਮੈਂ ਤੇਰੀਆਂ ਅੱਖਾਂ ਵਿਚ ਤਕਿਆ ਸੀ। ਮੈਂ ਨਾ ਓਦੋਂ ਤੇਰੇ ਕੋਲੋਂ ਕੁਝ ਚਾਹਿਆ ਸੀ, ਨਾ ਅਜ ਕਿਸੇ ਗਲ ਦੀ ਚਾਹ ਹੈ। ਬੱਸ! ਇਹ ਯਾਦ ਤੇਰੀ ਸੁਗਾਤ ਹੈ। ਮੈਂ ਸਾਂਭ ਸਾਂਭ ਰਖਦਾ ਹਾਂ।

ਇਸ ਪ੍ਰੇਮ ਨੂੰ ਮੈਂ ਪ੍ਰਭੂ ਸਮਝਦਾ ਹਾਂ। ਇਸ ਪ੍ਰੇਮ ਨੇ ਮੈਨੂੰ ਕਦੇ ਏਕਰਾਰ ਨਹੀਂ ਕੀਤਾ। ਇਸ ਪ੍ਰੇਮ ਨੇ ਕੌਮੀਅਤ ਦੀਆਂ ਕਾਰਾਂ ਮਿਟਾ ਦਿਤੀਆਂ, ਮੁਲਕਾਂ ਦਾ ਵੇਰਵਾ ਹਟਾ ਦਿਤਾ। ਹੈਵਾਨਾਂ ਨਾਲ ਇਕ ਕਰ ਦਿਤਾ। ਕੀ ਮੈਂ ਕੁਤਿਆਂ ਦੇ ਮੂੰਹ ਨਹੀਂ ਚੁੰਮੇ, ਕੀ ਮੈਂ ਉਹਨਾਂ ਦੀਆਂ ਅਖੀਆਂ ਵਿਚ ਤੱਕ ਕੇ ਉਕਾ ਸੁਆਦ ਨਹੀਂ ਲਿਆ ਜਿਹੜਾ ਬੈਲਜੀਅਮ ਦੀ ਇਕ ਸੁੰਦਰੀ ਦੀਆਂ ਅੱਖਾਂ ਵਿਚ ਤਕ ਕੇ ਲਿਆ ਸੀ? ਕੀ ਮੈਂ ਦੋ ਹਫ਼ਤੇ ਇਕੋ ਦੋਸਤ ਦੇ ਘਰ ਉਸਦੇ ਛੋਟੇ ਕੁੱਤੇ ਦਾ ਗ਼ਮ ਦੂਰ ਕਰਨ ਲਈ ਨਹੀਂ ਜਾਂਦਾ ਰਿਹਾ ਜਦੋਂ ਉਸ ਦਾ ਵਡਾ ਸਾਥੀ ਮੋਟਰ ਹੇਠ ਆ ਕੇ ਮਰ ਗਿਆ ਸੀ?

ਜੀਨ ਤੇ ਜੈਨੀ ਮੇਰੇ ਦੋਸਤ ਦੇ ਦੋ ਕੁੱਤੇ ਸਨ। ਇਹਨਾਂ ਦਾ ਬੜਾ ਪ੍ਰੇਮ ਸੀ। ਇਕ ਦਿਨ ਜੇਨੀ ਸੜਕ ਉਤੇ ਮੋਟਰ ਹੇਠ ਆ ਗਿਆ। ਜੀਨ ਲਾਸ਼ ਦੇ ਸਰ੍ਹਾਣੇ ਖਲੋਤੀ ਰਹੀ। ਲਾਸ਼ ਨੂੰ ਘਰ ਅੰਦਰ ਆਂਦਾ,

ਜੀਨ ਤਿਲਮਲਾਂਦੀ ਰਹੀ। ਪੰਦਰਾਂ ਦਿਨ ਉਸ ਦੀਆਂ ਅੱਖਾਂ ਸੋਜ ਨਾਲ ਭਰੀਆਂ ਰਹੀਆਂ, ਉਹ ਆਪਣੀ ਮਰਜ਼ੀ ਨਾਲ ਕੁਝ ਨਹੀਂ ਸੀ ਖਾਂਦੀ, ਮੈਂ ਕਿੰਨਾਂ ਕਿੰਨਾਂ ਚਿਰ ਉਸ ਨੂੰ ਗੋਦ ਵਿਚ ਲੈ ਕੇ ਉਸ ਦੇ ਪਿੰਡੇ ਤੇ ਹਥ ਫੇਰਨ ਦੀ ਤਸੱਲੀ ਲੈਣ ਲਈ ਉਹਨਾਂ ਦੇ ਘਰ ਜਾਇਆ ਕਰਦਾ ਸਾਂ। ਕਈ ਵਾਰੀ ਘਰ ਵਿਚ ਕਿਸੇ ਹੋਰ ਨੂੰ ਮਿਲੇ ਬਿਨਾਂ ਜੀਨ ਨਾਲ ਪਿਆਰ ਕਰਕੇ ਆ ਜਾਇਆ ਕਰਦਾ ਸਾਂ। ਜੀਨ ਦੀਆਂ ਅੱਖਾਂ ਵਿਚੋਂ ਮੈਨੂੰ ਉਹ ਚੀਜ਼ ਦਿਸਦੀ ਸੀ ਜਿਸ ਨੂੰ ਮੈਂ ਪ੍ਰਭੂ ਕਹਿ ਕੇ ਖ਼ੁਸ਼ ਹੁੰਦਾ ਹਾਂ। ਇਸ ਚੀਜ਼ ਵਲ ਜਦੋਂ ਮੈਂ ਪੰਜ ਮਿੰਟ ਤਕ ਲੈਂਦਾ ਸਾਂ, ਪਹਿਲਾਂ ਵਰਗਾ ਆਦਮੀ ਨਹੀਂ ਸਾਂ ਰਹਿੰਦਾ। ਜਦੋਂ ਮੈਂ ਜੀਨ ਨੂੰ ਮਿਲ ਕੇ ਬਾਹਰ ਜਾਂਦਾ ਸਾਂ, ਦੁਨੀਆਂ ਦਾ ਰੰਗ ਹੋਰ ਹੁੰਦਾ ਸੀ। ਮੈਂ ਠੁਡੇ ਮਾਰਦਾ ਬੇ-ਧਿਆਨਾ ਨਹੀਂ ਤੁਰਦਾ। ਮੈਨੂੰ ਹਰ ਆਉਂਦਾ ਜਾਂਦਾ ਦਿਸਦਾ ਸੀ, ਤੇ ਮੈਨੂੰ ਪਿਆਰਾ ਲਗਦਾ ਸੀ। ਮੈਂ ਇਸਤ੍ਰੀਆਂ ਵਲ ਤਕਦਾ ਸਾਂ, ਮੇਰਾ ਬੋਲਣ ਨੂੰ ਜੀਅ ਕਰਦਾ ਸੀ, ਤੇ ਉਹ ਮੇਰੇ ਨਾਲ ਬੋਲ ਵੀ ਪੈਂਦੀਆਂ ਸਨ। ਪਰ ਮੇਰੇ ਦਿਲ ਵਿਚ ਕੋਈ ਮੰਗ ਨਹੀਂ ਸੀ ਹੁੰਦੀ।

ਇਸ ਬੇ-ਮੰਗ ਮਿਲਣੀ ਦੇ ਚਾਓ ਨੂੰ ਮੈਂ ਪ੍ਰਭੂ-ਪ੍ਰੇਮ ਜਾਤਾ ਹੈ, ਕਿਉਂਕਿ ਇਹ ਕਾਮ ਦੀ ਅਨੇਕਤਾ ਨੂੰ ਏਕਤਾ ਵਿਚ ਤ੍ਰਬਦੀਲ ਕਰਕੇ ਮੇਰੇ ਮਨ ਨੂੰ ਸਥਿਰ ਤੇ ਮੇਰੇ ਅੰਗਾਂ ਨੂੰ ਮੁਤਹਰਕ ਕਰਦਾ ਸੀ।

ਇਸ ਬ੍ਰਹਿ-ਮੰਡ ਦੀ ਸਦੀਵੀ ਹਰਕਤ ਵਿਚ ਅਡੋਲਤਾ ਤੇ ਸਥਿਰਤਾ ਦੇ ਅਹਿਸਾਸ ਨੂੰ ਮੈਂ ਪ੍ਰਭੂ-ਪ੍ਰਾਪਤੀ ਸਮਝਿਆ ਹੈ, ਤੇ ਇਸ ਪ੍ਰਾਪਤੀ ਦਾ ਸਾਧਨ ਮੈਨੂੰ ਪ੍ਰੇਮ ਹੀ ਲੱਭਿਆ ਹੈ।

# ਆਪਣੇ ਜਵਾਨ ਹੁੰਦੇ ਪੁਤਰ ਨੂੰ

ਤੁਸਾਂ ਆਪਣੀ ਉਮਰ ਦਾ ਚੌਧਵਾਂ ਸਾਲ ਖ਼ਤਮ ਕਰ ਲਿਆ ਹੈ। ਕੁਝ ਮਹੀਨਿਆਂ ਤੋਂ ਤੁਹਾਡੇ ਭੈਣ ਭਰਾ ਤੁਹਾਡੀ ਬਦਲੀ ਹੋਈ ਆਵਾਜ਼ ਉਤੇ ਤੁਹਾਨੂੰ ਮਖ਼ੌਲ ਕਰਦੇ ਹਨ। ਤੁਹਾਡਾ ਉਪਰਲਾ ਬੁਲ੍ਹ ਲੂੰਆਂ ਜਿਹਾ ਹੁੰਦਾ ਜਾ ਰਿਹਾ ਹੈ। ਹੁਣ ਤੁਸੀਂ ਅਗੇ ਵਾਂਗ ਖੇਡ ਵਿਚ ਮਸਤ ਨਹੀਂ ਰਹਿੰਦੇ, ਹੁਣ ਕਈ ਵਾਰੀ ਤੁਹਾਨੂੰ ਮੈਂ ਬਿਲਕੁਲ ਇਕਲੇ ਬੈਠਿਆਂ ਵੀ ਵੇਖਦਾ ਹਾਂ – ਅਗੇ ਇਹ ਗਲ ਤੁਹਾਡੇ ਲਈ ਅਨ-ਹੋਣੀ ਸੀ। ਹੁਣ ਤੁਸੀਂ ਆਪਣੀਆਂ ਭੈਣਾਂ ਦੀਆਂ ਸਹੇਲੀਆਂ ਨਾਲ ਕਈ ਵਾਰੀ ਪੀਡੇ ਪੀਡੇ ਮਖ਼ੌਲ ਵੀ ਕਰਦੇ ਹੋ – ਅਗੇ ਜੇ ਕਦੇ ਤੁਹਾਨੂੰ ਕੁੜੀਆਂ ਨਾਲ ਮਿਲਣਾ ਹੁੰਦਾ ਸੀ ਤਾਂ ਵਸ ਲਗਿਆਂ ਤੁਸੀਂ ਸਾਹਮਣੇ ਨਹੀਂ ਸੋ ਆਉਂਦੇ।

ਇਹ ਤਬਦੀਲੀਆਂ ਕੋਈ ਬਹੁਤ ਵਡੀਆਂ ਨਹੀਂ, ਪਰ ਹੋਰ ਥੋੜੇ ਚਿਰ ਨੂੰ, ਕਿਸੇ ਵੀ ਮਹੀਨੇ ਤੁਹਾਡੇ ਅੰਦਰ ਤਬਦੀਲੀਆਂ ਦਾ ਹੜ ਜਿਹਾ ਆਉਣ ਵਾਲਾ ਹੈ। ਤੁਸੀਂ ਹੋਰ ਦੇ ਹੋਰ ਬਣ ਗਏ ਮਹਿਸੂਸ ਕਰੋਗੇ। ਮਤੇ ਉਹ ਅਵਸਥਾ ਤੁਹਾਡੀ ਹੈਰਾਨੀ ਦਾ ਕਾਰਨ ਬਣੇ, ਮੈਂ ਤੁਹਾਨੂੰ ਉਸ ਬਾਰੇ ਕੁਝ ਦਸਣਾ ਚਾਹੁੰਦਾ ਹਾਂ।

ਅਚਾਨਕ ਤੁਹਾਡੀ ਅਵਸਥਾ ਉਸ ਤਰ੍ਹਾਂ ਦੀ ਹੋਣ ਵਾਲੀ ਹੈ,

ਜਿਸ ਤਰ੍ਹਾਂ ਇਕੋ ਬੂਟੇ ਨਾਲ ਲਗੀਆਂ ਦੋ ਕਲੀਆਂ ਦੀ। ਦੋਵੇਂ ਕਲੀਆਂ ਆਪੋ ਆਪਣੀ ਟਹਿਣੀ ਤੇ ਮੀਂਹ ਵਿਚ ਧੁਪਦੀਆਂ ਤੇ ਕਦੇ ਕਦੇ ਹਵਾ ਦੇ ਝੋਕਿਆਂ ਨਾਲ ਇਕ ਦੂਜੇ ਨੂੰ ਛੂੰਹਦੀਆਂ ਸਨ – ਕਦੇ ਮੀਟਿਆਂ ਪੱਤੀਆਂ ਦੇ ਬੁਲ੍ਹ ਵੀ ਇਕ ਦੂਜੇ ਨੂੰ "ਪੁਛ" ਕਰ ਜਾਂਦੇ ਸਨ। ਉਦੋਂ ਇਹ ਖ਼ੁਸ਼ ਤਾਂ ਜ਼ਰੂਰ ਹੁੰਦੀਆਂ ਸਨ, ਪਰ ਉਹਨਾਂ ਦੇ ਅੰਦਰ ਖ਼ਾਸ ਕੁਝ ਨਹੀਂ ਸੀ ਹੁੰਦਾ – ਦੋਹਾਂ ਨੂੰ ਸਿਰਫ਼ ਇਕ ਦੂਜੇ ਦੀ ਹੋਂਦ ਦਾ ਕੂਲਾ ਜਿਹਾ ਇਹਸਾਸ ਹੁੰਦਾ।

ਪਰ ਇਕ ਦਿਨ ਉਹਨਾਂ ਦੇ ਧੁਰ ਅੰਦਰ ਕੁਝ ਸਰਕਿਆ। ਇਕ ਇਕ ਪੱਤੀ ਦੇ ਮੀਟੇ ਬੁਲ੍ਹ ਖੁਲ੍ਹੇ, ਕਿਸੇ ਆਖਿਆ, "ਕਲੀਆਂ ਖਿੜ ਪਈਆਂ" ਉਹਨਾਂ ਦੇ ਦਿਲ ਨੰਗੇ ਹੋ ਗਏ – ਵਿਚ ਸਾਂਭਿਆ ਸ਼ਹਿਦ ਮਹਿਕਿਆ – ਦੋਹਾਂ ਦਿਲਾਂ ਦੀ ਵਖਰੀ ਬਨਾਵਟ, ਵਖਰੀ ਸੁਗੰਧੀ, ਵਖਰੀ ਮਿਠਾਸ। ਇਕ ਨੂੰ ਕਿਸੇ ਨੇ "ਨਰ" ਆਖਿਆ, ਦੂਈ ਨੂੰ 'ਮਦੀਨ"। ਹੁਣ ਇਹਨਾਂ ਦੀ ਪ੍ਰਸਪਰ ਛੁਹ ਅਨੋਖੀ ਝੁਣਝੁਣੀ ਪੈਦਾ ਕਰਦੀ ਹੈ, ਕਦੇ ਭਵਰੇ ਜਾਂ ਮਧ ਮੱਖੀਆਂ ਇਕ ਦਿਲ ਦੇ ਟੁਕੜੇ ਦੂਜੇ ਦਿਲ ਵਿਚ ਜਾ ਟਿਕਾਂਦੇ ਹਨ ਤਾਂ ਨਵੀਂ ਜ਼ਿੰਦਗੀ ਦੀ ਰੌ ਅੰਗ ਅੰਗ ਵਿਚ ਧੜਕ ਜਾਂਦੀ ਹੈ, ਇਕ ਕਲੀ ਦਾ ਜੀਅ ਦੂਜੀ ਕਲੀ ਵਿਚ ਰਚ ਮਿਚ ਜਾਣ ਨੂੰ ਤਾਂਘਦਾ ਹੈ।

ਤੁਹਾਡੀ ਮਨੁਖਤਾ ਵੀ, ਮੇਰੇ ਪੁਤਰ ਜੀ, ਹੁਣ ਖਿੜਨ ਤੇ ਆਈ ਹੈ। ਤੁਹਾਡੀ ਆਵਾਜ਼ ਵਿਚ ਤਬਦੀਲੀ ਖੁਲ੍ਹਦੀਆਂ ਮਰਦ-ਪਤੀਆਂ ਦੀ ਸਰਸਰਾਹਟ ਹੈ। ਤੁਹਾਡੇ ਸਾਰੇ ਅੰਗ ਇਕ ਖੁਲ੍ਹੀ ਅੰਗੜਾਈ ਨਾਲ ਮੋਕਲੇ ਹੋ ਜਾਣ ਵਾਲੇ ਹਨ – ਤੁਹਾਡੇ ਕੁਝ ਅੰਗਾਂ ਵਿਚ ਅਨੋਖੀ ਜਿਹੀ ਜ਼ਿੰਦਗੀ ਧੜਕਣ ਵਾਲੀ ਹੈ, ਜਿਹੜੀ ਅਗੇ ਤੁਸਾਂ ਨਹੀਂ ਸੀ ਜਾਣੀ।

ਕੁਦਰਤ, ਆਪਣੇ ਮਨੋਰਥ ਦੀ ਪੂਰਤੀ ਲਈ, ਤੁਹਾਡੇ ਹਰ ਅੰਗ ਨੂੰ ਸੁਚੇਤ ਕਰ ਰਹੀ ਹੈ। ਇਸਤ੍ਰੀ-ਦੁਨੀਆਂ ਨਾਲ ਤੁਹਾਡੀ ਪਛਾਣ ਕਰਾਣ ਲਈ ਤੁਹਾਨੂੰ ਚੁਸਤ ਕਰ ਰਹੀ ਹੈ। ਇਸ ਦੁਨੀਆਂ

ਦੀਆਂ ਕਈ ਸ਼ਕਲਾਂ ਹੁਣ ਤੋਂ ਤੁਹਾਡੇ ਅੰਦਰ ਅਨੋਖੀ ਜਿਹੀ ਹਿਲਜੁਲ ਪੈਦਾ ਕਰਿਆ ਕਰਨਗੀਆਂ, ਤੇ ਹੋਰ ਚਾਰ ਕੁ ਵਰ੍ਹੇ ਤਕ ਤੁਹਾਡੀ ਜ਼ਿੰਦਗੀ ਦਾ ਪ੍ਰਬਲ ਜਜ਼ਬਾ ਇਸਤ੍ਰੀ-ਦੁਨੀਆਂ ਦਾ ਅਜ਼ੀਜ਼ ਹੋਣਾ ਹੋਵੇਗਾ। ਕਿਉਂਕਿ ਕੁਦਰਤ ਦਾ ਸਦੀਵੀ ਕਰਤਵ ਆਪਣੀਆਂ ਨਸਲਾਂ ਨੂੰ ਖ਼ੂਬਸੂਰਤ ਬਣਾਨਾ ਹੈ। ਪੰਛੀਆਂ ਹੈਵਾਨਾਂ ਵਿਚ ਜਿਹੜੀਆਂ ਨਸਲਾਂ ਆਪਣੀ ਖ਼ੂਬਸੂਰਤੀ ਤੇ ਯੋਗਤਾ ਵਧਾਣੋਂ ਰਹਿ ਜਾਂਦੀਆਂ ਹਨ, ਉਹ ਮੁਕ ਜਾਂਦੀਆਂ ਹਨ। ਅਜ ਦੇ ਸਾਰੇ ਜਾਨਵਰ ਪਹਿਲੀਆਂ ਨਸਲਾਂ ਨਾਲੋਂ ਖ਼ੂਬਸੂਰਤ ਹਨ। ਸਿਰਫ਼ ਆਦਮੀ ਨੇ ਹੀ ਗ਼ਲਤ ਕਦਰਾਂ ਪ੍ਰਚਲਤ ਕਰਕੇ ਕਈ ਕੋਝੀਆਂ ਤੇ ਰੋਗੀ ਨਸਲਾਂ ਕਾਇਮ ਕਰ ਰੱਖੀਆਂ ਹਨ।

ਕੁਦਰਤ ਦਾ ਤਰੀਕਾ ਇਹ ਹੈ, ਕਿ ਜਦੋਂ ਨਰ-ਗੁੰਚੇ ਦੀਆਂ ਪੱਤੀਆਂ ਖੁਲ੍ਹਦੀਆਂ ਹਨ, ਉਹ ਇਸਤ੍ਰੀ ਕਲੀਆਂ ਦੇ ਖਿੜ੍ਹੇ ਦਿਲਾਂ ਵਿਚ ਝਾਕਦਾ ਹੈ, ਤੇ ਜਿਸ ਕਲੀ ਨੂੰ ਇਹਦਾ ਰੰਗ ਰੂਪ ਤੇ ਸੁਗੰਧੀ ਪਸੰਦ ਆਉਂਦੇ ਹਨ, ਉਹ ਇਹਨੂੰ ਆਪਣੀ ਨਿਕਟਤਾ ਦੇਂਦੀ ਹੈ। ਇਸ ਨਿਕਟਤਾ ਲਈ ਨਰ-ਗ਼ੁੰਚੇ ਆਪਣੇ ਅੰਦਰ ਸਿਫ਼ਤਾਂ ਪੈਦਾ ਕਰਨ ਦੀ ਪ੍ਰਬਲ ਪ੍ਰੇਰਨਾ ਮਹਿਸੂਸ ਕਰਦੇ ਹਨ। ਇਹਨੂੰ ਵਿਗਿਆਨ "ਕੁਦਰਤੀ ਚੁਣਾਉ" ਆਖਦਾ ਹੈ।

ਪਰ ਕੁਝ ਸਦੀਆਂ ਤੋਂ ਸਾਡੀ ਸਭਿਅਤਾ ਮਸਨੂਈ ਅਮੀਰੀ ਦੀਆਂ ਗੁੰਝਲਾਂ ਵਿਚ ਫਸਦੀ ਚਲੀ ਆ ਰਹੀ ਹੈ। ਸਰੀਰਕ ਹੁਸਨ ਕੋਲੋਂ ਸ਼ਰਮ ਪੈਦਾ ਹੋ ਗਈ ਹੈ, ਤੇ ਇਸ ਨੂੰ ਕਾਮ-ਚੇਸ਼ਟਾ ਨਾਲ ਜੋੜ ਦਿਤਾ ਗਿਆ ਹੈ, ਜਿਸ ਕਰਕੇ ਕੁਦਰਤੀ ਚੁਣਾਓ ਦਾ ਸੁਨਹਿਰੀ ਅਸੂਲ ਰੱਦ ਕਰਨਾ ਪਿਆ ਹੈ। ਇਸਤ੍ਰੀਆਂ ਮਰਦ ਦੌਲਤ, ਖ਼ਾਨਦਾਨ, ਖ਼ਿਤਾਬ, ਰੁਤਬੇ ਦੇ ਖ਼ਿਆਲ ਦੇ ਅਧੀਨ ਵਿਆਹ ਕਰਦੇ ਹਨ। ਉਸ ਦਾ ਨਤੀਜਾ ਅਵਸ਼ ਇਹ ਨਿਕਲਣਾ ਸੀ, ਕਿ ਸਰੀਰਕ ਹੁਸਨ ਘਟ ਗਿਆ ਤੇ ਉਹਦੇ ਨਾਲ ਹੀ ਮਨੁਖਤਾ ਦੀਆਂ ਸੰਬੰਧਤ

ਸਿਫ਼ਤਾਂ।

ਮਨਾਹੀਆਂ ਵਿਚ ਫਾਥੇ, ਗੁੰਝਲਾਂ ਤੋਂ ਅੱਕੇ ਅਧ-ਖਿੜੇ ਨੌਜਵਾਨ ਲਿੰਗ-ਭੁਖੇ ਹੋ ਗਏ ਹਨ। ਇਸਤ੍ਰੀ ਨੂੰ ਰੂਹਾਨੀ ਸਾਥਣ ਸਮਝ ਕੇ ਪੂਰੇ ਤਨ ਮਨ ਨਾਲ ਜਿੱਤਣ ਦੀ ਥਾਂ ਇਹ ਉਹਨੂੰ ਕਾਮ-ਪੂਰਤੀ ਦਾ ਵਸੀਲਾ ਸਮਝਣ ਲਗ ਪਏ ਹਨ, ਏਸੇ ਲਈ ਕੋਈ ਇਕੱਲੀ ਇਸਤ੍ਰੀ ਮਹਿਫ਼ੂਜ਼ ਨਹੀਂ ਸਮਝੀ ਜਾਂਦੀ। ਇਸਤ੍ਰੀ ਨਿੰਦੀ ਜਾਣ ਲਗ ਪਈ ਹੈ। ਪੀਰ ਪੈਗ਼ੰਬਰਾਂ ਇਸਤ੍ਰੀ ਦੇ ਖ਼ਿਲਾਫ਼ ਐਲਾਨ ਕਰ ਦਿਤੇ ਹਨ, ਸ਼ਾਸਤ੍ਰਾਂ ਵਿਚ ਇਹਦੇ ਖ਼ਿਲਾਫ਼ ਤਾੜਨਾ ਹੈ, ਇਹਦੇ ਕਰਕੇ ਜ਼ਿੰਦਗੀ ਦਾ ਪ੍ਰਬਲ, ਪਵਿਤ੍ਰ ਤੇ ਉਸਾਰੂ ਜਜ਼ਬਾ ਨਰਕ ਜੇਡਾ ਗੰਦਾ ਸਮਝਿਆ ਜਾਂਣ ਲਗ ਪਿਆ ਹੈ।

ਤੁਹਾਨੂੰ, ਪੁਤ੍ਰ ਜੀ, ਮੈਂ ਮਨ੍ਹਾਹੀਆਂ ਤੋਂ ਸੁਤੰਤ੍ਰ ਰਖਣ ਦਾ ਜਤਨ ਕੀਤਾ ਹੈ। ਤੁਹਾਨੂੰ ਤੇ ਤੁਹਾਡੀਆਂ ਭੈਣਾਂ ਨੂੰ ਮਿਲਣ, ਖੇਡਣ, ਤੇ ਖ਼ੁਸ਼ ਹੋਣ ਦੀ ਖੁਲ੍ਹ ਰਹੀ ਹੈ। ਹੁਣ ਤਕ ਤੁਹਾਨੂੰ ਇਸ ਖੁਲ੍ਹ ਵਿਚ ਕੋਈ ਉਚੇਚ ਨਹੀਂ ਜਾਪਿਆ ਹੋਣਾ, ਪਰ ਹੋਰ ਛੇਆਂ ਮਹੀਨਿਆਂ ਤਕ ਬੜਾ ਫ਼ਰਕ ਦਿਸੇਗਾ।

ਜਿਹੜੇ ਇਸਤ੍ਰੀਆਂ ਮਰਦ ਵਿਆਹ ਨਹੀਂ ਕਰਾਂਦੇ, ਉਹਨਾਂ ਚੋਂ ਬਹੁਤੀਆਂ ਨੂੰ ਜ਼ਿੰਦਗੀ ਵਿਚ ਆਪਣੀ ਥਾਂ ਨਹੀਂ ਲੱਭੀ ਹੁੰਦੀ, ਤੇ ਕਈ ਸਿਰਫ਼ ਕੁਦਰਤ ਦੇ ਖ਼ਿਲਾਫ਼ ਚਲਣ ਦਾ ਨਿਸਫਲ ਤਜਰਬਾ ਕਰਦੇ ਹਨ। ਇਹ ਕਦੇ ਭਰਪੂਰ ਖ਼ੁਸ਼ੀ ਨਹੀਂ ਪ੍ਰਾਪਤ ਕਰ ਸਕਦੇ। ਪੰਛੀਆਂ ਤੇ ਹੈਵਾਨਾਂ ਦੀ ਦੁਨੀਆਂ ਵਿਚ ਹਰ ਕੋਈ ਸਾਥੀ ਢੂੰਡਦਾ ਹੈ, ਤੇ ਪੰਛੀਆਂ ਵਿਚ ਇਕ ਵਾਰੀ ਢੂੰਡੇ ਸਾਥੀ ਉਮਰ ਭਰ ਇਕੱਠੇ ਰਹਿੰਦੇ ਹਨ।

ਮਨੁਖ ਨੇ ਕਈਆਂ ਪਹਿਲੂਆਂ ਵਿਚ ਬੜੀ ਤਰੱਕੀ ਕੀਤੀ ਹੈ, ਪਰ ਸਾਥ-ਚੋਣ ਵਿਚ ਇਹ ਪੰਛੀਆਂ ਪਸ਼ੂਆਂ ਨਾਲੋਂ ਪਿਛੇ ਰਹਿ ਗਿਆ ਹੈ। ਅਮ੍ਰੀਕਾ ਤੇ ਯੂਰਪ ਵਿਚ ਕਈ ਛੇ ਛੇ ਗ਼ਲਤ ਚੋਣਾਂ ਕਰਦੇ ਹਨ।

ਗ਼ਲਤ ਚੋਣ ਬਦਅਖ਼ਲਾਕੀ ਦੀ ਜ਼ਿਮੇਵਾਰ ਹੈ। ਪੰਛੀਆਂ ਦੀ ਚੋਣ ਵਿਚ ਬੜੇ ਉਚੇ ਦਰਜੇ ਦੀ ਜ਼ਿਮੇਵਾਰੀ ਤੇ ਵਫ਼ਾ ਹੁੰਦੇ ਹਨ। ਉਹਨਾਂ ਦੀ ਚੋਣ ਅਸਲੀ ਅਰਥਾਂ ਵਿਚ ਆਤਮਕ ਹੁੰਦੀ ਹੈ, ਪੰਛੀਆਂ ਵਿਚ ਚੁਣੀ ਜਾ ਚੁਕੀ ਮਦੀਨ ਵਿਚ ਕਿਸੇ ਗ਼ੈਰ-ਨਰ ਦੀ ਦਿਲਚਸਪੀ ਨਹੀਂ ਰਹਿੰਦੀ। ਇਕੋ ਖ਼ਾਨੇ ਵਿਚ ਕਈ ਜੋੜੇ ਕਬੂਤਰਾਂ ਦੇ ਰਹਿੰਦਾ ਹਨ, ਪਰ ਇਕ ਜੋੜੇ ਦਾ ਸਾਥੀ ਦੂਜੇ ਦੇ ਸਾਥੀ ਵਲ ਕਾਮ-ਨੀਝ ਨਹੀਂ ਲਾਂਦਾ।

ਚੰਗੇ ਲਿੰਗ-ਅਖ਼ਲਾਕ ਤੇ ਇਕੋ ਸਾਥੀ ਲਈ ਕੁਦਰਤੀ ਚੁਣਾਓ ਦੀ ਸ਼ਰਤ ਜ਼ਰੂਰੀ ਹੈ। ਸਿਰਫ਼ ਇਹੋ ਸ਼ਰਤ ਹੀ ਸਰੀਰਕ ਹੁਸਨ, ਦਿਮਾਗ਼ੀ ਤੇ ਅਖ਼ਲਾਕੀ ਗੰਭੀਰਤਾ ਪੈਦਾ ਕਰ ਸਕਦੀ ਹੈ।

ਜੇ ਤੁਸੀਂ, ਮੇਰੇ ਚੰਗੇ ਪੁਤਰ ਜੀ, ਸੁਆਦ ਤੇ ਬਹਾਦਰੀ ਨਾਲ ਜਿਉਣਾ ਚਾਹੁੰਦੇ ਹੋ, ਤਾਂ ਅਜ ਤੋਂ ਹੀ ਆਪਣੇ ਜੀਵਨ-ਜਤਨ ਆਪਣੀ ਕੁਦਰਤੀ ਸਾਥਣ ਦੇ ਸਮਰਪਣ ਕਰ ਦਿਓ। ਉਹਦੀ ਚੋਣ ਵਿਚ ਆਉਣ ਲਈ ਉਚੇ ਦਰਜੇ ਦੀ ਯੋਗਤਾ ਪੈਦਾ ਕਰਨ ਦੇ ਆਹਰ ਵਿਚ ਜੁਟ ਜਾਓ।

ਏਸ ਯੋਗਤਾ ਦੇ ਚਾਰ ਮੋਟੇ ਭਾਗ ਹਨ :-

੧. ਤੁਹਾਡੇ ਦ੍ਰਿਸ਼ ਤੇ ਤੁਹਾਡੀ ਸਰੀਰਕ ਬਨਾਵਟ ਵਿਚ ਖ਼ਾਸ ਖਿਚ ਹੋਵੇ, ਸਾਥ ਦੀ ਇਹ ਪਹਿਲੀ ਸ਼ਰਤ ਹੈ। ਪੰਛੀਆਂ ਵਿਚ ਨਰ ਇਸੇ ਲਈ ਬੜਾ ਖ਼ੂਬਸੂਰਤ ਹੁੰਦਾ ਹੈ – ਮੋਰ, ਕੁਕੜ, ਕਬੂਤਰ ਆਦਿ। ਨਸਲ ਬਰ ਨਸਲ, ਜ਼ੋਰੀ ਮਦੀਨ ਕੋਲੋਂ ਚੁਣੇ ਜਾਣ ਖ਼ਾਤਰ ਨਰ-ਪੰਛੀ ਵਿਚ ਸੁਹਣੇ ਤੋਂ ਸੁਹਣੇ ਹੋਣ ਦੀ ਧ੍ਰੂ ਵਧਦੀ ਜਾਂਦੀ ਹੈ। ਕੋਈ ਪੰਛੀ ਕਿਸੇ ਮਦੀਨ ਨਾਲ ਰਿਸ਼ਤਾ ਪੈਦਾ ਨਹੀਂ ਕਰਦਾ। ਸਗੋਂ ਤਕੜੇ ਤੋਂ ਤਕੜਾ ਪੰਛੀ ਮਦੀਨ ਦੇ ਸਾਹਮਣੇ ਬੜਾ ਕੋਮਲ ਹੋ ਜਾਂਦਾ ਹੈ। ਹਰ ਕਿਸੇ ਨੂੰ ਆਪਣੀ ਮਦੀਨ ਜਿਤਣੀ ਪੈਂਦੀ ਹੈ।

ਜਿਸ ਕਿਸੇ ਨੇ ਇਸਤ੍ਰੀ ਦਾ ਸਤਕਾਰ ਲੈਣਾ ਹੈ, ਉਹਨੂੰ ਆਪਣਾ

ਸਰੀਰ ਸੁਹਣਾ ਤੇ ਮਜ਼ਬੂਤ ਬਨਾਣਾ ਪਵੇਗਾ। ਸੁਹਜ ਤੇ ਮਜ਼ਬੂਤੀ ਉਹਨੂੰ ਸੂਝ ਭੀ ਰਖਣਗੇ ਤੇ ਬਹਾਦਰ ਭੀ। ਮਜ਼ਬੂਤੀ ਹਾਸਲ ਕਰਨੀ ਕੋਈ ਮੁਸ਼ਕਲ ਨਹੀਂ, ਤੁਹਾਡੀ ਉਮਰ ਵਿਚ ਅੰਗ ਖੁਲ੍ਹਣਾ ਮੰਗਦੇ ਹਨ, ਇਹਨਾਂ ਨੂੰ ਰੋਜ਼ਾਨਾਂ ਖੋਲ੍ਹੋ, ਦੌੜ ਕੇ, ਵਰਜ਼ਿਸ਼ਾਂ ਕਰਕੇ। ਸਰੀਰਕ ਖ਼ੂਬਸੂਰਤੀ ਜਮਾਂਦਰੂ ਨਹੀਂ ਹੁੰਦੀ, ਪੱਠਿਆਂ ਦੀ ਮਜ਼ਬੂਤੀ ਹੀ ਹਕੀਕੀ ਖ਼ੂਬਸੂਰਤੀ ਹੈ।

੨. ਦੂਜੀ ਗਲ ਜਿਹੜੀ ਤੁਹਾਡੀ ਸਾਥਣ ਤੁਹਾਡੇ ਕੋਲੋਂ ਮੰਗੇਗੀ, ਉਹ ਹੈ ਉਹਦੀ ਤੇ ਉਹਦੇ ਬਚਿਆਂ ਦੀ ਪਰਵਰਸ਼ ਕਰਨ ਦੀ ਯੋਗਤਾ। ਇਹਦੇ ਲਈ ਤੁਹਾਨੂੰ ਕੋਈ ਹੁਨਰ ਚੰਗੀ ਤਰ੍ਹਾਂ ਆਉਣਾ ਚਾਹੀਦਾ ਹੈ। ਤਾਕਿ ਉਹਨੂੰ ਸਦੀਵੀ ਖ਼ੁਦਮੁਖ਼ਤਾਰੀ ਦਾ ਇਹਸਾਸ ਤੁਸੀਂ ਦੁਆ ਸਕੋ।

ਇਸਤ੍ਰੀ-ਕਲੀ ਦੇ ਦਿਲ ਵਿਚ ਥਾਂ ਪਾਣ ਤੋਂ ਪਹਿਲਾਂ ਤੁਸੀਂ ਇਹ ਯੋਗਤਾ ਹਾਸਲ ਕਰੋ, ਤਾਕਿ ਹੌਸਲੇ ਨਾਲ ਤੁਸੀਂ ਆਪਣੀ ਤਕਦੀਰ ਦਾ ਜਵਾਬ ਸੁਣ ਸਕੋ। ਮਾਪਿਆਂ ਦੀ ਅਮੀਰੀ ਜਾਂ ਸਿਫ਼ਾਰਸ਼ੀ ਮੁਲਾਕਾਤ ਤੁਹਾਨੂੰ ਖ਼ੁਦਮੁਖ਼ਤਾਰੀ ਦਾ ਇਹਸਾਸ ਨਹੀਂ ਦੇ ਸਕਦੀਆਂ। ਕੋਈ ਇਹੋ ਜਿਹਾ ਹੁਨਰ ਸਿਖੋ ਜਿਹੜਾ ਹਰ ਥਾਂ, ਹਰ ਸਮੇਂ ਚੰਗੀ ਰੋਜ਼ੀ ਪੈਦਾ ਕਰ ਸਕਦਾ ਹੋਵੇ।

੩. ਤੀਜੀ ਗਲ ਜਿਹੜੀ ਤੁਹਾਨੂੰ ਹਮੇਸ਼ਾਂ ਜ਼ਿੰਦਗੀ ਦੇ ਚਾਨਣੇ ਪਾਸੇ ਰਖ ਸਕਦੀ ਹੈ, ਇਹ ਹੈ, ਕਿ ਤੁਹਾਡੀ ਸਾਥਣ ਤੁਹਾਡਾ ਮਾਣ ਕਰ ਸਕੇ। ਜਦੋਂ ਕਦੇ ਕਿਸੇ ਕਲੱਬ, ਥੀਏਟਰ, ਮੁਲਾਕਾਤ ਵਿਚ ਤੁਸੀਂ ਦੂਸਰਿਆਂ ਦੇ ਮੁਕਾਬਲੇ ਵਿਚ ਆਵੋ, ਤਾਂ ਤੁਸੀਂ ਹੌਲੇ ਨਾਂ ਜਾਪੋ।

ਤੁਹਾਡੀ ਬੋਲ ਚਾਲ ਸਿਆਣੀ, ਤੁਹਾਡਾ ਗਿਆਨ ਚੌੜਾ ਤੇ ਤੁਹਾਡਾ ਤਜਰਬਾ ਸਤਕਾਰ-ਯੋਗ ਹੋਵੇ। ਇਹਦੇ ਲਈ ਤੁਹਾਨੂੰ ਮੁਤਾਲਿਆ, ਸਫ਼ਰ ਤੇ ਚੰਗੀ ਸੰਗਤ ਦਾ ਲਾਭ ਆਪਣੇ ਆਪ ਨੂੰ ਦੇਣਾ ਹੋਵੇਗਾ।

੪. ਉਪਰਲੀਆਂ ਤਿੰਨ ਗਲ੍ਹਾਂ ਸਾਥ ਨੂੰ ਚੰਗੀ ਨਿਭਾ ਸਕਦੀਆਂ

ਹਨ, ਪਰ ਏਸ ਸਾਥ ਵਿਚੋਂ ਸਤਰੰਗੀ ਝੂਟਾ ਲੈਣ ਲਈ ਕੁਝ ਇਕ ਦਿਲ ਦੀਆਂ ਸਿਫ਼ਤਾਂ ਲੋੜੀਂਦੀਆਂ ਹਨ :-

ਬੇ-ਗ਼ਰਜ਼ ਸੁਭਾ, ਖਿਮਾ ਕਰ ਸਕਣਾ, ਤੇ ਇਸਤ੍ਰੀ ਆਦਰ – ਉਹ ਫੈਸ਼ਨੇਬਲ ਆਦਰ ਨਹੀਂ ਜਿਹੜਾ ਬਾਹਰ ਮਿੱਠਾ ਤੇ ਘਰ ਵਿਚ ਬਿਲਕੁਲ ਅਲੋਪ – ਸਗੋਂ ਉਹੋ ਜਿਹਾ, ਸੁਭਾਵਕ ਆਦਰ ਜਿਹੋ ਜਿਹਾ ਪੰਛੀਆਂ ਤੇ ਹੈਵਾਨਾਂ ਵਿਚ ਮਦੀਨਾਂ ਲਈ ਹੁੰਦਾ ਹੈ। ਕੋਈ ਪੰਛੀ ਮਦੀਨ ਨਾਲ ਨਹੀਂ ਲੜਦਾ, ਕੋਈ ਹੈਵਾਨ ਮਦੀਨ ਉਤੇ ਜਬਰ ਨਹੀਂ ਕਰਦਾ, ਪਰ ਪਿਛੇ ਜਿਹੇ ਹਿੰਦੁਸਤਾਨ ਦੇ ਮਰਦਾਂ ਨੇ ਇਸਤ੍ਰੀਆਂ ਦੀ ਇਸਤ੍ਰੀਅਤ ਵਿਚ ਤਲਵਾਰਾਂ ਖੋਭੀਆਂ, ਛਾਤੀਆਂ ਵਿਚ ਛੁਰੇ ਮਾਰੇ, ਜਿਨ੍ਹਾਂ ਨੂੰ ਵੇਖ ਕੇ ਪਸ਼ੂ ਭੀ ਆਪਣੇ ਅਚੇਤ ਮਨ ਵਿਚ ਮਨੁਖ ਨੂੰ ਆਪਣੀ ਦੁਨੀਆਂ ਦਾ ਬਸ਼ਿੰਦਾ ਨਹੀਂ, ਕੋਈ ਬਲਾ ਖ਼ਿਆਲ ਕਰਦੇ ਹੋਣਗੇ।

ਜਿਹੜੇ ਖ਼ੁਦਗ਼ਰਜ਼ ਮਰਦ ਨਾਂ ਛੋਟੀਆਂ ਤੇ ਨਾਂ ਵਡੀਆਂ ਗ਼ਲਤੀਆਂ ਕਦੇ ਮਾਫ਼ ਕਰ ਸਕਦੇ ਹਨ, ਤੇ ਜਿਨ੍ਹਾਂ ਵਿਚ ਸਾਰੀ ਇਸਤ੍ਰੀ ਜ਼ਾਤ ਲਈ ਆਦਰ ਨਹੀਂ ਹੁੰਦਾ, ਉਹ ਭਾਵੇਂ ਹੋਰ ਸਾਰੀਆਂ ਗਲਾਂ ਵਿਚ ਸੰਪੂਰਨ ਹੋਣ, ਉਹ ਜ਼ਿੰਦਗੀ ਦੇ ਰੋਸ਼ਨ ਦਿਲ ਨੂੰ ਨਹੀਂ ਛੋਹ ਸਕਦੇ। ਸਿਰਫ਼ ਉਹੀ ਮਰਦ ਤੇ ਇਸਤ੍ਰੀ ਪੂਰਨ ਭਰੋਸੇ ਨਾਲ ਜ਼ਿੰਦਗੀ ਦੀਆਂ ਬੇਲਿਹਾਜ਼ ਅੱਖਾਂ ਵਿਚ ਤਕ ਸਕਦੇ ਹਨ, ਜਿਹੜੇ ਇਕ ਦੂਜੇ ਲਈ ਪੂਰਨ ਪ੍ਰੇਮ ਤੇ ਪੂਰਨ ਵਫ਼ਾ ਰਖਦੇ ਹਨ, ਤੇ ਇਕ ਵਾਰੀ ਨਹੀਂ, ਬਾਰ ਬਾਰ ਆਪਣੇ ਸਾਥੀ ਨੂੰ ਖਿਮਾ ਕਰਕੇ ਗਲ ਨਾਲ ਲਾ ਸਕਦੇ ਹਨ। ਇਹ ਸਿਫ਼ਤ ਉਹਨਾਂ ਦੀ ਉਮਰ ਲੰਮੀ ਕਰਦੀ ਹੈ।

ਜਿਸ ਨੌਜਵਾਨ ਨੇ ਆਪਣੇ ਅੰਦਰ ਕੁਦਰਤ ਦੇ ਮਨੋਰਥ ਦੀ ਟੁਣਕਾਰ ਸੁਣ ਲਈ ਹੈ, ਉਹ ਆਪਣੀਆਂ ਸਾਰੀਆਂ ਸੁਰਤੀਆਂ ਦੇ ਵਿਕਾਸ਼ ਦਾ ਕਿਸੇ ਪਿਆਰੀ ਪਰਵਾਨਗੀ ਲਈ ਆਸ਼ਕ ਹੋ ਜਾਂਦਾ ਹੈ। ਉਹ ਇਸਤ੍ਰੀ-ਸੰਜੋਗ ਨੂੰ ਸਰੀਰ ਦੀ ਵਕਤੀ ਭੁਖ ਖ਼ਿਆਲ ਨਹੀਂ

ਕਰਦਾ, ਸਗੋਂ ਆਤਮਕ ਰਲ ਮਿਲਣੀ ਦਾ ਚਿਨ੍ਹ ਸਮਝਦਾ ਹੈ। ਕੋਈ ਨਰੋਇਆ ਨੌਜਵਾਨ ਸਾਥਣ ਦੇ ਝਾਉਲੇ ਤੋਂ ਪਹਿਲਾਂ ਕਾਮ-ਇਛਾ ਦਿਲ ਵਿਚ ਆਉਣ ਨਹੀਂ ਦੇਂਦਾ, ਇਹੋ ਜਿਹੀ ਕਾਮ-ਇਛਾ ਜਾਂ ਸੰਜੋਗ ਕੁਦਰਤੀ ਸਾਥਣ ਦੀ ਢੂੰਡ ਵਿਚ ਔਖਿਆਈਆਂ ਪੈਦਾ ਕਰਦਾ ਹੈ, ਤੇ ਜਿਹੜੇ ਨੌਜਵਾਨ ਇਹਨਾਂ ਸੰਜੋਗਾਂ ਨਾਲ ਠਗੇ ਜਾਂਦੇ ਹਨ, ਉਹ ਆਪਣੇ ਸੁਪਨਿਆਂ ਦੀ ਮਲਕਾ ਤਕ ਕਦੇ ਪਹੁੰਚ ਨਹੀਂ ਸਕਦੇ, ਤੇ ਭਰਪੂਰ ਜ਼ਿੰਦਗੀ ਦਾ ਅਵਸਰ ਹਮੇਸ਼ਾ ਲਈ ਉਹਨਾਂ ਕੋਲੋਂ ਗੁਆਚ ਜਾਂਦਾ ਹੈ।

ਤੁਸੀਂ ਹੁਣ ਘਰ ਤੇ ਸਕੂਲ ਦੇ ਵਾਯੂ-ਮੰਡਲ ਵਿਚੋਂ ਨਿਕਲ ਕੇ ਕਾਲਜ ਵਿਚ ਜਾਉਗੇ ਤੇ ਬੋਰਡਿੰਗ ਹਾਊਸਾਂ ਵਿਚ ਤੁਹਾਨੂੰ ਕਈ ਤਰ੍ਹਾਂ ਦੇ ਸਾਥੀ ਮਿਲਣਗੇ। ਕਈਆਂ ਨੂੰ ਘਰ ਦੀਆਂ ਮਨਾਹੀਆਂ ਨੇ ਬੜਾ ਲਿੰਗ ਚੁਚਤ ਕਰ ਦਿਤਾ ਹੋਵੇਗਾ, ਉਹ ਲਿੰਗ-ਉਕਸਾਊ ਮਖ਼ੌਲ ਕਰਨਗੇ, ਕਈ ਗ਼ੈਰ ਕੁਦਰਤੀ ਜਿਹੀ ਉਕਸਾਹਟ ਮਹਿਸੂਸ ਕਰਨਗੇ।

ਪਰ ਮੈਨੂੰ ਯਕੀਨ ਹੈ, ਤੁਹਾਡੇ ਵਿਚ ਇਹੋ ਜਿਹੀ ਕੋਈ ਖਿਚ ਪੈਦਾ ਨਹੀਂ ਹੋ ਸਕੇਗੀ। ਤੁਸੀਂ ਉਸ ਘਰ ਵਿਚ ਪਲੇ ਹੋ, ਜਿਸ ਵਿਚ ਨੌਕਰਾਣੀਆਂ ਨੂੰ ਭੀ ਇਸ ਤਰ੍ਹਾਂ ਵੇਖਿਆ ਜਾਂਦਾ ਸੀ ਜਿਸ ਤਰ੍ਹਾਂ ਪੰਛੀਆ ਦੀ ਦੁਨੀਆਂ ਵਿਚ ਹਰ ਮਦੀਨ ਨੂੰ। ਇਸਤ੍ਰੀ ਦੀ ਮਰਜ਼ੀ ਜਿਤਣਾ ਭਾਵੇਂ ਉਹਦੀ ਭਾਈਚਾਰਕ ਪਦਵੀ ਉਚੀ ਤੇ ਭਾਵੇਂ ਨੀਵੀਂ ਹੋਵੇ, ਮਰਦ ਦੀਆਂ ਯਾਦ ਰਖਣ ਵਾਲੀਆਂ ਜਿੱਤਾਂ ਵਿਚੋਂ ਹੁੰਦਾ ਹੈ। ਕੋਈ ਕੁਦਰਤੀ ਮਰਦ ਕਿਸੇ ਇਸਤ੍ਰੀ ਦੀ ਇਕੱਲਤਾ ਜਾਂ ਬੇਚਾਰਗੀ ਦਾ ਫ਼ਾਇਦਾ ਨਹੀਂ ਉਠਾਂਦਾ। ਰੋਟੀ ਦੀ ਹਰ ਗਰਾਹੀ ਪਚਾਏ ਬਿਨਾਂ ਬੇਕਾਰ ਹੈ, ਉਸੇ ਤਰ੍ਹਾਂ ਅਨਜਿਤੀ ਇਸਤ੍ਰੀ ਨਾਲ, ਭਾਵੇਂ ਉਹ ਜਿਸਮਾਨੀ ਨੁਕਤੇ ਤੋਂ ਹਰ ਤਰ੍ਹਾਂ ਮਰਦ ਦੇ ਵਸ ਵਿਚ ਹੋਵੇ, ਕੋਈ ਹਰਕਤ ਮਰਦਾਊਪਣੇ ਦੇ ਇਹਸਾਸ ਵਿਚ ਵਾਧਾ ਨਹੀਂ ਕਰ ਸਕਦੀ।

ਤੁਹਾਡੇ ਕਈ ਸਾਥੀ ਮੁੰਡਿਆਂ ਦੇ ਗ਼ੈਰ-ਕੁਦਰਤੀ ਚਾਲ ਚਲਣ ਦਾ

ਕਾਰਨ ਇਹ ਹੈ ਕਿ ਉਹਨਾਂ ਦੇ ਘਰਾਂ ਵਿਚ ਇਸਤ੍ਰੀ ਦਾ ਆਦਰ ਨਹੀਂ ਸੀ, ਉਹਨਾਂ ਦੇ ਘਰਾਂ ਵਿਚ ਕਦੇ ਇਸਤ੍ਰੀ-ਦਿਲ ਜਿਤਣ ਦਾ ਸਵਰਗ ਕਿਸੇ ਮਾਣਿਆ ਨਹੀਂ, ਉਹਨਾਂ ਦੇ ਘਰਾਂ ਵਿਚ ਇਸਤ੍ਰੀ ਨੂੰ ਮਰਦ-ਭਰਮਾਊ ਆਫ਼ਤ ਖ਼ਿਆਲ ਕੀਤਾ ਜਾਂਦਾ ਹੈ ਤੇ ਉਹਦੇ ਕੋਲੋਂ ਬਚਣ ਦਾ ਉਪਦੇਸ਼ ਹੀ ਉਹ ਸੁਣਦੇ ਰਹੇ ਹਨ।

ਪਰ ਤੁਹਾਡੀਆਂ ਨਜ਼ਰਾਂ ਵਿਚ ਹਮੇਸ਼ਾਂ ਤੁਹਾਡੀ ਕੁਦਰਤੀ ਸਾਥਣ ਤੁਹਾਡੇ ਭਵਿਖ ਦਾ ਮਿੱਠਾ ਸੁਪਨਾ ਬਣ ਕੇ ਵਸਦੀ ਰਹੇਗੀ ਭਾਵੇਂ ਉਹਦਾ ਗਿਆਨ ਇਸ ਵੇਲੇ ਤੁਹਾਨੂੰ ਨਹੀਂ, ਪਰ ਉਹਦੇ ਨਾਲ ਵਫ਼ਾ ਅਜ ਤੋਂ ਹੀ ਏਡੀ ਜ਼ਰੂਰੀ ਹੈ, ਜੇਡੀ ਉਦੋਂ ਜਦੋਂ ਤੁਸੀਂ ਆਪਣੀ ਸਾਰੀ ਮਰਦਾਨਗੀ ਉਹਦੀ ਭੇਟਾ ਕਰਕੇ ਉਹਦੀ ਮਨਜ਼ੂਰੀ ਲੈ ਚੁਕੇ ਹੋਵੋਗੇ। ਅਖ਼ਲਾਕ ਨੂੰ ਵੇਦਾਗ਼ ਰਖਣ ਲਈ ਮੈਨੂੰ ਕੋਈ ਉਪਦੇਸ਼ ਏਡਾ ਕਾਰਗਰ ਨਹੀਂ ਜਾਪਿਆ, ਜੇਡਾ ਕੁਦਰਤੀ ਸਾਥਣ ਨੂੰ ਪੂਰੀ ਵਫ਼ਾ ਦੇਣ ਦੀ ਮਨ-ਮਲਵੀਂ ਇੱਛਾ।

ਕਈ ਲੋਕ ਆਪਣੇ ਮੁਲਕ ਲਈ ਚੰਗਿਆਂ ਬਣਨਾ ਚਾਹੁੰਦੇ ਹਨ, ਕਈ ਰਬ ਲਈ ਤੇ ਕਈ ਮਾਪਿਆਂ ਲਈ – ਪਰ ਸਾਥਣ ਲਈ ਚੰਗਿਆਂ ਬਣਨ ਦੀ ਰੀਝ ਵਧੇਰੇ ਕੁਦਰਤੀ ਤੇ ਵਧੇਰੇ ਨਤੀਜਿਆਂ – ਭਰਪੂਰ ਹੁੰਦੀ ਹੈ। ਉਹਦਾ ਅੰਤਮ ਸਿੱਟਾ ਨਿਕਲਦਾ ਹੈ ਕਿ ਇਕ ਦੂਜੇ ਲਈ ਜਿਉਂਦੇ ਜੋੜੇ ਆਪਣੀ ਚੰਗੀ ਸੰਤਾਨ ਸਮੇਤ ਮੁਲਕ ਦੇ ਨਿਹਾਇਤ ਸ਼ਾਨਦਾਰ ਬਸ਼ਿੰਦੇ ਬਣ ਜਾਂਦੇ ਹਨ।

ਮੈਂ ਕੇਡਾ ਖ਼ੁਸ਼ ਹੋਵਾਂਗਾ, ਜਦੋਂ ਤੁਸੀਂ ਆਪਣੀ ਮਿਕਨਾਤੀਸੀ ਮਰਦਾਨਗੀ ਤੇ ਦਿਲ ਦਿਮਾਗ਼ ਦੀਆਂ ਮੋਹਣੀਆਂ ਸਿਫ਼ਤਾਂ ਨਾਲ ਕੋਈ ਅਰੋਗ, ਸਡੌਲ, ਜ਼ਿੰਦਗੀ ਨਾਲ ਲਿਸ਼ਕਦੀ ਅੱਖਾਂ, ਤੇ ਜਿਉਣ ਦੇ ਚਾਓ ਨਾਲ ਭਰਪੂਰ ਸਾਥਣ ਦੀ ਵਫ਼ਾ ਜਿੱਤ ਲਿਆਵੋਗੇ ਤੇ ਮੈਂ ਤੁਹਾਨੂੰ ਦੋਹਾਂ ਨੂੰ ਆਪਣੀ ਰੀਝਾਂ– ਧੜਕਦੀ ਛਾਤੀ ਨਾਲ ਲਾਕੇ ਆਪਣੇ ਜੀਵਨ ਦੀਆਂ ਰਹਿ ਗਈਆਂ ਕਸਰਾਂ ਪੂਰੀਆਂ ਹੁੰਦੀਆਂ ਮਹਿਸੂਸ ਕਰਾਂਗਾ।

# ਮਜ਼ਹਬ, ਅਖ਼ਲਾਕ ਤੇ ਮਨੁਖਤਾ

## ਮਜ਼੍ਹਬ

ਜ਼ਿੰਦਗੀ ਦਾ ਮਨੋਰਥ ਵਿਕਾਸ਼ ਹੈ। ਵਿਕਾਸ ਦੇ ਅਮੁਕ ਮਾਰਗ ਉਤੇ ਮਨੁਖਤਾ ਇਕ ਜੁਗ-ਪਲਟਾਉ ਮਨਜ਼ਿਲ ਹੈ, ਜੀਕਰ ਬੜੀ ਔਖੀ ਤੇ ਉਚੀ ਚੜ੍ਹਾਈ ਦੇ ਬਾਅਦ ਵਿਸ਼ਾਲ ਪਧਰਾਈ। ਕੀੜੇ, ਮਕੌੜੇ, ਪਸ਼ੂ ਪੰਖੀ ਦੀਆਂ ਸੌੜੀਆਂ ਤੇ ਔਖੀਆਂ ਪਗਡੰਡੀਆਂ ਉਤੇ ਚੜ੍ਹਦੀ ਜ਼ਿੰਦਗੀ ਜਦੋਂ ਮਨੁਖਤਾ ਦੇ ਪੱਧਰ ਉਤੇ ਪਹੁੰਚ ਗਈ, ਇਸ ਨੇ ਆਪਣੇ ਦਿਮਾਗ਼ੀ ਵਿਕਾਸ਼ ਦੀ ਮਦਦ ਨਾਲ ਹਰ ਪਾਸੇ ਨਵੇਂ ਰਾਹ ਲਭਣ ਤੇ ਅਨੋਖੇ ਹਥਿਆਰ ਘੜਣ ਦੀ ਸਮਰਥਾ ਪੈਦਾ ਕਰ ਲਈ, ਤੇ ਇਹਦਾ ਕਿਆਸ ਆਕਾਸ਼ਾਂ ਸਮੁੰਦਰਾਂ ਦੀਆਂ ਉਚਾਈਆਂ ਡੂੰਘਾਈਆਂ ਫੋਲ ਕੇ ਸੁਖਾਵੇਂ ਭੇਤਾਂ ਤਕ ਪਹੁੰਚਣ ਲਗ ਪਿਆ।

ਪਸ਼ੂ-ਬੰਧਨਾਂ ਤੋਂ ਸੁਤੰਤਰ ਹੋਕੇ ਮਨੁਖ ਦੇ ਹੋਣਹਾਰ ਰੂਪ ਵਿਚ ਆਉਂਦਿਆਂ ਜਿਹੜਾ ਪਹਿਲਾ ਫੁਰਨਾ ਜ਼ਿੰਦਗੀ ਨੂੰ ਫੁਰਿਆ, ਉਹ ਆਪਣੀ ਪੈਦਾਵਾਰ ਵਧਾ ਸਕਣਾ ਸੀ। ਸੋਕੜ, ਹੜ, ਹਨੇਰੀਆਂ ਨੂੰ ਮਨੁਖ ਆਪਣੇ ਵਰਗੀਆਂ ਹਸਤੀਆਂ ਸਮਝਦਾ ਸੀ। ਇਹਨਾਂ ਅਗੇ ਉਸ ਤਰਲੇ ਕੀਤੇ, ਤੇ ਇਹਨਾਂ ਨੂੰ ਖ਼ੁਸ਼ ਕਰਨ ਲਈ ਉਸ ਚੀਜ਼ਾਂ

ਤੇ ਅਜ਼ੀਜ਼ਾਂ ਦੀਆਂ ਕੁਰਬਾਨੀਆਂ ਦਿਤੀਆਂ।

ਇਹ ਮਹਜ਼ਬ ਦਾ ਆਰੰਭ ਸੀ, ਇਹਦੀ ਪਹਿਲੀ ਸ਼ਕਲ ਪ੍ਰਾਰਥਨਾ, ਭੇਟਾ ਤੇ ਬਲੀਦਾਨ ਸੀ। ਮਨੋਰਥ ਪੈਦਾਵਾਰ ਵਧਾਣ ਵਿਚ ਸਫਲਤਾ ਢੂੰਡਣਾ ਸੀ।

ਕਈਆਂ ਸਦੀਆਂ ਦੀ ਜਦੋਜਹਿਦ ਬਾਅਦ ਮਨੁਖ ਨੂੰ ਚੋਖੀ ਸਫ਼ਲਤਾ ਹਾਸਲ ਹੋ ਗਈ। ਏਸ ਨੇ ਜ਼ਮੀਨਾਂ ਵਾਹ ਕੇ ਧਰਤੀ ਚੋਂ ਦੌਲਤ ਕਢ ਲਈ। ਓਦੋਂ ਚਤੁਰ ਮਨੁਖਾਂ ਨੇ ਘਣ ਭਾਤਰਾਂ ਨੂੰ ਆਪਣੇ ਨਿੱਜੀ ਲਾਭ ਲਈ ਪ੍ਰੇਰ ਕੇ, ਡਰਾ ਕੇ ਜਾਗੀਰਦਾਰੀ ਦੇ ਕਾਨੂੰਨ ਘੜੇ ਤੇ ਇਹਨਾਂ ਕਾਨੂੰਨਾਂ ਦੇ ਵਰਤਾਵੇ ਲਈ ਹਥਿਆਰ-ਬੰਦ ਫ਼ੌਜ ਬਨਾਈ। ਇਸ ਫ਼ੌਜ ਦੀ ਮਦਦ ਨਾਲ ਚਤਰ ਅਮੀਰ ਆਪਣੀ ਮਲਕੀਅਤ ਵਧਾਂਦੇ ਵਧਾਂਦੇ ਬੜੇ ਤਾਕਤਵਰ ਖ਼ਾਨਦਾਨ ਤੇ ਅਗੇਰੇ ਚਲਕੇ ਸ਼ਾਹ ਬਾਦਸ਼ਾਹ ਬਣ ਗਏ। ਪਰ ਇਹਨਾਂ ਕੋਲ ਦੌਲਤ ਇਕੱਠੀ ਹੋ ਜਾਣ ਕਰਕੇ ਅਨੇਕਾਂ ਲੋਕ ਬੇ-ਜ਼ਮੀਨ ਤੇ ਨਿਰਧਨ ਹੁੰਦੇ ਗਏ।

ਇਹਨਾਂ ਤੰਗ ਤੇ ਮਜਬੂਰ ਲੋਕਾਂ ਦੀ ਅਸੰਤੁਸ਼ਟਤਾ ਹੱਦ ਅੰਦਰ ਰਖਣ ਲਈ ਤਿਆਗ ਦਾ ਮਸਲਾ ਪ੍ਰਚਲਤ ਕੀਤਾ ਗਿਆ। ਰੱਬੀ ਪਰਵਾਨਗੀ ਦੇ ਸਵਰਨ-ਚੱਕਰ ਨਾਲ ਸ਼ਿੰਗਾਰੇ ਏਸ ਮਸਲੇ ਨੇ ਇਨਕਲਾਬੀ ਸ਼ੁਅਲੇ ਭੜਕਾਣ ਵਾਲੀ ਲੋਕ-ਅਸੰਤੁਸ਼ਟਤਾ ਨੂੰ ਠੰਡਾ ਕਰੀ ਰਖਿਆ, ਏਥੋਂ ਤਕ ਕਿ ਜਨ-ਸਾਧਾਰਨ ਗ਼ੁਰਬਤ ਦੇ ਸ਼ਿਕਾਇਤੀ ਹੋਣ ਦੀ ਥਾਂ ਗ਼ਰੀਬੀ ਨੂੰ ਆਪਣਾ ਮਜ਼੍ਹਬੀ ਚਿੰਨ੍ਹ ਸਮਝਣ ਲਗ ਪਏ।

ਅਸੰਤੁਸ਼ਟਤਾ ਨੂੰ ਤਾਂ ਇਹ ਤਿਆਗ ਠੀਕ ਕਾਬੂ ਵਿਚ ਰਖ ਸਕਿਆ, ਪਰ ਜਜ਼ਬਾਤੀ ਜ਼ਿੰਦਗੀ ਵਿਚ ਇਹਦੇ ਕਰਕੇ ਅਨੇਕਾਂ ਉਲਝਣਾਂ ਪੈ ਗਈਆਂ। ਪ੍ਰਾਪਤੀ ਦਾ, ਪਿਆਰ ਤੇ ਲਿੰਗ ਨਾਲ ਬੜਾ ਸੰਬੰਧ ਹੈ। ਤਿਆਗ ਨੇ ਇਹਨਾਂ ਦਾ ਭੁਖੜਾ ਪੈਦਾ ਕਰ ਦਿਤਾ। ਏਸ ਭੁਖੜੇ ਦੇ ਅਸਰਾਂ ਤੋਂ ਬਚਾਣ ਲਈ ਇਸ਼ਕ ਹਕੀਕੀ (ਬੇ-ਵਜੂਦੇ ਮਾਸ਼ੂਕ ਨਾਲ ਇਸ਼ਕ) ਪ੍ਰਚਲਤ ਕੀਤਾ ਗਿਆ, ਇਸ ਨੂੰ ਭਗਤੀ

ਮਾਰਗ ਦਾ ਈਸ਼ਵਰੀ ਨਾਮ ਦੇ ਕੇ ਇਹਦੇ ਨਾਲ ਮਨੁਖ ਦੇ ਜਜ਼ਬਿਆਂ ਦੀਆਂ ਬਰੀਕ ਤੰਦਾਂ ਨੂੰ ਟੁਟਣੋਂ ਬਚਾਇਆ ਤੇ ਜਾਗੀਰਦਾਰੀ ਦੇ ਖ਼ਿਲਾਫ਼ ਉਠ ਸਕਣ ਵਾਲੀਆਂ ਆਵਾਜ਼ਾਂ ਨੂੰ ਬੇਵਜੂਦ ਮਾਸ਼ੂਕ ਦੀ ਸਿਫ਼ਤ-ਸਨਾਹ ਵਿਚ ਬਦਲ ਦਿਤਾ।

ਪਰ ਏਸ ਤਰ੍ਹਾਂ ਕੁਦਰਤੀ ਪਿਆਰ ਤੋਂ ਸਦੀਆਂ ਵੰਚਿਤ ਰਹਿਣ ਕਰਕੇ ਜ਼ਿੰਦਗੀ ਨਿਰਉਤਸਾਹ ਹੋ ਗਈ। ਇਹਨੂੰ ਜੀਵਨ ਇਕ ਲੰਮੀ ਜ਼ਹਿਮਤ ਜਾਪਣ ਲਗ ਪਿਆ। ਏਸ ਨਰਕੀ ਇਹਸਾਸ ਤੋਂ ਬਚਣ ਲਈ ਮੁਕਤੀ ਨੂੰ ਅੰਤਮ ਮਨੋਰਥ ਮੰਨਣ ਦੀ ਸਿਖਿਆ ਦਿਤੀ ਗਈ। ਦਾਨ, ਤੀਰਥ ਵਰਤ, ਸਮਾਧੀ ਦੇ ਧਰਮ ਮਾਰਗ ਚਲਾਏ ਗਏ ਜਿਨ੍ਹਾਂ ਉਤੇ ਅੰਤਮ ਮੁਕਤੀ ਲਈ ਤਰਲੇ ਕਰਦੀ ਜ਼ਿੰਦਗੀ ਆਪਣੇ ਭੁਖਾਂ ਤਰਸੇਵਿਆਂ ਤੋਂ ਬੇ-ਧਿਆਨ ਰਹੀ।

ਜਨ ਸਾਧਾਰਨ ਦੀ ਸਰਬ-ਵਿਆਪੀ ਹੁੰਦੀ ਜਾਂਦੀ ਗ਼ਰੀਬੀ ਤੇ ਅਧੀਨਤਾ ਦੇ ਨਾਲ ਨਾਲ ਦੁਨੀਆਂ ਵਿਚ ਅਮੀਰੀ ਦੇ ਕੇਂਦਰ ਪ੍ਰਬਲ ਹੁੰਦੇ ਗਏ। ਇਹਨਾਂ ਕੇਂਦਰਾਂ ਨਾਲ ਸੰਬੰਧ ਰਖਣ ਵਾਲੀ ਇਕ ਹਾਕਿਮ ਜਮਾਤ ਪੱਕੀ ਹੁੰਦੀ ਗਈ। ਏਸ ਜਮਾਤ ਦਾ ਧਰਤੀ ਦੀ ਦੌਲਤ ਤੇ ਇਸਤ੍ਰੀਆਂ ਦੇ ਹੁਸਨ ਉਤੇ ਅਨ ਵੰਡਿਆ ਅਧਿਕਾਰ ਮੰਨਿਆ ਜਾਣ ਲਗ ਪਿਆ। ਏਸ ਅਧਿਕਾਰ ਨੂੰ ਮਹਿਫ਼ੂਜ਼ ਰਖਣ ਲਈ ਏਸ ਜਮਾਤ ਨੇ ਆਪਣੇ ਤੇ ਲੋਕਾਂ ਵਿਚਕਾਰ ਅਖ਼ਲਾਕ ਦੀਆਂ ਚਾਰ ਸੰਗ-ਮਰਮਰੀ ਕੰਧਾਂ ਉਸਾਰ ਦਿਤੀਆਂ।

## ਅਖ਼ਲਾਕ

ਕੋਈ ਚੋਰੀ ਨਾ ਕਰੇ, ਭਾਵੇਂ ਉਹਦਾ ਸਾਰਾ ਪਰਵਾਰ ਭੁਖਾ ਮਰਦਾ ਹੋਵੇ, (ਇਹੋ ਕੰਧ ਕਰਜ਼ਿਆਂ, ਜਾਇਦਾਦਾਂ, ਤੇ ਸੂਦ ਦਾ ਓਹਲਾ ਹੈ)।

੨ ਕਿਸੇ ਦੀ ਇਸਤ੍ਰੀ ਵਲ ਨਹੀਂ ਤਕਣਾ ਭਾਵੇਂ ਇਸ ਇਸਤ੍ਰੀ ਦਾ ਮਾਲਿਕ ਇਸਤ੍ਰੀ ਦਾ ਦੁਸ਼ਮਨ ਹੀ ਕਿਉਂ ਨਾ ਹੋਵੇ।(ਗ਼ਰੀਬਾਂ ਦੀਆਂ ਇਸਤ੍ਰੀਆਂ ਖ਼ਰੀਦੀਆਂ ਜਾ ਸਕਦੀਆਂ ਹਨ, ਕਢੀਆਂ ਜਾ ਸਕਦੀਆਂ ਹਨ, ਤੇ ਉਹਨਾਂ ਦੀ ਰਖਿਆ ਲਈ ਕੋਈ ਅਖ਼ਲਾਕੀ ਕਾਨੂੰਨ ਲਾਗੂ ਨਹੀਂ ਹੁੰਦਾ। ਰਿਆਸਤਾਂ ਦੇ ਰਾਜਿਆਂ ਤੇ ਸਰਦਾਰਾਂ ਦਾ ਇਤਹਾਸ ਇਹਨਾਂ ਬਦਨਸੀਬ ਇਸਤ੍ਰੀਆਂ ਦੀਆਂ ਆਹਾਂ ਨਾਲ ਝੁਲਸਿਆ ਪਿਆ ਹੈ) ।

੨. ਵਡਿਆਂ ਦੀ ਤਾਬਿਆਦਾਰੀ ਕਰਨੀ, ਭਾਵੇਂ ਉਹਨਾਂ ਦੀ ਆਗਿਆ ਆਪਣੀ ਜ਼ਿੰਦਗੀ ਦੇ ਕਮਲ ਦੀ ਪਤੀ ਪਤੀ ਖਲਾਰ ਕੇ ਪੈਰਾਂ ਵਿਚ ਰੋਲਦੀ ਹੋਵੇ।

੪. ਗ਼ਰੀਬਾਂ ਨਾਲ ਰਹਿਮਦਿਲੀ ਕਰਨੀ, (ਉਹਨਾਂ ਦਾ ਦਰਿਦਰ ਦੂਰ ਕਰਨ ਲਈ ਨਹੀਂ, ਉਹਨਾਂ ਨੂੰ ਰਹਿਮ ਦੀ ਹਫ਼ੀਮ ਨਾਲ ਆਪਣੀ ਦੁਰਦਸ਼ਾ ਤੋਂ ਬਾਗ਼ੀ ਹੋਣੋ ਰੋਕਣ ਲਈ)

ਜ਼ਿੰਦਗੀ ਵਿਕਾਸ ਦੇ ਮਾਰਗ ਤੇ ਤੁਰੀ ਸੀ, ਕੁਦਰਤ ਦੇ ਖ਼ਜ਼ਾਨਿਆਂ ਚੋਂ ਬਹੁਲਤਾ ਹਾਸਲ ਕਰਕੇ ਤੇ ਮੁਖ਼ਾਲਿਫ਼ ਤਾਕਤਾਂ ਤੇ ਕਾਬੂ ਪਾ ਕੇ ਖ਼ੁਸ਼ੀ, ਪਿਆਰ ਤੇ ਸੁਆਦ ਹਾਸਲ ਕਰਨ ਲਈ। ਮਜ਼੍ਹਬ ਇਹਦਾ ਸ੍ਵੈ-ਪ੍ਰਫੁਲਤਾ ਲਈ ਪਹਿਲਾ ਸਾਧਨ ਸੀ। ਪਰ ਜਮਾਤੀ ਖ਼ੁਦਗ਼ਰਜ਼ੀਆਂ ਨੇ ਇਹਦੇ ਕੁਦਰਤੀ ਪਿਆਰ ਨੂੰ ਇਸ਼ਕ ਮਿਜਾਜ਼ੀ ਆਖ ਕੇ ਭੰਡ ਦਿਤਾ, ਪ੍ਰਾਪਤੀ ਦੀ ਜਮਾਂਦਰੂ ਤਾਂਘ ਦਾ ਮੂੰਹ ਤਿਆਗ ਨਾਲ ਮੋੜ ਦਿਤਾ ਤੇ ਜਿਊਣ ਦੀ ਅਮਰ ਲਾਲਸਾ ਨੂੰ ਮੁਕਤੀ ਦੇ ਹਨੇਰੇ ਜੰਗਲ ਵਿਚ ਭਟਕਾ ਦਿਤਾ।

ਤੇ ਏਸ ਸਾਰੇ ਗ਼ੈਰ-ਕੁਦਰਤੀ ਢਾਂਚੇ ਨੂੰ ਅਖ਼ਲਾਕ ਦੀਆਂ ਥੰਮੀਆਂ ਉਤੇ ਖੜਾ ਕੀਤਾ। ਉਚੇ ਅਖ਼ਲਾਕ ਦੀਆਂ ਕਹਾਣੀਆਂ ਲਿਖੀਆਂ ਗਈਆਂ । ਆਪਣੇ ਕਰਜ਼ੇ ਮੋੜਨ ਖ਼ਾਤਰ ਅਖ਼ਲਾਕੀ ਕਰਜ਼ੇਦਾਰਾਂ ਨੇ ਆਪਣੀਆਂ ਇਸਤ੍ਰੀਆਂ ਵੇਚੀਆਂ, ਬਚੇ ਵੇਚੇ । ਸਾਰੇ

ਦਾ ਸਾਰਾ ਪਰਵਾਰ ਭੁਖਾ ਮਾਰ ਦਿਤਾ ਪਰ ਦਾਣਿਆਂ ਨਾਲ ਭਰੇ ਕੋਠਿਆਂ ਵਲ ਲਲਚਾਂਦੀ ਨਜ਼ਰ ਤਕ ਨਹੀਂ ਕੀਤੀ। ਬੁਢੇ ਪਿਤਾ ਦੀ ਚੌਥੀ ਜਵਾਨ ਇਸਤ੍ਰੀ ਦੀ ਈਰਖਾ ਭਰੀ ਮੰਗ ਪੂਰੀ ਕਰਨ ਲਈ ਆਪਣੀ ਮਾਂ, ਆਪਣੀ ਪਤਨੀ ਆਪਣੇ ਭਰਾ, ਆਪਣੇ ਲੋਕ ਕੁਰਬਾਨ ਕਰ ਦਿਤੇ। ਇਹ ਕਹਾਣੀਆਂ ਲੋਕਾਂ ਦੇ ਵੇਦ ਤੇ ਅੰਜੀਲ, ਕੁਰਾਨ ਬਣਾ ਦਿਤੇ ਗਏ।

ਪਰ ਹਕੀਕਤ ਵਿਚ ਇਹ ਸਾਰਾ ਅਖ਼ਲਾਕੀ ਤਾਣਾ ਬਾਣਾ ਮਾਲਿਕ ਜਮਾਤ ਦੀ ਅਮੀਰੀ ਦੇ ਗਿਰਦ ਕੰਡੇਹਿਲੀ ਤਾਰ ਦਾ ਜੰਗਲਾ ਹੈ। ਗਰੀਬਾਂ ਨਾਲ ਹਮਦਰਦੀ ਤੇ ਉਹਨਾਂ ਦੀ ਦਯਾ-ਭਰੀ ਸਰ-ਪ੍ਰਸਤੀ ਦਿਲ ਦੀ ਭਰਪੂਰਤਾ ਚੋਂ ਨਿਕਲੇ ਅਸੂਲ ਨਹੀਂ ਹਨ — ਕਿਉਂਕਿ ਭਰਪੂਰ ਦਿਲ ਆਪਣਾ ਆਪ ਡੋਲ੍ਹ ਡੋਲ੍ਹ ਕੇ ਖਾਲੀ ਥਾਵਾਂ ਭਰਨਾ ਆਪਣਾ ਕਰਤਵਯ ਸਮਝਦਾ ਹੈ। ਰਹਿਮ-ਦਿਲੀ ਗ਼ਰੀਬਾਂ ਨੂੰ ਆਪਣੇ ਦਰਿਦਰ ਨਾਲ ਰਾਜ਼ੀ ਰਖਣ ਲਈ ਥਿੰਦਾ ਜਿਹਾ ਦੰਭ ਹੈ। ਅਮੀਰ ਲੋਕਾਂ ਦੀ ਨਿੱਜੀ ਹਿਫ਼ਾਜ਼ਤ ਲਈ ਇਹ ਜ਼ਰੂਰੀ ਹੈ ਕਿ ਦਯਾ ਤੇ ਦਾਨ ਨਾਲ ਗ਼ਰੀਬਾਂ ਨੂੰ ਬਗ਼ਾਵਤ ਦੀ ਅਤਿ ਤੋਂ ਰੋਕੀ ਰਖਿਆ ਜਾਏ।

ਜਿਹੜਾ ਵਿਚਾਰਵਾਨ ਜ਼ਿੰਦਗੀ ਦੇ ਵਿਕਾਸ ਦੀ ਕੁਦਰਤੀ ਮੰਜ਼ਿਲ ਵੇਖ ਸਕਦਾ ਹੈ, ਉਹਦੇ ਲਈ ਇਹ ਸਮਝ ਸਕਣਾ ਜ਼ਰਾ ਔਖਾ ਨਹੀਂ, ਕਿ ਮਜ਼੍ਹਬ ਸ਼ੁਰੂ ਭਾਵੇਂ ਕਿਹੜੇ ਮਨੋਰਥ ਲਈ ਹੋਇਆ ਹੋਵੇ, ਅਜ ਇਹ ਮਾਲਕੀ ਨਜ਼ਾਮ ਦੇ ਦੁਆਲੇ ਭੌਂਣ ਵਾਲਾ ਸਿਆਰਾ ਹੈ। ਪ੍ਰਚਲਤ ਅਖ਼ਲਾਕ ਮਜ਼੍ਹਬ ਦੁਆਲੇ ਭੌਣ ਵਾਲਾ ਦੂਜਾ ਸਹਾਇਕ ਸਿਆਰਾ ਹੈ। ਇਹਨਾਂ ਦੋਹਾਂ ਵਿਚ ਆਪਣਾ ਚਾਨਣ ਕੋਈ ਨਹੀਂ। ਮਾਲਕੀ ਨਜ਼ਾਮ ਦੇ ਖਿੰਡਰਦਿਆਂ ਹੀ ਇਹ ਭੀ ਖਿੰਡਰ ਜਾਣਗੇ ਤੇ ਜਿਹੜਾ ਨਵਾਂ ਨਜ਼ਾਮ ਪੁਰਾਣੇ ਦੀ ਥਾਂ ਲਵੇਗਾ, ਓਹਦੇ ਮਜ਼੍ਹਬ ਤੇ ਅਖ਼ਲਾਕ ਭੀ ਨਵੇਂ ਹੋਣਗੇ।

ਲੋਕਾਂ ਵਿਚ ਵਿਸ਼ਵਾਸ ਪਕਾ ਕੀਤਾ ਗਿਆ ਹੈ, ਕਿ ਪ੍ਰਚਲਤ ਮਜ਼ੁਬ ਤੇ ਅਖ਼ਲਾਕ ਦੋਵੇਂ ਬੁਨਿਆਦੀ ਤੇ ਅਜ਼ਲੀ ਹਨ। ਪਰ ਅਸੀਂ ਵੇਖਦੇ ਹਾਂ, ਕਿ ਇਹ ਸਾਡੀ ਸੰਭਾਲ ਵਿਚ ਹੀ ਬਦਲਦੇ ਰਹੇ ਹਨ, ਤੇ ਵਖਰੀਆਂ ਬਰਾਦਰੀਆਂ, ਵਖਰੀਆਂ ਕੌਮਾਂ, ਵਖਰੇ ਮੁਲਕਾਂ ਵਿਚ ਇਹ ਵਖੋ ਵਖਰੇ ਹਨ। ਜਿਹੜਾ ਅਮਲ ਕਦੇ ਮਜ਼ੁਬੀ ਤੇ ਅਖ਼ਲਾਕੀ ਮੰਨਿਆ ਜਾਂਦਾ ਸੀ ਉਹ ਅਜ ਗੁਨਾਹ ਮੰਨਿਆ ਜਾਂਦਾ ਹੈ — ਭੈਣਾਂ ਧੀਆਂ ਨਾਲ ਸ਼ਾਦੀ, ਆਦਮ-ਕੁਰਬਾਨੀ, ਵਿਧਵਾ ਦਾ ਪਤੀ ਨਾਲ ਸੜਨਾ, ਆਦਿ। ਅਸੀਂ ਜਦੋਂ ਮਜ਼ੁਬ ਤੇ ਅਖ਼ਲਾਕ ਦਾ ਇਤਿਹਾਸ ਖੋਜ ਕੇ ਪੜ੍ਹਦੇ ਹਾਂ, ਤਾਂ ਸਾਨੂੰ ਇਹ ਦੋਵੇਂ ਕੌਮਾਂ ਦੇ ਆਰ-ਥਕ ਇਤਿਹਾਸ ਨਾਲ ਗੁੰਦੇ ਦਿਸਦੇ ਹਨ। ਜਿਸ ਤੋਂ ਇਹ ਪ੍ਰਤੱਖ ਹੁੰਦਾ ਹੈ, ਕਿ ਇਹ ਜਨ ਸਾਧਾਰਨ ਦੀ ਚੰਗੇਰੀ ਆਰਥਕ ਅਵਸਥਾ ਵਿਚ ਚੰਗੇਰੇ ਤੇ ਮਾੜੀ ਆਰਥਕ ਅਵਸਥਾ ਵਿਚ ਮਾੜੇ ਹੁੰਦੇ ਹਨ, ਇਸ ਲਈ ਇਹ ਜ਼ਿੰਦਗੀ ਦੇ ਆਦਰਸ਼ ਜਾਂ ਮਨੋਰਥ ਨਹੀਂ ਹਨ, ਮਨੁਖਤਾ ਦੇ ਆਰਥਕ ਵਿਕਾਸ ਦੀ ਸੂਚਨਾ ਹਨ।

## ਮਨੁਖਤਾ

ਜ਼ਿੰਦਗੀ ਦਾ ਮਨੋਰਥ ਵਿਕਾਸ ਤੇ ਵਿਕਾਸ ਦਾ ਇਨਕਲਾਬੀ ਕੇਂਦਰ ਮਨੁਖਤਾ ਹੈ। ਚੰਗੀ ਮਨੁਖਤਾ ਰਾਹੀਂ ਜ਼ਿੰਦਗੀ ਵਧੀਆ ਤੇ ਖ਼ੂਬਸੂਰਤ ਹੋਣਾ ਚਾਹੁੰਦੀ ਹੈ।

ਚੰਗੀ ਮਨੁਖਤਾ ਦੇ ਅਸਰ ਹੇਠਾਂ ਨਾ ਸਿਰਫ਼ ਲੂਲ੍ਹੇ, ਲੰਙੇ, ਕੋਹੜੇ, ਕੋਝੇ ਆਦਮੀ ਇਸਤ੍ਰੀਆਂ ਹੀ ਪੈਦਾ ਹੋਣੇ ਬੰਦ ਹੋ ਜਾਣਗੇ, ਸਗੋਂ ਬੇਅਰਥ ਜਾਨਵਰ, ਮਛਰ, ਮਖੀ, ਜ਼ਹਿਰੀਲੇ ਕੀੜੇ ਭੀ ਮੁਕ ਜਾਣਗੇ। ਪਸ਼ੂਆਂ ਦੀਆਂ ਨਸਲਾਂ ਭੀ ਚੰਗੀਆਂ ਹੋ ਜਾਣਗੀਆਂ, ਬ੍ਰਿਛ ਵਧੇਰੇ ਸੁਹਣੇ ਤੇ ਫਲਦਾਰ ਹੋ ਜਾਣਗੇ, ਫੁਲ ਭੀ ਖੁਸ਼ਬੋ ਵਧ ਜਾਣਗੇ, ਕੰਡੇ

ਤੇ ਬਦਬੋ ਘਟ ਜਾਣਗੇ ।

ਸਾਡੀ ਦੁਨੀਆਂ ਵਿਚ ਕਿੰਨਾਂ ਕੁਝ ਕੋਝਾ ਹੈ। ਜਿਹੜਾ ਚੰਗੇ ਮਨੁਖ ਦੀ ਰਾਹਨੁਮਾਈ ਬਿਨਾਂ ਦਿਨੋਂ ਦਿਨ ਵਧਦਾ ਜਾ ਰਿਹਾ ਹੈ! ਚੰਗੀ ਮਨੁਖਤਾ ਦੇ ਯੁਗ ਵਿਚ ਏਸ ਕੋਝ ਦੀ ਕੋਈ ਥਾਂ ਨਹੀਂ ਹੋਵੇਗੀ, ਇਹਦਾ ਬੀਜ ਨਾਸ ਕੀਤਾ ਜਾ ਸਕਦਾ ਹੈ

ਚੰਗੀ ਮਨੁਖਤਾ ਦੀਆਂ ਬੁਨਿਆਦੀ ਲੋੜਾਂ ਇਹ ਹਨ :-

੧. ਹਰ ਮਨੁਖ ਦੀ ਆਰਥਕ ਤੇ ਸਿਆਸੀ ਆਜ਼ਾਦੀ।

੨. ਹਰ ਮਨੁਖ ਦੀ ਦਿਮਾਗ਼ੀ ਹਨੇਰੇ ਤੋਂ ਖ਼ਲਾਸੀ । ਇਹ ਖਲਾਸੀ ਸਿਰਫ਼ ਆਜ਼ਾਦ ਵਿਗਿਆਨਿਕ ਖੋਜ ਦੇ ਸਿਟੇ ਹਰ ਮਨੁਖ ਤਕ ਪਹੁੰਚਾਇਆਂ ਹੀ ਹਾਸਲ ਹੋ ਸਕਦੀ ਹੈ । ਹਰੇਕ ਹੋਰ ਪਰਚਾਰ ਦਿਮਾਗ਼ੀ ਹਨੇਰਾ ਗੂਹੜਾ ਕਰਦਾ ਹੈ।

੩. ਹੁਸਨ, ਹੁਨਰ ਤੇ ਜ਼ਿੰਦਗੀ ਨੂੰ ਮਾਨਣ ਦਾ ਖੁਲ੍ਹਾ ਅਵਸਰ ।

੪. ਦਿਮਾਗ਼ੀ ਤੇ ਸ੍ਰੀਰਕ ਸ਼ਕਤੀਆਂ ਦੀ ਇਕ-ਤਾਲ ਪਰਫੁਲਤਾ, ਤਾਕਿ ਮਨੁਖ ਪੂਰੇ ਤੌਰ ਤੇ ਜਿਉਣ ਦਾ ਸੁਆਦ ਲੈ ਸਕੇ ।

ਚੰਗੀ ਮਨੁਖਤਾ ਦੀ ਬੁਨਿਆਦ ਮਨੁਖੀ ਜੀਵਨ ਦੀ ਮਹਤਤਾ ਵਿਚ ਵਿਸ਼ਵਾਸ਼ ਹੈ। ਇਹਨੂੰ ਪਾਪਾਂ ਦੀ ਸਜ਼ਾ ਭੁਗਤਣ ਦਾ ਅਵਸਰ ਮੰਨ ਕੇ ਤਿਆਗੀ ਬਨਣਾ ਜਾਂ ਆਪਣੇ ਸਰੀਰ ਨੂੰ ਕਸ਼ਟ ਦੇਣੇ ਮਜ਼੍ਹਬ ਨਹੀਂ, ਆਪਣੀ ਅਯੋਗਤਾ ਦਾ ਇਕਬਾਲ ਹੈ। "ਮਨੁਖ ਦਾ ਜਮਾਂਦਰੂ ਹੱਕ ਹੈ ਕਿ ਉਹ ਜ਼ਿੰਦਗੀ ਦੀ ਵਨ-ਸਵੰਨਤਾ ਨੂੰ ਮਾਣੇ, ਹੁਸਨ ਤੇ ਆਪਣੀ ਰਚਨ-ਸ਼ਕਤੀ ਦਾ ਸੁਆਦ ਲਏ, ਤੇ ਆਪਣੀ ਉਸਾਰੂ ਮਿਹਨਤ ਨਾਲ ਏਸ ਧਰਤੀ ਨੂੰ ਸਵਰਗ ਬਣਾਵੇ।"

ਚੰਗੀ ਮਨੁਖਤਾ ਇਕਲੇ ਸ਼ਖ਼ਸਾਂ ਦੀਆਂ ਇਕੱਲੀਆਂ ਕੋਸ਼ਸ਼ਾਂ ਨਾਲ ਪੈਦਾ ਨਹੀਂ ਕੀਤੀ ਜਾ ਸਕਦੀ। ਸਿਰਫ਼ ਸਾਰੇ ਮਨੁਖ ਰਲ ਕੇ ਇਕਲੇ ਸ਼ਖ਼ਸ ਲਈ ਉਹ ਸਮਾਜਕ ਅਵਸਥਾ ਬਣਾ ਸਕਦੇ ਹਨ ਜਿਸ ਵਿਚ ਉਹਦੀ ਮਿਹਨਤ ਦਾ ਫਲ ਸਿਰਫ਼ ਉਹਦੇ ਕੋਲੋਂ ਖੋਹਿਆ

ਹੀ ਨਹੀਂ ਜਾਏਗਾ ਸਗੋਂ ਉਹਦੀ ਮਿਹਨਤ ਵਧੇਰੇ ਫਲਦਾਇਕ ਬਣਾ ਦਿਤੀ ਜਾਏਗੀ, ਤੇ ਹਰ ਕਿਸੇ ਦੀ ਫਲਦੀ ਫੁਲਦੀ ਮਿਹਨਤ ਸਾਰੀ ਮਨੁ-ਖਤਾ ਨੂੰ ਹੋਰ ਵਧੀਆ ਬਣਾਂਦੀ ਤੇ ਹਰ ਵਿਅਕਤੀ ਲਈ ਹੋਰ ਸੁਖਦਾਈ ਬਣਦੀ ਜਾਏਗੀ ।

ਵਿਅਕਤੀ ਦੀ ਆਜ਼ਾਦੀ ਦਾ ਸਭ ਤੋਂ ਵਡਾ ਜ਼ਾਮਨ ਆਜ਼ਾਦ ਸਮਾਜ ਹੀ ਹੋ ਸਕਦਾ ਹੈ। ਜਿਥੇ ਸਮਾਜ ਦੇ ਨਿਯਮ ਜਮਾਤਾਂ ਜਾਂ ਵਿਅਕਤੀਆਂ ਦ ਲਾਭਾਂ ਅਨੁਸਾਰ ਬਣਾਏ ਜਾਂਦੇ ਹੋਣ, ਉਥੇ ਵਿਅ-ਕਤੀਆਂ ਨੂੰ ਭੀ ਕੋਈ ਸਦੀਵੀ ਹਿਫ਼ਾਜ਼ਤ ਨਹੀਂ ਮਿਲਦੀ, ਨਾਂ ਅਸਲੀ ਆਜ਼ਾਦੀ ਤੇ ਨਾ ਖ਼ੁਸ਼ਹਾਲੀ ਪੈਦਾ ਹੁੰਦੀਆਂ ਹਨ । ਥੋੜੇ ਆਦਮੀਆਂ ਦੀ ਆਜ਼ਾਦੀ ਤੇ ਅਮੀਰੀ ਬਹੁਤਿਆਂ ਲਈ ਨਰਕ ਹੀ ਪੈਦਾ ਕਰ ਸਕਦੀਆਂ ਹਨ । ਜਦ ਤਕ ਬਹੁਤਿਆਂ ਦੀ ਮਿਹਨਤ ਵਿਚੋਂ ਥੋੜਿਆਂ ਨੂੰ ਮੁਨਾਫ਼ਾ ਕਮਾਣ, ਤੇ ਚੋਰ-ਸੌਦਾਗਰੀ ਨਾਲ ਪੈਸਾ ਰੋਲਣ ਦੀ ਖੁਲ੍ਹ ਹੈ, ਓਦੋਂ ਤਕ ਕੋਈ ਪਰਚਾਰ, ਚੰਗੇ ਤੋਂ ਚੰਗੇ ਆਦ-ਰਸ਼ਾਂ ਦਾ ਪ੍ਰਾਪੇਗੰਡਾ ਸੁਰੀਲੇ ਕੀਰਤਨ ਪਾਠ, ਦਾਨ ਪੁੰਨ ਚੰਗੀ ਮਨੁਖਤਾ ਪੈਦਾ ਨਹੀਂ ਕਰ ਸਕਦੇ, ਰੂਹਾਨੀ ਖ਼ੁਸ਼ੀ ਤੇ ਮਾਨਸਕ ਸ਼ਾਂਤੀ ਦੇ ਸਭ ਦਾਅਵੇ ਫੋਕੇ ਹਨ।

ਖ਼ੁਸ਼ੀ ਹੀ ਚੰਗਿਆਈ ਦਾ ਸੋਮਾ ਹੈ । ਇਹ ਖ਼ੁਸ਼ੀ ਆਪਣੀ ਉਸਾਰੂ ਸ਼ਕਤੀ ਸਾਰਿਆਂ ਦੀ ਖ਼ੁਸ਼ੀ ਲਈ ਖੁਲ੍ਹੀ ਤਰ੍ਹਾਂ ਵਰਤਿਆਂ ਹੀ ਹਾਸਲ ਹੋ ਸਕਦੀ ਹੈ । ਏਸੇ ਖ਼ੁਸ਼ੀ ਨਾਲ ਸ਼ਖ਼ਸੀਅਤ ਗੰਭੀਰ ਤੇ ਅਮੀਰ ਹੋ ਸਕਦੀ ਹੈ।

ਅਮਨ ਤੇ ਸ਼ਾਂਤੀ ਕਿਸੇ ਦਾਤੇ ਦੀਆਂ ਦਾਤਾਂ ਨਹੀਂ, ਬਾਹਰਲੇ ਬੰਧਨਾਂ ਤੋਂ ਸੁਤੰਤਰਤਾ ਦਾ ਇਹਸਾਸ ਹਨ । ਬੰਧਨ ਤਿਆਗੇ ਨਹੀਂ ਜਾ ਸਕਦੇ, ਇਹਨਾਂ ਉਤੇ ਕਾਬੂ ਪਾਇਆਂ ਹੀ ਇਹਨਾਂ ਦੇ ਮਾਰੂ ਦਬਾ ਤੋਂ ਸੁਰਖ਼ਰੂਈ ਮਿਲ ਸਕਦੀ ਹੈ। ਇਹ ਨਿਰਾ ਧੋਖਾ ਹੈ, ਕਿ ਆਰਥਕ ਤੇ ਸਿਆਸੀ ਮਜਬੂਰੀਆਂ ਵਿਚ ਬੱਧੇ ਜਕੜੇ ਲੋਕਾਂ ਨੂੰ

ਮੰਦਰਾਂ ਤੇ ਮਹਾਤਮਾਆਂ ਰਾਹੀਂ ਸੁਖ ਦੇ ਇਕਰਾਰ ਦਿਤੇ ਜਾਣ। ਇਹ ਪ੍ਰਾਣਾਂ ਬਾਝੋਂ ਖੁਲ੍ਹੇ ਸੁਆਸਾਂ ਦਾ ਅਨ-ਹੋਣਾ ਇਕਰਾਰ ਹੈ।

ਜ਼ਮੀਰ ਜਾਂ ਅੰਤਸ਼ ਕਰਨ ਨੂੰ ਕੋਈ ਬਾਹਰਲੀ ਨੇਕ ਆਵਾਜ਼ ਮੰਨ ਕੇ ਉਹਦੇ ਕੋਲੋਂ ਰਾਹ-ਨੁਮਾਈ ਮੰਗਣਾ ਸ਼ੀਸ਼ੇ ਵਿਚ ਆਪਣਾ ਮੂੰਹ ਨਾ ਪਛਾਣ ਕੇ ਉਹਦੇ ਕੋਲੋਂ ਸਲਾਹ ਮਸ਼ਵਰਾ ਲੈਣਾ ਹੈ।

ਜ਼ਮੀਰ ਜਾਂ ਅੰਤਸ਼ ਕਰਨ ਆਪਣੀ ਤੇ ਆਲੇ ਦੁਆਲੇ ਦੀ ਜ਼ਿੰਦਗੀ ਦੇ ਤਜਰਬੇ ਦਾ ਸੂਖਮ ਜਿਹਾ ਨਚੋੜ ਹੁੰਦਾ ਹੈ। ਆਲਾ ਦੁਆਲਾ ਬਦਲਿਆਂ ਸਾਡਾ ਤਜਰਬਾ ਬਦਲ ਜਾਂਦਾ ਹੈ; ਤੇ ਇਹਦਾ ਨਚੋੜ ਭੀ ਬਦਲ ਜਾਂਦਾ ਹੈ।

ਜ਼ਮੀਰ, ਅਖ਼ਲਾਕ ਤੇ ਮਜ਼੍ਹਬ ਅਸਲ ਵਿਚ ਮਨੁਖੀ ਜ਼ਰੂਰਤਾਂ ਨੂੰ ਪੂਰਾ ਕਰਨ ਦੇ ਸਾਧਨ ਹੁੰਦੇ ਹਨ, ਤੇ ਸਾਡੇ ਵਰਤਮਾਨ ਆਰਥਕ ਵਸੀਲਿਆਂ ਨਾਲ ਵਧੀਆ ਜਾਂ ਘਟੀਆ ਹੁੰਦੇ ਰਹਿੰਦੇ ਹਨ। ਜਿੰਨੇ ਕੁ ਚੰਗੇ ਸਰਬ ਸੁਖਾਵੇਂ ਇਹ ਵਸੀਲੇ ਉਨੀਂ ਕੁ ਚੰਗੀ ਸਾਡੀ ਜ਼ਮੀਰ, ਉਨਾਂ ਕੁ ਚੰਗਾ ਸਾਡਾ ਅਖ਼ਲਾਕ ਤੇ ਉਨਾਂ ਕੁ ਹੀ ਚੰਗਾ ਸਾਡਾ ਮਜ਼੍ਹਬ ਹੁੰਦਾ ਹੈ। ਈਰਖਾ ਭਰਪੂਰ ਫਿਰਕੂ ਲੋਕ ਆਪਣੇ ਦੁਸ਼ਮਣਾਂ ਨੂੰ ਮਜ਼੍ਹਬ ਦੀ ਮਦਦ ਨਾਲ ਹੀ ਨੁਕਸਾਨ ਪਹੁੰਚਾਦੇ ਹਨ, ਚੋਰ ਮਜ਼੍ਹਬੀ ਮਰਹਮਤ ਹੇਠਾਂ ਹੀ ਚੋਰੀ ਕਰਦੇ ਤੇ ਕਾਤਲ ਆਪਣੇ ਮਜ਼੍ਹਬ ਕੋਲੋਂ ਹੀ ਸਰ-ਪ੍ਰਸਤੀ ਮੰਗਦੇ ਹਨ।

ਨਵੇਕਲੀ ਅਮੀਰੀ ਦੇ ਇੱਛਕ ਜਮਾਤੀ ਹਕੂਮਤ ਦੀ ਤਾਕਤ ਨਾਲ ਜਨ ਸਾਧਾਰਨ ਨੂੰ ਤਰ੍ਹਾਂ ਤਰ੍ਹਾਂ ਦੇ ਵਹਿਮਾਂ ਭਰਮਾਂ ਨਾਲ ਅਸਲੀਅਤ ਤੋਂ ਭੁਲਾਈ ਰਖਦੇ ਹਨ ਤੇ ਉਹਨਾਂ ਵਿਚ ਗ਼ੁਲਾਮ ਜ਼ਹਿ-ਨੀਅਤ ਪੈਦਾ ਕਰਦੇ ਹਨ, ਤਾਕਿ ਅਲੌਕਿਕ ਮਿਆਰਾਂ ਦੇ ਗੋਰਖ-ਧੰਧੇ ਵਿਚ ਫਸਾ ਕੇ ਉਹ ਉਹਨਾਂ ਨੂੰ ਭੰਬਲ-ਭੂਸਿਆਂ ਵਿਚ ਪਾਈ ਰਖਣ।

ਜ਼ਿੰਦਗੀ ਦਾ ਹਰ ਮਨੁਖ ਦੇ ਪੂਰਨ ਸੁਖ ਦੇ ਸਿਵਾ ਕੋਈ ਹੋਰ ਮਨੋਰਥ ਨਹੀਂ ਹੋ ਸਕਦਾ। ਤੇ ਏਸ ਮਨੋਰਥ ਦੇ ਅਧਾਰ ਤੇ ਬਣਿਆ

ਸਮਾਜ ਹਰੇਕ ਵਿਅਕਤੀ ਦੇ ਸੁਖ ਦਾ ਜ਼ਿਮੇਵਾਰ ਹੋਵੇਗਾ। ਇਹੋ ਜਿਹੇ ਸਮਾਜ ਵਿਚ ਕੋਈ ਜਮਾਤਾਂ ਨਹੀਂ ਹੋਣਗੀਆਂ, ਤੇ ਇਹਦੇ ਨਜ਼ਾਮ ਹੇਠਾਂ ਨਵਾਂ ਅਖ਼ਲਾਕ ਪੈਦਾ ਹੋਵੇਗਾ।

ਚੋਰੀ ਨਾ ਕਰਨਾਂ ਜਾਂ ਸੂਦ-ਖ਼ੋਰਾਂ ਦੀਆਂ ਰਕਮਾਂ ਦਿਆਨਤਦਾਰੀ ਨਾਲ ਮੋੜਨਾ ਅਖ਼ਲਾਕ ਦਾ ਨਿਕਾ ਜਿੰਨਾ ਭਾਗ ਭੀ ਨਹੀਂ ਗਿਣੇ ਜਾਣਗੇ, ਕਿਉਂਕਿ ਕੋਈ ਕਿਸੇ ਕੋਲੋਂ ਕਰਜ਼ਾ ਲਏਗਾ ਨਹੀਂ ਤੇ ਨਾ ਕਿਸੇ ਦੀ ਚੋਰੀ ਕਰੇਗਾ। ਦਰਿਆ ਦੇ ਕੰਢਿਆਂ ਉਤੇ ਕੋਈ ਪਾਣੀ ਨਹੀਂ ਚੁਰਾਂਦਾ, ਸਾਂਝੀ ਦੌਲਤ ਦੀ ਬੇ-ਅੰਤਤਾ ਵਿਚ ਲੈਣ ਨਾਲੋਂ ਦੇਣਾ ਮਨੁਖ ਦੀ ਤੀਬਰ ਇੱਛਾ ਹੋ ਜਾਏਗੀ, ਦੇਣ ਦੇ ਹੁਨਰ ਸਿਖੇ ਤੇ ਮੁਤਾਲਿਆ ਕੀਤੇ ਜਾਣਗੇ। ਦਿਤਾ ਹੁਸਨ ਜਾ ਸਕਦਾ ਹੈ, ਦਿਤਾ ਪਿਆਰ ਜਾ ਸਕਦਾ ਹੈ, ਦਿਤੀ ਪ੍ਰਸੰਸਾ ਜਾ ਸਕਦੀ ਹੈ, ਦਿਤੀ ਕਵਿਤਾ ਜਾ ਸਕਦੀ ਹੈ, ਦਿਤੀ ਅਕਲ ਜਾ ਸਕਦੀ ਹੈ, ਦਿਤਾ ਸੁਖ ਜਾ ਸਕਦਾ ਹੈ – ਬਾਕੀ ਕਿਸੇ ਚੀਜ਼ ਦਾ ਕੋਈ ਲੋੜਵੰਦ ਨਹੀਂ ਰਹੇਗਾ।

ਕਿਸੇ ਦੀ ਇਸਤ੍ਰੀ ਨੂੰ ਪਿਆਰ ਕਰਨ ਜਾਂ ਨਾ ਕਰਨ ਦਾ ਅਖ਼ਲਾਕ ਨਾਲ ਕੋਈ ਵਾਸਤਾ ਨਹੀਂ ਰਹੇਗਾ। ਇਸਤ੍ਰੀਆਂ ਤੇ ਮਰਦ ਇਕੋ ਜਿੰਨੇ ਆਜ਼ਾਦ ਹੋਣਗੇ, ਤੇ ਬਿਨਾਂ ਪ੍ਰਸਪਰ ਪਿਆਰ ਦੇ ਕੋਈ ਕਿਸੇ ਨੂੰ ਆਪਣੇ ਨਾਲ ਬੰਨ੍ਹ ਕੇ ਰਖਣਾ ਜਾਂ ਉਹਦੇ ਨਾਲ ਬੱਝ ਕੇ ਰਹਿਣਾ ਨਹੀਂ ਚਾਹੇਗਾ। ਤੇ ਜਿਥੇ ਪ੍ਰਸਪਰ ਪਿਆਰ ਹੈ, ਉਥੇ ਤੀਜੇ ਦਾ ਸਵਾਲ ਨਹੀਂ ਉਠਦਾ। ਜਿਥੇ ਪਿਆਰ ਨਹੀਂ ਉਥੇ ਨਾ ਕੋਈ ਕਾਨੂੰਨ ਕਿਸੇ ਦੀ ਮਰਜ਼ੀ ਦਾ ਉਲੰਘਣ ਕਰ ਸਕੇਗਾ, ਨਾ ਕੋਈ ਏਡਾ ਬੇ-ਅਣਖਾ ਹੋਵੇਗਾ, ਕਿ ਬਿਨਾਂ ਦਿਲ ਜਿਤੇ ਸਰੀਰ ਦਾ ਕਬਜ਼ਾ ਚਾਹੇਗਾ।

ਵਡਿਆਂ ਦੀ ਤਾਬਿਆਦਾਰੀ ਕੋਈ ਅਖ਼ਲਾਕੀ ਸਿਫ਼ਤ ਨਹੀਂ ਸਮਝੀ ਜਾਏਗੀ। ਹਰੇਕ ਬਚੇ ਦੀ ਪਰਵਰਿਸ਼ ਵਿਗਿਆਨਕ ਢੰਗ ਨਾਲ ਕੀਤੀ ਜਾਏਗੀ ਤੇ ਉਹਨੂੰ ਵਧ ਤੋਂ ਵਧ ਉਪਜਾਊ ਤੇ ਸੁਚੱਜਾ

ਬਣਾਨ ਦਾ ਜਤਨ ਗੌਰਮੈਂਟ ਕਰੇਗੀ, ਤੇ ਉਹਦਾ ਜੀਵਨ-ਕਰਤਵ ਬੁਢੇ ਵਹਿਮਾਂ ਦੇ ਅਧੀਨ ਨਹੀਂ ਰਖਿਆ ਜਾਏਗਾ। ਵਡਿਆਂ ਦੇ ਆਦਰ ਦੇ ਛੁਟ ਨਾ ਜਵਾਨਾਂ ਦੀ ਉਹਨਾਂ ਨਾਲ ਕੋਈ ਜ਼ਿਮੇਵਾਰੀ ਤੇ ਨਾ ਵਡਿਆਂ ਨੂੰ ਜਵਾਨਾਂ ਦੀ ਕੋਈ ਮੁਹਤਾਜੀ ਹੋਵੇਗੀ। ਕੋਈ ਵੀ ਕਿਸੇ ਦੂਜੇ ਦੇ ਪੈਰ ਨਿਸ਼ਾਨਾਂ ਤੇ ਨਹੀਂ ਚਲੇਗਾ, ਹਰ ਕਿਸੇ ਕੋਲੋਂ ਆਸ ਕੀਤੀ ਜਾਏਗੀ ਕਿ ਉਹ ਨਵੀਆਂ ਦੌਲਤਾਂ ਨਾਲ ਜ਼ਿੰਦਗੀ ਦੀ ਅਮੀਰੀ ਵਧਾਵੇ।

ਗ਼ਰੀਬਾਂ ਨਾਲ ਰਹਿਮ-ਦਿਲੀ ਗ਼ੁਰਬਤ ਦੀ ਸਫ਼ ਦੇ ਨਾਲ ਹੀ ਵਲ੍ਹੇਟੀ ਜਾਏਗੀ। ਗ਼ੁਰਬਤ ਮਨੁਖਤਾ ਦੀ ਹੱਤਕ ਹੈ। ਗ਼ੁਰਬਤ ਸਿਰਫ਼ ਕਿਸ ਦੋਖੀ ਨਜ਼ਾਮ ਦਾ ਸਿੱਟਾ ਹੈ। ਜਦ ਧਰਤੀ ਵਿਚ ਹਰ ਕਿਸੇ ਨੂੰ ਰਾਜਿਆਂ ਵਾਂਗ ਰਖਣ ਜੋਗੀ ਦੌਲਤ ਮੌਜੂਦ ਹੈ, ਫੇਰ ਬਹੁ-ਤਿਆਂ ਨੂੰ ਨੰਗੇ ਭੁਖੇ ਰਖਣਾ ਕਿਸੇ ਸ਼ੈਤਾਨੀ ਨਜ਼ਾਮ ਦੀ ਸ਼ਰਾਰਤ ਹੈ। ਇਹ ਨਜ਼ਾਮ ਤੋੜ ਦਿਤੇ ਜਾਣਗੇ, ਤੇ ਵਿਗਿਆਨਿਕ ਸੁਚੱਜਤਾ ਨਾਲ ਹਰ ਕਿਸੇ ਨੂੰ ਜ਼ਿੰਦਗੀ ਮਾਨਣ ਦੀ ਅਕਲ ਸਿਖਾਈ ਜਾਏਗੀ।

ਕੁਰਬਾਨੀ, ਤਿਆਗ, ਮੁਕਤੀ ਤੇ ਨਿਰਾਕਾਰ ਇਸ਼ਕ ਦੇ ਬੁੱਤ ਬੇਕਾਰ ਹੋ ਜਾਣਗੇ। ਪ੍ਰਾਪਤੀ ਏਨੀ ਸੁਖਾਲੀ ਕਰ ਦਿਤੀ ਜਾਏਗੀ, ਕਿ ਤਿਆਗ ਤੇ ਕੁਰਬਾਨੀ ਨਗੂਣੇ ਹੋ ਜਾਣਗੇ। ਇਸ਼ਕ ਮਿਜਾਜ਼ੀ ਏਨਾ ਪਵਿੱਤਰ ਹੋ ਜਾਏਗਾ ਕਿ ਉਹਨੂੰ ਵਡਿਆਣ ਲਈ ਕਿਸੇ ਇਸ਼ਕ-ਹਕੀਕੀ ਦੀ ਲੋੜ ਨਹੀਂ ਪਵੇਗੀ। ਤੇ ਏਸ ਦੁਨੀਆਂ ਨੂੰ ਸਵਰਗ ਬਣਾਨ ਵਿਚ ਮਗਨ ਮਨੁਖਤਾ ਨੂੰ ਮੁਕਤੀ ਦਾ ਚਿਤ ਚੇਤਾ ਨਹੀਂ ਰਹੇਗਾ। ਇਸ ਜ਼ਿੰਦਗੀ ਦਾ ਹੁਸਨ, ਇਹਦਾ ਸੰਗੀਤ, ਇਹਦੇ ਪਿਆਰ, ਇਹਦੀ ਸਵਛਤਾ, ਇਹਦੀ ਅਮੀਰੀ, ਇਹਦੀਆਂ ਅਨ-ਗਿਣਤ ਸੰਭਾਵਨਾਆਂ ਪ੍ਰਸੰਨ ਲੰਮੀ ਉਮਰ ਲਈ ਹਰ ਮਨੁਖ ਨੂੰ ਪ੍ਰੇਰਦੇ ਰਹਿਣਗੇ।



# ਕੀ ਇਹ ਦੁਨੀਆਂ ਸੁਫ਼ਨਾ ਹੈ !

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ ਨੇ ਇਕ ਚਿੱਠੀ ਰਾਹੀਂ ਪ੍ਰਧਾਨ ਸਾਹਿਬਾਨ ਸਮੂਹ ਗੁਰਦੁਆਰਾ ਕਮੇਟੀਆਂ ਨੂੰ ਪ੍ਰੀਤ-ਲੜੀ ਦਾ ਬਾਈਕਾਟ ਕਰਨ ਦੀ ਆਗਿਆ ਕਰਦਿਆਂ ਹੋਇਆਂ ਲਿਖਿਆ :–

'ਪ੍ਰੀਤ-ਲੜੀ ਦੇ ਉਪਦੇਸ਼ ਤੇ ਸਿੱਖੀ ਉਪਦੇਸ਼, ਅਥਵਾ ਧਾਰਮਕ ਉਪਦੇਸ਼ ਦਾ ਮੁਢਲਾ ਬੁਨਿਆਦੀ ਫ਼ਰਕ ਹੈ। ਹਰ ਇਕ ਧਰਮ ਇਸ "ਮਾਦੀ ਦੁਨੀਆਂ" ਨੂੰ ਸੁਫ਼ਨਾ ਅਥਵਾ ਨਾਸਵੰਤ ਸਮਝਦਾ ਹੈ। ਆਸਤਕ ਧਰਮ ਦੀ ਜੜ੍ਹ ਹੀ ਇਸ ਗਲ ਉਤੇ ਹੈ। ਕਿ ਅਗੰਮੀ ਤੇ ਸਦੀਵੀ ਜੀਵਨ ਆਤਮਕ ਹੈ, ਤੇ ਇਹ ਮਾਦੀ ਦੁਨੀਆਂ ਰਾਹ ਵਿਚ ਇਕ ਛਿਨ ਭੰਗਰ ਚਮਤਕਾਰੇ ਵਾਂਗੂ ਹੀ ਹੈ, ਜਿਸ ਵਿਚੋਂ ਪਲ ਭਰ ਵਿਚ ਲੰਘ ਕੇ ਮਨੁਖ ਅਸਲ ਟਿਕਾਣੇ ਪੁਜਦਾ ਹੈ। ਪ੍ਰੀਤ-ਲੜੀ ਦੇ ਖ਼ਿਆਲ ਵਿਚ ਇਹ ਦੁਨੀਆਂ ਹੀ ਸਭ ਕੁਝ ਹੈ, ਤੇ ਇਥੇ ਦਾ ਸੁਖ ਹੀ ਸਾਡਾ ਨਿਸ਼ਾਨਾ ਹੈ। ਜਦ ਇਹ ਫ਼ਰਕ ਮੁੱਢਲਾ ਹੈ ਤਾਂ ਅਗੋਂ ਹਰ ਗਲ ਵਿਚ ਆਪੇ ਫ਼ਰਕ ਨਿਕਲੇਗਾ।"

ਇਸ ਵਿਚ ਜ਼ਰਾ ਵੀ ਸ਼ੱਕ ਨਹੀਂ ਕਿ ਦੁਨੀਆਂ ਨੂੰ ਸੁਫ਼ਨਾ ਮੰਨਣ ਵਾਲਿਆਂ, ਤੇ ਪ੍ਰੀਤ-ਲੜੀ ਦੇ ਫ਼ਿਲਸਫ਼ੇ ਵਿਚ ਬੁਨਿਆਦੀ ਫ਼ਰਕ ਹੈ।

ਪਰ ਮੈਂ ਆਪਣੇ ਪਾਠਕਾਂ ਨਾਲ ਇਸ ਗਲ ਉਤੇ ਡੂੰਘੀ ਵਿਚਾਰ ਕਰਨਾ ਚਾਹੁੰਦਾ ਹਾਂ ਕਿ ਕੀ ਸੱਚ ਮੁਚ ਅਸੀਂ, ਇਸ ਦੁਨੀਆਂ ਵਿਚ ਰਹਿਣ ਵਾਲੇ, ਇਸ ਨੂੰ ਸੁਫਨਾ ਹੀ ਸਮਝਦੇ ਹਾਂ ? ਕੀ ਸਾਡੇ ਉਹ ਬਜ਼ੁਰਗ ਤੇ ਨਬੀ ਅਵਤਾਰ, ਜਿਨ੍ਹਾਂ ਨੇ ਮਨੁਖ ਦੇ ਇਸ ਜੀਵਨ ਨੂੰ ਸੁਖੀ ਕਰਨ ਤੇ ਸੁਧਾਰਨ ਲਈ ਕਸ਼ਟ ਸਹਾਰੇ, ਪਰਵਾਰ ਕੁਰਬਾਨ ਕੀਤੇ, ਡੇ ਵੱਡੇ ਵੱਡੇ ਸ਼ਾਸਤ੍ਰ ਗ੍ਰੰਥ ਲਿਖੇ, – ਇਸ ਸੰਸਾਰ ਨੂੰ ਸੁਫਨਾ ਹੀ ਸਮਝਦੇ ਸਨ ? ਜੇ ਇਹ ਜੀਵਨ ਸੁਫ਼ਨਾ ਹੀ ਹੈ, ਤਾਂ ਇਸ ਦੇ ਸੁਧਾਰ ਜਾਂ ਵਿਗਾੜ ਲਈ ਸੂਲੀ ਉਤੇ ਟੰਗੇ ਜਾਣ ਵਿਚ ਸੁਫ਼ਨੇ ਨਾਲੋਂ ਵਡੇਰੀ ਕਿਹੜੀ ਸਿਫ਼ਤ ਹੈ, ਜਾਂ ਕੰਧਾਂ ਵਿਚ ਚੁਣੇ ਜਾਣ ਵਿਚ ਕਿਹੜੀ ਵੱਡੀ ਕੁਰਬਾਨੀ ਸਮਝੀ ਜਾ ਸਕਦੀ ਹੈ ? ਕੀ ਸੁਫ਼ਨੇ ਦੀ ਨੇਕੀ ਜਾਂ ਬਦੀ ਉਤੋਂ ਚਿੰਤਾਤੁਰ ਹੋਣ ਦੀ ਕੋਈ ਲੋੜ ਹੈ ? ਕੀ ਸੁਫਨੇ ਵਿਚ ਕੀਤੇ ਕੌਲ ਕਰਾਰ ਜਾਂ ਪ੍ਰਤਿੱਗਯਾ ਪੂਰਣ ਦੀ ਜ਼ਿਮੇਂਵਾਰੀ ਕੋਈ ਅਰਥ ਰਖਦੀ ਹੈ ?

ਨਾਸਵੰਤ ਸਮਝਣਾ ਹੋਰ ਗਲ ਹੈ, ਕਿਉਂਕਿ ਕੀ ਆਸਤਕ, ਕੀ ਨਾਸਤਕ, ਤੇ ਕੀ ਸਾਇੰਸਦਾਨ, ਸਾਰੇ ਸ੍ਰਿਸ਼ਟੀ ਦੀਆਂ ਸ਼ਕਲਾਂ ਨੂੰ ਨਾਸਵੰਤ ਸਮਝਦੇ ਹਨ, ਭਾਵੇਂ ਇਹ ਸਾਰੇ ਸ੍ਰਿਸ਼ਟੀ ਨੂੰ ਸਦੀਵੀ ਮੰਨਦੇ ਹਨ। ਸ੍ਰਿਸ਼ਟੀ ਦਾ ਮਾਦਾ ਅਨਾਦੀ ਹੈ, ਇਸਦੀਆਂ ਸ਼ਕਲਾਂ ਛਿਨ ਭੰਗਰ ਹਨ। ਪਰ ਸਦੀ ਅਧੀ ਸਦੀ ਦੀ ਛਿਨ, ਮਾਨੁਖੀ ਤੋਲ ਨਾਪ ਵਿਚ ਚੋਖੀ ਲੰਮੀ ਛਿਨ ਹੈ, ਜਿਸ ਵਿਚੋਂ ਪਲ ਭਰ ਵਿਚ ਨਹੀਂ ਲੰਘਿਆ ਜਾ ਸਕਦਾ।

ਪਰ ਇਸ ਮਾਦੇ ਨੂੰ ਕੋਈ ਜੀਵ ਸੁਫ਼ਨਾ ਨਹੀਂ ਸਮਝ ਸਕਦਾ, ਨਾ ਇਹ ਕਥਨ ਕਿਸੇ ਭੀ ਸ਼ਕਲ ਵਿਚ ਠੀਕ ਆਖਿਆ ਜਾ ਸਕਦਾ ਹੈ, ਕਿ ਕੋਈ ਸਮੇਂ ਨਾਲ ਨਾਪੀ ਮਿਣੀ ਜਾਣ ਵਾਲੀ ਅਵਸਥਾ ਅਗੰਮੀ ਤੇ ਸਦੀਵੀ ਜੀਵਨ ਨਾਲੋਂ ਅਡਰੀ ਕੀਤੀ ਜਾ ਸਕਦੀ ਹੈ। ਸਾਡਾ ਇਹ ਸ਼ਖ਼ਸੀ ਜੀਵਨ ਇਕੋ ਹੀ ਜੀਵਨ ਹੈ, ਜਾਂ ਅਮੁਕ

ਜੀਵਨ ਦਾ ਇਕ ਭਾਗ ਹੈ, ਇਸ ਉਤੇ ਦੋ ਰਾਵਾਂ ਹੋ ਸਕਦੀਆਂ ਹਨ, ਤੇ ਜਿਹੋ ਜਿਹੀ ਕਿਸੇ ਦੇ ਖ਼ਿਆਲਾਂ ਦੀ ਬਣਤਰ ਹੋਵੇ, ਉਹੋ ਜਿਹਾ ਉਸ ਦਾ ਝੁਕਾਉ ਹੋ ਜਾਏਗਾ । ਪਰ ਇਸ ਗਲ ਤੋਂ ਵਿਚਾਰ ਕਰਨ ਵਾਲੀ ਬੁੱਧੀ ਇਨਕਾਰ ਨਹੀਂ ਕਰ ਸਕਦੀ ਕਿ ਸਾਡਾ ਇਹ ਜੀਵਨ, ਲੰਮਾ ਜਾਂ ਛੋਟਾ, ਸੁਫ਼ਨਾ ਨਹੀਂ, ਅਸਲੀ ਜੀਵਨ ਜਾਂ ਅਸਲੀ ਜੀਵਨ ਦਾ ਇਕ ਅਤਿ ਜ਼ਰੂਰੀ ਭਾਗ ਹੈ। ਅਤਿ ਜ਼ਰੂਰੀ ਇਸ ਲਈ ਕਿ ਅਸੀਂ ਨਾ ਇਸ ਤੋਂ ਪਹਿਲੇ ਤੇ ਨਾ ਇਸ ਤੋਂ ਬਾਅਦ ਦੇ ਸਮੇਂ ਦਾ ਕੋਈ ਗਿਆਨ ਰਖਦੇ ਹਾਂ। ਸਾਡੇ ਕਈਆਂ ਦਾ ਅਨੁਮਾਨ ਹੈ ਕਿ ਕੁਝ ਪਿਛੇ ਸੀ ਤੇ ਕੁਝ ਅਗੋਂ ਹੋਵੇਗਾ, ਪਰ ਵਰਤਮਾਨ ਸਾਡੇ ਸਭਨਾਂ ਲਈ ਇਹੋ ਜਿਹੀ ਅਸਲੀਅਤ ਹੈ ਕਿ ਸਾਡੇ ਵਿਚੋਂ ਕੋਈ ਭੀ ਅਮਲਾਂ ਵਿਚ ਇਸ ਤੋਂ ਇਨਕਾਰ ਨਹੀਂ ਕਰ ਸਕਿਆ । ਇਹ ਗੱਲ ਬੇ ਅਰਥ ਹੈ, ਕਿ ਅਸੀਂ ਬਦਲੇ ਭੀ ਲਈਏ, ਧਨ ਦੀ ਚਿੰਤਾ ਭੀ ਕਰੀਏ, ਮੁਖ਼ਾਲਿਫ਼ਾਂ ਨਾਲ ਨਫ਼ਰਤ ਭੀ ਕਰੀਏ, ਉਹਨਾਂ ਨੂੰ ਬਰਬਾਦ ਕਰਨ ਦਾ ਹਰ ਵਸੀਲਾ ਭੀ ਵਰਤੀਏ, ਸੰਤਾਨ ਮੰਗੀਏ, ਤੇ ਇਸ ਸੁਫਨੇ ਜਿਹੀ ਨਿਰਮੂਲ ਦੁਨੀਆਂ ਨੂੰ ਠੀਕ ਕਰਨ ਲਈ ਕਸ਼ਟ ਸਹਾਰ ਕੇ ਉਪਦੇਸ਼ ਵੀ ਕਰੀਏ – ਪਰ ਨਾਲ ਹੀ ਇਸ ਨੂੰ ਸੁਫਨਾ ਵੀ ਆਖੀ ਚਲੇ ਜਾਈਏ। ਤੇ ਜਿਹੜਾ ਕੋਈ ਇਤਕਾਦ ਤੇ ਅਮਲ ਇਕ-ਸੁਰ ਕਰਨ ਲਈ ਇਸ ਜੀਵਨ ਨੂੰ ਜ਼ਿਮੇਵਾਰੀ ਨਾਲ ਜੀਉਣ ਦੀ ਸਲਾਹ ਦੇਵੇ ਉਸ ਨੂੰ ਧਰਮ ਦਾ ਵਿਰੋਧੀ ਆਖ ਕੇ ਜੀਵਨ ਵਿਚੋਂ ਕੱਢ ਦੇਣ ਦੀ ਇੱਛਾ ਕਰੀਏ ।

ਜੇ ਸਚ ਮੁਚ ਹੀ ਜੀਵਨ ਸੁਫ਼ਨਾ ਹੈ, ਤਾਂ ਉਪਰੋਕਤ ਕਮੇਟੀ ਦਾ ਐਲਾਨ ਵੀ ਸੁਫਨੇ ਵਰਗੀ ਘਟਨਾ ਨਹੀ ? ਕੀ ਸੁਫ਼ਨੇ ਵਿਚ ਆਪਣੇ ਵਿਰੁਧ ਖ਼ਿਆਲ ਪ੍ਰਗਟ ਕਰਨ ਵਾਲਿਆਂ ਨੂੰ ਅਸੀਂ ਜਾਗ ਕੇ ਉਲਾਂਭਾ ਦੇਂਦੇ ਹਾਂ ? ਜੇ ਸਚ ਮੁਚ ਇਹ ਜੀਵਨ ਸੁਫ਼ਨਾ ਹੀ ਮੰਨਿਆਂ ਜਾਂਦਾ ਹੁੰਦਾ ਤਾਂ ਪ੍ਰੀਤ-ਲੜੀ ਦੀ 'ਨਾਸਤਕਤਾ',

ਜਿਸ ਉਤੇ ਇਸ ਤਰ੍ਹਾਂ ਨਾਰਾਜ਼ ਹੋਣ ਦੀ ਲੋੜ ਮਜ਼੍ਹਬੀ ਭਰਾਵਾਂ ਨੂੰ ਮਹਿਸੂਸ ਹੋ ਰਹੀ ਹੈ, ਭੀ ਸੁਫ਼ਨੇ ਦੀ ਇਕ ਝਾਤੀ ਸਮਝ ਕੇ ਭੁਲਾਈ ਜਾ ਸਕਦੀ। ਸੁਫ਼ਨੇ ਵਿਚ ਨਾ ਤੇ ਬੁਨਿਆਦੀ ਫ਼ਰਕ ਦੀ ਕੋਈ ਚਿੰਤਾ ਹੋਣੀ ਚਾਹਦੀ ਹੈ, ਤੇ ਨਾ ਉਪਰਲੇ ਫ਼ਰਕਾਂ ਦੀ। ਸਾਡਾ ਤਜਰਬਾ ਹੈ ਕਿ ਅਸੀਂ ਸੁਫ਼ਨੇ ਦੀ ਡਰਾਉਣੀ ਜਾਂ ਸੁਹਣੀ ਝਾਤੀ ਤੋਂ ਓਨਾਂ ਚਿਰ ਹੀ ਭੈ ਭੀਤ ਜਾਂ ਖੀਵੇ ਰਹਿੰਦੇ ਹਾਂ, ਜਿੰਨਾਂ ਚਿਰ ਸਾਨੂੰ ਉਸ ਦੇ ਸੁਫ਼ਨਾ ਹੋਣ ਦਾ ਗਿਆਨ ਨਹੀਂ ਹੁੰਦਾ, ਜਦੋਂ ਅੱਖਾਂ ਖੁਲ੍ਹਦੀਆਂ ਹਨ, ਹਿਰਖ ਸੋਗ ਦੋਵੇਂ ਬੇ-ਅਰਥ ਹੋ ਜਾਂਦੇ ਹਨ।

ਕੀ ਜਿਨ੍ਹਾਂ ਵੀਰਾਂ ਨੂੰ ਮਜ਼੍ਹਬੀ ਤੌਰ ਤੇ ਇਸ ਗਲ ਦਾ ਭਰੋਸਾ ਹੋ ਗਿਆ ਹੈ, ਕਿ ਇਹ ਦੁਨੀਆਂ ਸੁਫ਼ਨਾਂ ਹੈ – ਉਨ੍ਹਾਂ ਦੀਆਂ ਨਜ਼ਰਾਂ ਵਿਚ ਪ੍ਰੀਤ ਲੜੀ ਦਾ ਫ਼ਿਲਸਫ਼ਾ ਉਡਾ ਹੀ ਮਾਸੂਮ ਤੇ ਬੇ-ਨੁਕਸਾਨ ਨਹੀਂ ਲਭਣਾ ਚਾਹੀਦਾ, ਜੇਡਾ ਸੁਫ਼ਨੇ ਦਾ ਕੋਈ ਦਿਓ ਭੂਤ ?

## ਖ਼ਿਆਲਾਂ ਦੀ ਦਰੁਸਤੀ

ਉਪਰਲੀਆਂ ਸਤਰਾਂ ਰਾਹੀਂ ਮੈਂ ਆਪਣੇ ਵਿਚਾਰਵਾਨ ਪਾਠਕਾਂ ਨੂੰ ਖ਼ਿਆਲਾਂ ਦੇ ਅਸਲੀ ਅਰਥਾਂ ਤਕ ਪਹੁੰਚਣ ਦੀ ਤਾਕੀਦ ਕਰਨਾ ਚਾਹੁੰਦਾ ਹਾਂ। ਖ਼ਿਆਲ ਦੀ ਦਰੁਸਤੀ ਉਤੇ ਅਮਲਾਂ ਦੀ ਦਰੁਸਤੀ ਨਿਰਭਰ ਹੈ। ਜਿਥੇ ਭੀ ਅਮਲ ਗ਼ਲਤ ਹਨ, ਉਥੇ ਖ਼ਿਆਲ ਗ਼ਲਤ ਹੋਵੇਗਾ। ਸਾਡੀਆਂ ਸਾਰੀਆਂ ਕਮਜ਼ੋਰੀਆਂ, ਸਾਰੀਆਂ ਨਾਕਾਮਯਾਬੀਆਂ ਦਾ ਮੂਲ ਕਾਰਨ ਖ਼ਿਆਲਾਂ ਦੀ ਕਮਜ਼ੋਰੀ ਜਾਂ ਖ਼ਿਆਲਾਂ ਦੀ ਗ਼ਲਤੀ ਹੁੰਦੀ ਹੈ। ਖ਼ਿਆਲਾਂ ਨੂੰ ਕਦੇ ਭੀ ਬੇਤਰਤੀਬ ਨਾ ਰਹਿਣ ਦਿਓ। ਜਿਸ ਦਾ ਖ਼ਿਆਲ ਬੇ ਤਰਤੀਬ ਹੈ ਉਸ ਦਾ ਘਰ, ਉਸਦੀ ਰਹਿਣੀ, ਬਹਿਣੀ, ਕਹਿਣੀ, ਸਭ ਬੇ-ਤਰਤੀਬ ਹੋਣਗੇ।

ਆਪਣੇ ਨਿਕੇ ਤੋਂ ਨਿਕੇ ਖ਼ਿਆਲ ਨੂੰ ਵਿਚਾਰ ਕੇ ਅਮਲ ਤੇ

ਇਤਕਾਦ ਨੂੰ ਇਕ-ਸੁਰ ਰਖੋ। ਜਿਹੜੇ ਲੋਕ ਇਸ ਵਿਚਾਰ ਦੀ ਆਦਤ ਨਹੀਂ ਪਾਂਦੇ, ਉਹਨਾਂ ਦੇ ਦਿਮਾਗ਼ਾਂ ਵਿਚ ਅਨੇਕਾਂ ਖ਼ਿਆਲ ਇਹੋ ਜਿਹੇ ਟਿਕੇ ਰਹਿੰਦੇ ਹਨ, ਜਿਨ੍ਹਾਂ ਉਤੇ ਉਹਨਾਂ ਕਦੇ ਅਮਲ ਨਹੀਂ ਕੀਤਾ ਹੁੰਦਾ। ਜਿਹੜਾ ਖ਼ਿਆਲ ਅਮਲ ਦੇ ਕਾਬਲ ਨਹੀਂ, ਉਹ ਉਸ ਸਮਾਨ ਵਾਂਗ ਹੈ, ਜਿਸ ਦੀ ਸਾਨੂੰ ਕਦੇ ਲੋੜ ਨਹੀਂ ਪੈਣੀ, ਪਰ ਜਿਹੜਾ ਸਾਡੇ ਘਰ ਵਿਚ ਬਹੁਤ ਸਾਰੀ ਥਾਂ ਮੱਲੀ ਰਖਦਾ ਹੈ, ਤੇ ਹਰ ਘੜੀ ਦੀ ਰੁਕਾਵਟ ਤੇ ਸਾਂਭ ਬਣਿਆ ਰਹਿੰਦਾ ਹੈ।

ਜਦੋਂ ਵੀ ਕਦੇ ਵੇਖੋ ਕਿ ਕਿਸੇ ਸਾਡੇ ਖ਼ਿਆਲ ਵਿਚੋਂ ਅਮਲ ਦੀ ਪ੍ਰੇਰਨਾ ਮੁਕ ਗਈ ਹੈ, ਉਸੇ ਵੇਲੇ ਉਸ ਨੂੰ ਦਿਮਾਗ਼ ਵਿਚੋਂ ਕੱਢ ਦਿਓ।

ਜੇ ਤੁਸੀਂ ਰੋਜ਼ਾਨਾ ਸਚ ਬੋਲਣ ਦਾ ਜਤਨ ਕਰਨ ਲਈ ਪ੍ਰੇਰੇ ਜਾ ਰਹੇ ਹੋ, ਸਾਥੀਆਂ ਨੂੰ ਸੁਖ ਪਹੁੰਚਾ ਕੇ, ਪਿਆਰ ਕਰ ਕੇ ਖ਼ੁਸ਼ ਹੋਣੋਂ ਆਪਣੇ ਆਪ ਨੂੰ ਰੋਕ ਨਹੀਂ ਸਕਦੇ, ਜਿਹੜਾ ਕੰਮ ਹਥ ਵਿਚ ਲੈਂਦੇ ਹੋ ਉਸ ਨੂੰ ਕਾਮਯਾਬ ਕਰਨ ਲਈ ਜਿੰਦ ਜਾਨ ਲੜਾਣ ਲਈ, (ਬਾਵਜੂਦ ਸੰਸਾਰ ਨੂੰ ਭੁਲੇਖਾ ਤੇ ਸੁਫ਼ਨਾ ਦਰਸਾਨ ਵਾਲੇ ਮਜ਼੍ਹਬੀ ਉਪਦੇਸ਼ਾਂ ਦੇ) ਤਿਆਰ ਹੋ ਜਾਂਦੇ ਹੋ, ਤਾਂ ਇਸ ਖ਼ਿਆਲ ਨੂੰ ਆਪਣਾ ਇਤਕਾਦ ਸਮਝਣਾ ਆਪਣੇ ਆਪ ਨੂੰ ਧੋਖੇ ਵਿਚ ਰਖਣਾ ਹੈ ਕਿ ਦੁਨੀਆਂ ਮਾਇਆ ਰੂਪ ਹੈ ਤੇ ਇਹ ਜੀਵਨ ਸੁਫ਼ਨਾ ਹੈ, ਜਾਂ ਛਿੱਨ ਭੰਗਰ ਚਮਤਕਾਰਾ ਹੈ, ਜਿਸ ਵਿਚੋਂ ਪਲ ਭਲ ਵਿਚ ਲੰਘ ਕੇ ਅਸਲ ਠਿਕਾਣੇ ਪੁਜਣਾ ਹੈ।

ਜੀਵਨ ਸਮੇਂ ਇਕ ਦਾ ਟੁਕੜਾ ਹੈ। ਸਮਾਂ ਕੋਈ ਅਜੇਹੀ ਥਾਂ ਨਹੀਂ ਜਿਥੇ ਅਪੜਕੇ ਵਾਟ ਮੁਕ ਜਾਏਗੀ – ਸਮਾਂ ਇਕ ਅਮੁਕ ਰਵਾਨੀ ਹੈ। ਜਾਂ ਤੇ ਇਹ ਸ਼ਖ਼ਸੀ ਜੀਵਨ ਮੁਕ ਜਾਏਗਾ, ਜਿਸ ਤਰ੍ਹਾਂ ਕਿ ਮੇਰਾ ਯਕੀਨ ਹੈ, ਕਿਉਂਕਿ ਸ਼ਖ਼ਸੀ ਜੀਵਨ ਨੂੰ ਮੈਂ ਅਮੁਕ ਹੋਣੀ ਦੀ ਇਕ ਸ਼ਕਲ ਸਮਝਦਾ ਹਾਂ, ਤੇ ਸ਼ਕਲਾਂ ਨਾਸਵੰਤ ਹਨ, ਤੇ ਜਾਂ ਇਹ ਜੀਵਨ ਸਦੀਵੀ ਹੈ, ਜੀਕਰ ਮਜ਼੍ਹਬੀ ਸ਼ਬਦਾਂ ਵਿਚ ਬਿਆਨ ਕੀਤਾ

ਜਾਂਦਾ ਹੈ। ਜੇ ਇਹ ਸਦੀਵੀ ਹੈ ਤਾਂ ਇਸ ਦਾ ਕੋਈ ਅਸਲੀ ਟਿਕਾਣਾ ਨਹੀਂ ਹੋ ਸਕਦਾ, ਕਿਉਂਕਿ ਸਦੀਵੀ ਜੀਵਨ ਸਮੇਂ ਦੀ ਰਵਾਨੀ ਵਿਚ ਸਦਾ ਜੀਵੇ ਜਾਣ ਲਈ ਮਜਬੂਰ ਰਹੇਗਾ। ਸਦਾ ਜੀਉਣ ਵਾਲੇ ਦਾ ਕੋਈ ਠਿਕਾਣਾ ਜਾਂ ਮੰਜ਼ਲ ਨਹੀਂ। ਜਿਸ ਵਾਟ ਉਤੇ ਤੁਰਿਆ ਜਾ ਰਿਹਾ ਹੈ, ਓਹੀ ਉਸ ਦਾ ਵਰਤਮਾਨ ਤੇ ਅਸਲੀ ਜੀਵਨ ਹੈ।

ਜੇ ਮੇਰੇ ਪਾਠਕ ਗੰਭੀਰ ਹੋ ਕੇ ਇਸ ਨੂੰ ਵਿਚਾਰਨਗੇ ਤਾਂ ਉਹਨਾਂ ਨੂੰ ਸ਼ਖ਼ਸੀ ਜੀਵਨ ਦੇ ਮੁਕਣ ਤੋਂ ਜਿਹੜਾ ਮੇਰਾ ਭਾਵ ਹੈ ਸਮਝ ਆ ਜਾਇਗਾ।

ਮੈਂ ਦੋ ਗੱਲਾਂ ਪਾਠਕਾਂ ਦੇ ਸਾਹਮਣੇ ਸਪਸ਼ਟ ਕਰਨਾ ਚਾਹੁੰਦਾ ਹਾਂ। ਇਕ ਇਹ ਕਿ ਹਰੇਕ ਘੜੀ ਅਮੁਕ ਸਮੇਂ ਦਾ ਭਾਗ ਹੈ – ਮਾਇਆ ਨਹੀਂ, ਨਾ ਸੁਫਨਾ ਹੈ। ਇਸ ਲਈ ਇਹ ਜੀਵਨ ਉਤਾ ਹੀ ਸਤਕਾਰ ਯੋਗ ਹੈ, ਜੇਡਾ ਕੋਈ ਹੋਰ ਜੀਵਨ, ਜਿਹੜਾ ਅਗੋਂ ਆਵੇਗਾ, ਜਾਂ ਜਿਹੜਾ ਬੀਤ ਚੁਕਾ ਹੈ। ਬੀਤ ਚੁਕੇ ਦਾ ਸਾਨੂੰ ਪਤਾ ਨਹੀਂ, ਅਗੋਂ ਆਉਣ ਵਾਲੇ ਦਾ ਸਤਕਾਰ, ਜਦੋਂ ਉਹ ਆਵੇਗਾ, ਅਸੀਂ ਆਪੇ ਕਰ ਲਵਾਂਗੇ – ਪਰ ਵਰਤਮਾਨ ਦਾ ਸਤਕਾਰ ਕੀਤੇ ਬਿਨਾਂ ਅਸੀਂ ਵਰਤਮਾਨ ਤੋਂ ਪੂਰਾ ਲਾਭ ਨਹੀਂ ਉਠਾ ਸਕਾਂਗੇ, ਤੇ ਇਹੀ ਲਾਭ ਕਿਸੇ ਅਗਲੇ ਲਾਭ ਦੀ ਨੀਂਹ ਬਣ ਸਕਦਾ ਹੈ।

ਫੇਰ ਦੁਹਰਾਣਾ ਚਾਹੁੰਦਾ ਹਾਂ ਕਿ ਪੰਜਾਹ ਜਾਂ ਸੌ ਵਰ੍ਹੇ ਤਾਂ ਕਿਤੇ ਰਹੇ, ਅਸੀਂ ਇਕ ਪਲ ਨੂੰ ਵੀ ਮਾਇਆ ਜਾਂ ਸੁਫਨਾ ਸਮਝਕੇ ਸਦੀਵੀ ਸਮੇਂ ਨਾਲੋਂ ਨਖੇੜ ਨਹੀਂ ਸਕਦੇ। ਹਰੇਕ ਘੜੀ, ਹਰੇਕ ਪਲ ਅਸਲੀ ਹੈ, ਸੱਚਾ ਹੈ, ਤੇ ਹੋਣੀ ਨਾਲ ਨਿੱਗਰ ਹੈ।

ਦੂਜੀ ਗਲ ਇਹ, ਕਿ ਜਦੋਂ ਮੈਂ ਮੌਤ ਦੇ ਨਾਲ ਇਸ ਜੀਵਨ ਦਾ ਅੰਤ ਹੋਣਾ ਕਹਿੰਦਾ ਹਾਂ ਤਾਂ ਮੇਰਾ ਭਾਵ (ਅਰਥਾਤ ਇਕ ਵਿਸ਼ੇਸ਼ ਵਿਆਕਤੀ ਦਾ) ਮਨੁਖ ਦੇ ਸ਼ਖ਼ਸੀ ਜੀਵਨ ਤੋਂ ਹੈ। ਜੀਵਨ ਅਮੁਕ ਤੇ ਸਦੀਵੀ ਪਿਆ ਹੋਵੇ, ਮੇਰਾ ਸਰੋਕਾਰ ਇਸ ਸ਼ਖ਼ਸੀ ਜੀਵਨ ਨਾਲ

ਹੈ, ਸ਼ਖ਼ਸੀ ਜੀਵਨ ਦੀ ਚੇਤੰਨਤਾ ਨਾਲ ਹੈ, ਇਸ ਦੀਆਂ ਯਾਦਾਂ ਤੇ ਜ਼ਿਮੇਂਵਾਰੀਆਂ ਨਾਲ ਹੈ, ਇਹੀ ਮੇਰੀਆਂ ਪ੍ਰੇਰਨਾਂ ਹਨ, ਇਹੀ ਮੇਰੇ ਅਮਲਾਂ ਦਾ ਆਧਾਰ ਹਨ। ਜਨਮ ਤੋਂ ਪਹਿਲੋਂ ਹੁੰਦਾ ਹੋਵੇ ਮੇਰਾ ਕੋਈ ਜੀਵਨ, ਪਰ ਮੇਰੀ ਵਰਤਮਾਨ ਸ਼ਖ਼ਸੀਅਤ ਮੇਰੀ ਇਸ ਜਨਮ ਦੀ ਕ੍ਰਿਤ ਹੈ। ਵਿਰਾਸਤ (heridity) ਰੁਚੀਆਂ, ਝੁਕਾਵਾਂ ਬਾਬਤ ਜੋ ਕੁਝ ਵੀ ਪਿਆ ਕੋਈ ਆਖੇ, ਮੈਨੂੰ ਇਸ ਵਿਚ ਕੋਈ ਸੰਦੇਹ ਨਹੀਂ ਕਿ ਆਪਣੇ ਵਿਚ ਜਿਸ ਕਾਸੇ ਦਾ ਵੀ ਮੈਨੂੰ ਮਾਨ ਹੈ, ਜਿਸ ਕਾਸੇ ਦੀ ਵੀ ਖ਼ੁਸ਼ੀ ਜਾਂ ਕਿਸ ਕਾਸੇ ਦੀ ਵੀ ਚਿੰਤਾ ਜਾਂ ਡਰ ਹੈ, ਉਹ ਸਭ ਕੁਝ ਮੇਰੇ ਇਸ ਜਨਮ ਵਿਚ ਉਪਜਿਆ ਹੈ। ਪਹਿਲੇ ਤਿੰਨ ਜਾਂ ਚਾਰ ਸਾਲਾਂ ਨੂੰ ਛਡ ਕੇ ਮੈਂ ਆਪਣੀ ਜੀਵਨ ਉਸਾਰੀ ਦੀ ਇੱਟ ਇੱਟ ਤੋਂ ਜਾਣੂ ਹਾਂ, ਇਹ ਸਾਰੀਆਂ ਇੱਟਾਂ ਮੈਂ ਆਪ ਲਾਈਆਂ ਹਨ। ਕਈ ਵਾਰੀ ਪੁਟੀਆਂ, ਕਈ ਵਾਰੀ ਭੰਨੀਆਂ, ਤੇ ਮੜ ਜੋੜੀਆਂ ਹਨ। ਮੇਰੀ ਸਾਰੀ ਸ਼ਖ਼ਸੀਅਤ ਵਿਚ ਇਕ ਵੀ ਚੀਜ਼ ਐਸੀ ਨਹੀਂ ਜਿਸਦਾ ਮੈਨੂੰ ਪਤਾਂ ਨਾ ਹੋਵੇ ਕਿ ਇਹ ਕਦੋਂ ਮੇਰਾ ਭਾਗ ਬਣੀ ਸੀ!

ਮੇਰਾ ਯਕੀਨ ਹੈ ਕਿ ਮੇਰੀ ਇਹ ਸ਼ਖ਼ਸੀਅਤ, ਚੰਗੀ ਮਾੜੀ, ਕੁਦਰਤ ਦੀਆਂ ਤਾਕਤਾਂ ਦੀ ਮਦਦ ਨਾਲ ਉਨੇ ਹੀ ਵਰ੍ਹਿਆਂ ਵਿਚ ਬਣਾਈ ਗਈ ਹੈ, ਜਿੰਨੀ ਮੇਰੀ ਉਮਰ ਹੈ, ਤੇ ਇਹ ਸ਼ਖ਼ਸੀਅਤ ਮੇਰੀ ਮੌਤ ਤੋਂ ਬਾਅਦ ਕਾਇਮ ਨਹੀਂ ਰਹਿ ਸਕਦੀ, ਜੀਕਰ ਪਿਛਲੀ ਕਿਸੇ ਸ਼ਖ਼ਸੀਅਤ ਦਾ ਮੈਨੂੰ ਕੋਈ ਗਿਆਨ ਨਹੀਂ।

ਇਹ ਮੇਰੀ ਉਮਰ ਅਮੁਕ ਸਮੇਂ ਦਾ ਅਸਲੀ ਤੇ ਨਿੱਗਰ ਭਾਗ ਹੈ, ਤੇ ਉੱਨੀ ਹੀ ਜ਼ਿਮੇਵਾਰੀ ਨਾਲ ਜੀਵਿਆ ਜਾਣਾ ਚਾਹੀਦਾ ਹੈ ਜਿੰਨੀ ਨਾਲ ਕੋਈ ਹੋਰ ਭਾਗ।

ਇਸ ਲਈ ਮੈਂ ਇਹ ਨਿਰਨਾ ਕੀਤਾ ਹੈ, ਕਿ ਮੈਂ ਇਸ ਆਪਣੇ ਜੀਵਨ ਨੂੰ ਹਰਗਿਜ਼ ਸੁਫਨਾ ਨਹੀਂ ਸਮਝਾਂਗਾ, ਮਾਇਆ ਦਾ ਛਿਨ-ਭੰਗਰ ਪਰਛਾਵਾਂ ਜਾਂ ਮ੍ਰਿਗ-ਜਲੀ ਆਖ ਕੇ ਨਹੀਂ ਛੁਟਿਆਵਾਂਗਾ।

ਮਜ਼ਹਬੀ ਲੋਕ ਮਨੁਖ ਨੂੰ ਦੋ ਭਾਗਾਂ ਵਿਚ ਵੰਡਦੇ ਹਨ, ਇਕ ਉਹ ਜਿਹੜਾ ਅਨਾਦੀ ਤੇ ਅਮਰ ਹੈ, ਤੇ ਦੂਜਾ ਉਹ ਜਿਹੜਾ "ਮੈਂ—ਮੇਰੀ" ਆਖ ਕੇ ਬੋਲਦਾ ਹੈ। ਮੇਰੇ ਅਨਾਦੀ ਭਾਗ ਨਾਲ ਜਿਸਦਾ ਜੀ ਚਾਹੇ ਵਰਤਣ ਵਿਹਾਰ ਪਿਆ ਕਰੇ, ਪਰ ਮੈਂ ਏਸ ਭਾਗ ਨੂੰ ਕਦੇ ਨਹੀਂ ਛੋੜਿਆ, ਨਾ ਆਪਣੇ ਕਿਸੇ ਇਕਰਾਰ ਨਾਮੇ, ਜਾਂ ਰਜਿਸਟਰੀ ਉਤੇ ਅਨਾਦੀ ਭਾਗ ਦੇ ਕਦੇ ਦਸਤਖ਼ਤ ਕਰਾਏ ਹਨ। ਦੁਨੀਆਂ ਦੀ ਸਭ ਵਰਤੋਂ-ਵਿਹਾਰ ਮੈਂ, (ਇਹ ਨਾਸਵੰਤ ਵਿਅਕਤੀ) ਆਪ ਕਰਦਾ ਹਾਂ, ਤੇ ਆਪਣੇ ਹਰੇਕ ਇਕਰਾਰ ਦੀ ਪਾਲਨਾ ਕਰਨ ਲਈ ਮੌਤ ਤੋਂ ਪਹਿਲਾਂ ਪਹਿਲਾਂ ਜ਼ਿਮੇਂਵਾਰ ਹਾਂ।

ਹਰ ਕੋਈ ਆਪਣੇ ਸੁਖ ਤੇ ਤਸੱਲੀ ਨੂੰ ਆਪਣਾ ਨਿਸ਼ਾਨਾ ਬਣਾਂਦਾ ਹੈ। ਜਿਹੜੇ ਲੋਕ ਮਨੁਖ ਦੀ ਅਨਾਦੀ ਵਿਅਕਤੀ ਨਾਲ ਵਰਤ ਵਿਹਾਰ ਕਰਦੇ ਹਨ, ਉਹ ਆਖ ਸਕਦੇ ਹਨ ਕਿ ਅਗੰਮੀ ਜੀਵਨ ਕੋਈ ਹੋਰ ਹੈ ਤੇ ਉਹ ਉਸ ਜੀਵਨ ਦੇ ਸੁੱਖਾਂ ਦੀ ਇੱਛਾ ਰਖ ਸਕਦੇ ਹਨ, ਤੇ ਇਸ ਜੀਵਨ ਨੂੰ ਬੇ-ਆਰਾਮ, ਬੇ ਹੁਸਨ, ਬੇ-ਖੇੜਾ ਵੇਖਲਾ ਗਵਾਰਾ ਕਰ ਸਕਦੇ ਹਨ। ਪਰ ਮੈਂ (ਨਾਸਵੰਤ ਗੁਰਬਖ਼ਸ਼ ਸਿੰਘ) ਹਥਲੀਆਂ ਘੜੀਆਂ ਨੂੰ ਆਪਣਾ ਮੌਕਾ ਸਮਝਦਾ ਹਾਂ, ਤੇ ਇਕ ਇਕ ਘੜੀ ਵਿਚੋਂ ਜੋ ਕੁਝ ਨਚੋੜਿਆ ਜਾ ਸਕਦਾ ਹੈ, ਨਚੋੜ ਕੇ ਆਪਣਾ ਸਮਾ ਜਿੱਡਾ ਸੁਹਣਾ ਹੋ ਸਕੇ ਬਿਤਾ ਕੇ, ਨਾ ਸਮਝੀ ਜਾ ਸਕਣ ਵਾਲੀ ਵਿਸ਼ਾਲ ਸ਼ਕਤੀ ਦੇ ਸ਼ੁਕਰੀਏ ਨਾਲ ਭਰਪੂਰ, ਮੁਕ ਜਾਣਾ ਆਪਣੀ ਸ਼ਖ਼ਸੀਅਤ ਦਾ ਪੂਰੇ ਹੋ ਜਾਣਾ ਖ਼ਿਆਲ ਕਰਦਾ ਹਾਂ।

ਮਾਨੁਖ ਜਨਮ ਦੁਰਲੱਭ ਹੈ ਹੋਤ ਨਾ ਬਾਰੰਬਾਰ। ਜਿਉਂ ਬਨ
ਫਲ ਫੁਲ ਪਾਕੇ ਭੋਇ ਗਿਰੇ ਬਹੁੜ ਨਾ ਲਾਗੇ ਡਾਰ।"

ਇਹ ਦੂਜੀ ਗਲ ਸੀ ਜਿਹੜੀ ਮੈਂ ਸਪਸ਼ਟ ਕਰਨਾ ਚਾਹੁੰਦਾ ਸਾਂ ਕਿ ਹੱਥਲੀ ਪੂਣੀ ਨੂੰ ਕੱਤਣ ਸਮੇਂ ਜਿਹੜਾ ਕੱਤਣ ਵਾਲਾ ਕਤੀਂਦੀ ਤੰਦ ਦੀ ਥਾਂ ਅੱਗੋਂ ਕਦੇ ਉਣੇ ਜਾਣ ਵਾਲੇ ਖੇਸ ਉਤੇ ਲੰਮੇ ਪੈਣ ਦੇ

ਸੁਫਨੇ ਵਿਚ ਮਗਨ ਹੁੰਦਾ ਹੈ, ਉਸ ਦੀ ਤੰਦ ਬਾਰ ਬਾਰ ਟੁਟੇਗੀ, ਤੇ ਹੱਥਲੇ ਕੰਮ ਦਾ ਬਾਰ ਬਾਰ ਚੇਤਾ ਕਰਾਏਗੀ। ਤੇ ਜੇ ਕਿਸੇ ਮੂਰਖ ਕੱਤਣ ਵਾਲੇ ਦੀ ਸੁਰਤੀ ਇਹਨਾਂ ਚੇਤਾਵਨੀਆਂ ਨਾਲ ਭੀ ਨਹੀਂ ਮੁੜ ਸਕਦੀ ਤਾਂ ਉਸਨੂੰ ਓੜਕ ਪੂਣੀਆਂ ਸਾਂਭ ਕੇ ਚਰਖ਼ਾ ਚੁਕਣਾ ਪਵੇਗਾ। ਉਸ ਦੇ ਕਿਆਸੀ ਬਿਸਤ੍ਰੇ ਉਤੇ ਭਾਵੇਂ ਸੁਹਣੀਆਂ ਡੱਬੀਆਂ ਵਾਲਾ ਖੇਸ ਵਿਛਿਆ ਜਾਪੇ, ਪਰ ਉਸ ਦਾ ਛਿੱਕੂ ਖ਼ਾਲੀ ਭਾਂ ਭਾਂ ਕਰਦਾ ਰਹੇਗਾ।

ਮੈਂ ਹੱਥਲੀ ਪੂਣੀ ਬੜੇ ਧਿਆਨ ਨਾਲ ਕੱਤਣ ਦੀ ਸਿਫ਼ਾਰਸ਼ ਕਰਦਾ ਹਾਂ। ਹੱਥਲੇ ਜੀਵਨ ਨੂੰ ਸੁਫਨਾ ਸਮਝਕੇ, ਕਿਆਸੀ ਜੀਵਨ ਦਾ ਸੁਫਨਾ ਵੇਖਣਾ, ਸੁਫਨਿਆਂ ਦਾ ਇਸ਼ਕ ਆਖਿਆ ਜਾ ਸਕਦਾ ਹੈ, ਪਰ ਜਿਹੜਾ ਕੋਈ ਆਪਣੇ ਹੱਥਲੇ ਕੰਮ ਨੂੰ ਚੰਗੀ ਤਰ੍ਹਾਂ ਤੇ ਪੂਰੇ ਦਿਲ ਨਾਲ ਕਰਨ ਦੀ ਤਸੱਲੀ ਪ੍ਰਾਪਤ ਕਰਦਾ ਹੈ, ਉਹ ਸੁਫਨਾ ਨਹੀਂ ਵੇਖ ਰਿਹਾ. ਉਹ ਸਚੀ ਮੁਚੀ ਜੀਉ ਰਿਹਾ ਹੈ, ਸੁਖ ਲੈ ਰਿਹਾ ਹੈ, ਸੁਖ ਦੇ ਰਿਹਾ ਹੈ।

ਮੈਂ ਚਾਹੁੰਦਾ ਹਾਂ ਦੁਨੀਆਂ ਜੀਵੇ — ਸੁਫਨਿਆਂ ਵਿਚ ਖ਼ੁਦਮਸਤ ਨਾ ਰਹੇ। ਨਿੱਗਰ ਦੁਨੀਆਂ ਵਿਚ ਰਹਿੰਦਿਆਂ ਹੋਇਆਂ ਸੁਫਨਿਆਂ ਦਾ ਸੁਆਦ ਤੇ ਕਦੇ ਕਦੇ ਮੈਂ ਲੈ ਸਕਦਾ ਹਾਂ, ਪਰ ਸੁਫਨਿਆਂ ਦੀ ਦੁਨੀਆਂ ਮੇਰੀ ਤਾਂਘ ਨਹੀਂ। ਪ੍ਰਲੋਕ, ਸ੍ਵਰਗ, ਜਾਂ ਦੇਵ ਨਗਰੀਆਂ ਮੇਰੇ ਲਈ ਸਭ ਸੁਫਨੇ ਹਨ। ਤੇ ਇਹ ਮਤ ਮੈਂ ਮਜ਼ਬੀ ਲੋਕਾਂ ਦੀ ਦਿਲ-ਜਾਨ ਨਾਲ ਮੰਨ ਲੈਂਦਾ ਹਾਂ ਕਿ ਸੁਫਨਿਆਂ ਉਤੇ ਕੋਈ ਭਰੋਸਾ ਨਹੀਂ ਰਖਣਾ ਚਾਹੀਦਾ।

## ਸਾਡੇ ਮਜ਼ਬੀ ਰਹਿਬਰ

ਇਹ ਠੀਕ ਹੈ ਕਿ ਕਈ ਮਜ਼ਬੀ ਰਹਿਬਰਾਂ ਨੇ ਇਸ ਦੁਨੀਆਂ

ਨੂੰ ਸੁਫਨਾ ਆਖਿਆ ਹੈ, ਤੇ ਅਗਲੇਰੇ ਜੀਵਨ ਉਤੇ ਜ਼ੋਰ ਦਿਤਾ ਹੈ। ਇਹ ਕੋਈ ਏਡੀ ਓਪਰੀ ਗੱਲ ਨਹੀਂ, ਪਿਛਲੇ ਸਮਿਆਂ ਵਿਚ ਮਨੁਖੀ ਗਿਆਨ ਨੂੰ ਵਧਾਣ ਦੇ ਏਨੇ ਵਸੀਲੇ ਪੈਦਾ ਨਹੀਂ ਸਨ ਹੋਏ ਜਿੰਨੇ ਅਜ ਹਨ। ਉਸ ਵੇਲੇ ਕੁਦਰਤੀ ਤੌਰ ਤੇ ਚੰਗੇ ਆਦਮੀ ਪ੍ਰਚਲਤ ਇਤਕਾਦਾਂ ਦੀ ਰਾਹੀਂ ਨੇਕੀ ਵਲ ਲੋਕਾਂ ਨੂੰ ਰੁਚਿਤ ਕਰਨ ਲਈ ਉਪਦੇਸ਼ ਕਰਦੇ ਸਨ। ਮਨੋਰਥ ਜਾਤੀ ਨੂੰ ਨੇਕ ਬਨਾਣਾ ਹੁੰਦਾ ਸੀ ਤੇ ਨੇਕੀ ਲਈ ਨੇਕ ਵਿਸ਼ਵਾਸ ਬੜਾ ਕਾਫ਼ੀ ਹੁੰਦਾ ਹੈ। ਪਰ ਅਜ ਨਿਰੀ ਨੇਕੀ ਹੀ ਮਨੁਖ ਦਾ ਮਨੋਰਥ ਨਹੀਂ ਰਿਹਾ, ਮਨੁਖ ਨੂੰ ਇਹਸਾਸ ਹੋ ਗਿਆ ਹੈ ਕਿ ਉਹ ਕੁਦਰਤ ਦੀਆਂ ਡੂੰਘਾਈਆਂ ਫੋਲ ਸਕਦਾ ਹੈ, ਆਕਾਸ਼ਾਂ ਵਿਚ ਉਡਾਰੀਆਂ ਲਾ ਸਕਦਾ ਹੈ। ਕਿਆਸ, ਖ਼ਿਆਲ, ਯਕੀਨ ਸਭ ਦੀਆਂ ਬਰੀਕੀਆਂ ਛਾਣ ਸਕਦਾ ਹੈ।

ਖ਼ਿਆਲ ਕਰਨ ਦਾ ਵੀ ਇਕ ਹੁਨਰ ਹੈ, ਅਣਸਿਖੇ ਸਾਧਾਰਨ ਖ਼ਿਆਲ ਤੇ ਹੁਨਰਮੰਦ ਖ਼ਿਆਲ ਵਿਚ ਉਨਾ ਹੀ ਫ਼ਰਕ ਹੈ ਜਿੰਨਾ ਰੂੰ ਤੇ ਕਪੜੇ ਵਿਚ, ਅਥਵਾ ਬੀਜ ਤੇ ਬੂਟੇ ਵਿਚ। ਜਿਨ੍ਹਾਂ ਨੇ ਖ਼ਿਆਲ ਕਰਨ ਦਾ ਹੁਨਰ ਸਿਖ ਲਿਆ ਹੈ, ਉਹ ਬੜੀ ਜਲਦੀ ਆਪਣੇ ਕਿਆਸਾਂ ਤੇ ਵਿਸ਼ਵਾਸਾਂ ਦੀ ਤਹਿ ਤਕ ਪਹੁੰਚ ਜਾਂਦੇ ਹਨ। ਉਹਨਾਂ ਲਈ ਰਬ, ਦੁਨੀਆਂ, ਮੌਤ ਮਾਦਾ ਕੋਈ ਗੁੰਝਲਾਂ ਨਹੀਂ ਰਹਿ ਜਾਂਦੀਆਂ। ਉਹ ਇਕ ਪੌੜੀ ਤੋਂ ਦੂਜੀ, ਦੂਜੀ ਤੋਂ ਤੀਜੀ ਉਤੇ ਚੜ੍ਹਦੇ ਆਪਣੇ ਲਈ ਇਕ ਨਿਰਨਾ ਕਰ ਲੈਂਦੇ ਹਨ, ਤੇ ਉਹਨਾਂ ਦਾ ਜੀਵਨ ਏਧਰ ਓਧਰ ਨਹੀਂ ਡੋਲਦਾ। ਬਾਕੀਆਂ ਲਈ ਇਹ ਸੰਸਾਰ ਰਬ ਤੇ ਸ਼ੈਤਾਨ ਦਾ ਅਖਾੜਾ ਬਣਿਆ ਰਹਿੰਦਾ ਹੈ, ਜਿਸ ਵਿਚ ਬਹੁਤੀ ਵਾਰ ਮਾਲੀ ਸ਼ੈਤਾਨ ਦੇ ਹੱਥ ਵੇਖੀ ਜਾਂਦੀ ਹੈ।

ਮਜ਼ਹਬੀ ਰਹਿਬਰਾਂ ਦੀ ਬਜ਼ੁਰਗੀ ਵਿਚ ਕੋਈ ਫ਼ਰਕ ਨਹੀਂ ਪੈ ਸਕਦਾ, ਭਾਵੇਂ ਉਹਨਾਂ ਦੇ ਸਾਰੇ ਦੇ ਸਾਰੇ ਸਿਧਾਂਤ ਹੀ ਜ਼ਮਾਨੇ ਨਾਲ ਬਦਲ ਜਾਣ। ਉਹਨਾਂ ਦੀ ਬਜ਼ੁਰਗੀ ਸਿਧਾਤਾਂ ਵਿਚ ਨਹੀਂ ਸੀ।

ਆਪਣੇ ਸਾਥੀਆਂ ਦੇ ਦੁਖਾਂ ਸੁਖਾਂ ਵਿਚ ਡੂੰਘੀ ਦਿਲਚਸਪੀ ਲੈਣ ਨਾਲ ਬਣੀ ਅਪੂਰਵ ਸ਼ਖ਼ਸੀਅਤ ਵਿਚ ਸੀ । ਇਹ ਸ਼ਖ਼ਸੀਅਤ ਜਦੋਂ ਏਡੀ ਮਹਾਨ ਹੋ ਜਾਏ ਕਿ ਇਸ ਦੀ ਛੁਹ ਨਾਲ ਨੇਕੀ ਪ੍ਰੇਰੀ ਜਾ ਸਕੇ, ਤਾਂ ਇਸ ਨੂੰ ਉਤੇਜਿਤ (Inspired) ਤੇ ਮਜ਼ਬੀ ਸ਼ਬਦਾਂ ਵਿਚ ਈਸ਼੍ਵਰ ਪ੍ਰੇਰਿਤ ਆਖਿਆ ਜਾਂਦਾ ਹੈ । ਪਰ ਇਹ ਕੋਈ ਜ਼ਰੂਰੀ ਨਹੀਂ ਕਿ ਇਹਨਾਂ ਅਪੂਰਵ ਵਿਅਕਤੀਆਂ ਨੂੰ ਜਾਣੀ ਜਾਣ ਜਾਂ ਅਭੁਲ ਖ਼ਿਆਲ ਕੀਤਾ ਜਾਏ । ਜਾਣੀ ਜਾਣ ਜਾਂ ਅਭੁਲ ਕੋਈ ਵਿਅਕਤੀ ਨਹੀਂ ਹੋ ਸਕਦੀ ।

ਮਜ਼ਬੀ ਭੁਲੇਖਿਆਂ ਦਾ ਮੂਲ ਸੋਮਾ ਇਹੋ ਇਤਕਾਦ ਹੈ ਜਿਹੜਾ ਆਪਣੇ ਗੁਰੂਆਂ ਤੇ ਹਾਦੀਆਂ ਨੂੰ ਅਭੁਲ ਤੇ ਹਰ ਗਲ ਦਾ ਜਾਣੀ ਜਾਣ ਸਮਝ ਲੈਂਦਾ ਹੈ। ਇਸੇ ਇਤਕਾਦ ਨੇ ਕਿਸੇ ਵੀ ਮਜ਼ੁਬ ਨੂੰ ਸੁਰਜੀਤ ਨਹੀਂ ਰਹਿਣ ਦਿਤਾ। ਮਸਾਂ ਸੌ ਦੋ ਸੌ ਸਾਲ ਕੋਈ ਮਜ਼ੁਬ ਜੀਊਂਦਾ ਰਹਿੰਦਾ ਹੈ, ਫਿਰ ਉਸ ਦੀ ਥਾਂ ਨਿਰਾ ਸਿਧਾਂਤ ਹੀ ਰਹਿ ਜਾਂਦਾ ਹੈ। ਰੂਹ ਨਹੀਂ ਰਹਿੰਦੀ, ਸਿਰਫ਼ ਬੁੱਤ ਕਈ ਸਦੀਆਂ ਕਾਇਮ ਰਹਿੰਦਾ ਹੈ। ਓੜਕ ਇਸ ਬੁਤ ਦੇ ਨਕਸ਼ ਵੀ ਸਮੇਂ ਦੀਆਂ ਚੋਟਾਂ ਨਾਲ ਘਸ ਮਿਟ ਜਾਂਦੇ ਹਨ।

ਜੇ ਕਦੇ ਇਹ ਇਤਕਾਦ ਕਿਸੇ ਮਜ਼ੁਬ ਲਈ ਜ਼ਰੂਰੀ ਨਾ ਬਣਾਇਆ ਜਾਂਦਾ, ਤਾਂ ਮਜ਼ਹਬ ਸਾਇੰਸ ਨਾਲੋਂ ਵੀ ਵਧੇਰੀ ਤਰੱਕੀ ਕਰਦਾ ਕਿਉਂਕਿ ਅਸਲ ਵਿਚ ਇਹ ਮਨੁਖ-ਆਤਮਾਂ ਦੀਆਂ ਅਤਿ ਡੂੰਘੀਆਂ ਤਾਂਘਾਂ ਵਿਚੋਂ ਇਕ ਹੈ। ਸਾਇੰਸ ਅਜੇ ਕਲ੍ਹ ਦੀ ਪੈਦਾਇਸ਼ ਹੈ, ਪਰ ਮਜ਼ਹਬ ਮਨੁਖ ਦੇ ਨਾਲ ਪੈਦਾ ਹੋਇਆ ਸੀ ਤਾਂ ਵੀ ਸਾਇੰਸ ਦਾ ਕੱਦ ਮਜ਼ਹਬ ਦੇ ਮੁਕਾਬਲੇ ਵਿਚ ਦੇਓ ਦਾਨੂੰ ਜਾਪਣ ਲਗ ਪਿਆ ਹੈ, ਸਿਰਫ਼ ਇਸ ਲਈ ਕਿ ਕਿਸੇ ਵੀ ਸਾਇੰਟਿਸਟ ਨੂੰ ਅਭੁਲ ਨਹੀਂ ਮੰਨਿਆ ਜਾਂਦਾ । ਅਮਰ ਜੋਤੀ ਦੀ ਮਸ਼ਾਲ ਇਕ ਸਾਇੰਟਿਸਟ ਦੂਜੇ ਨੂੰ ਫੜਾ ਜਾਂਦਾ ਹੈ, ਇਕ ਥੀਊਰੀ ਦੂਜੀ ਥੀਊਰੀ ਨੂੰ

ਜਨਮ ਦੇ ਕੇ ਆਪੀਂ ਮੁਕ ਜਾਣ (ਗਲਤ ਸਾਬਤ ਹੋਣ) ਵਿਚ ਕੋਈ ਹੱਤਕ ਨਹੀਂ ਸਮਝਦੀ। ਜੇ ਗੈਲੀਲੀਓ, ਨੀਊਟਨ, ਡਾਰਵਿਨ, ਫੈਰੇਡੇ ਦੀ ਅਕਲ ਨੂੰ ਹੀ ਗਿਆਨ ਦਾ ਅੰਤਮ ਨਾਪ ਸਮਝ ਲਿਆ ਜਾਂਦਾ, ਤਾਂ ਅਜ ਦੁਨੀਆਂ ਦੀ ਸ਼ਕਲ ਕੁਝ ਹੋਰ ਹੁੰਦੀ, ਉਸ ਵਿਚ ਪ੍ਰੋਫੈਸਰ ਆਈਨਸਟਾਈਨ ਇਕ ਕਾਫ਼ਰ ਗਿਣਿਆ ਜਾਂਦਾ।

ਪਲੈਟੋ ਤੇ ਕੈਂਟ (Kant) ਦੋਹਾਂ ਨੇ ਇਹ ਆਖਿਆ ਹੈ:

"Religion must constantly be checked by constructive criticizm in order to prevent it from degenerating into spiritless formulas"

"ਮਜ਼ਹਬ ਨੂੰ ਹਮੇਸ਼ਾਂ ਉਸਾਰੂ ਨੁਕਤਾ ਚੀਨੀ ਨਾਲ ਠੀਕ ਠਾਕ ਕਰਦਿਆਂ ਰਹਿਣਾ ਜ਼ਰੂਰੀ ਹੈ, ਨਹੀਂ ਤਾਂ ਇਹ ਖ਼ਾਲੀ ਨਿਰਾਤਮਕ ਮੰਤ੍ਰਾਂ ਵਿਚ ਭ੍ਰਸ਼ਟ ਹੋ ਜਾਂਦਾ ਹੈ।"

ਮਜ਼ਹਬ ਦਾ ਇਹ ਵਿਸ਼ਵਾਸ ਸ੍ਵੈ-ਘਾਤਕ ਸਾਬਤ ਹੋਇਆ ਹੈ ਕਿ ਇਸ ਦੇ ਹਾਦੀ ਜੋ ਦੱਸਣ ਜੋਗ ਹੈ, ਉਹ ਇਕੋ ਵਾਰ ਦਸ ਜਾਂਦੇ ਹਨ, ਤੇ ਉਹਨਾਂ ਦੇ ਉਪਦੇਸ਼ਾਂ ਵਿਚ ਸਮਾ ਕੋਈ ਤਬਦੀਲੀ ਨਹੀਂ ਲਿਆ ਸਕਦਾ। ਜੇ ਮਜ਼ਹਬ ਇਕ ਚਿਰੰਜੀਵ ਸਾਇੰਸ ਦਾ ਰੁਤਬਾ ਪ੍ਰਾਪਤ ਕਰਨਾ ਚਾਹੁੰਦਾ ਹੈ, ਤਾਂ ਹਰ ਨਸਲ ਵਿਚ, ਸਾਇੰਨਟਿਸਟਾਂ ਵਾਂਗ, ਹਜ਼ਾਰਾਂ ਨਵੇਂ ਹਾਦੀ ਪੈਦਾ ਹੋਣ ਲਈ ਵਾਯੂ ਮੰਡਲ ਪੈਦਾ ਕਰਨਾ ਪਵੇਗਾ।

ਹੁਣ ਹਰੇਕ ਨਸਲ ਤੇ ਕਿਤੇ ਰਹੀ ਅਨੇਕਾਂ ਸਦੀਆਂ ਵਿਚ ਕੋਈ ਵਡੀ ਮਜ਼ਬੀ ਸ਼ਖ਼ਸੀਅਤ ਪੈਦਾ ਨਹੀਂ ਹੁੰਦੀ, ਤੇ ਜੇ ਹੁੰਦੀ ਹੈ, ਤਾਂ ਉਸ ਨੂੰ ਆਪਣਾ ਬਹੁਤਾ ਬਲ ਪ੍ਰਚਲਤ ਸਿਧਾਂਤਾਂ ਦੇ ਮੁਕਾਬਲੇ ਵਿਚ

ਖ਼ਰਚ ਕਰਨਾ ਪੈਂਦਾ ਹੈ । ਬੁਧ, ਯਸੂ ਮਸੀਹ, ਮੁਹੰਮਦ ਸਾਹਿਬ ਗੁਰੂ ਨਾਨਕ ਏਦੂੰ ਭੀ ਮਹਾਨ ਪੇਸ਼ਵਾ ਹੁੰਦੇ, ਜੇ ਉਹਨਾਂ ਨੂੰ ਪ੍ਰਚਲਤ ਮਜ਼ਬ ਕੋਲੋਂ ਉਸ ਤਰ੍ਹਾਂ ਦੀ ਸਹਾਇਤਾ ਮਿਲਦੀ ਜਿਸ ਤਰ੍ਹਾਂ ਦੀ ਸਾਇੰਸਦਾਨਾਂ ਨੂੰ ਪ੍ਰਚਲਤ ਸਾਇੰਸ ਕੋਲੋਂ ਮਿਲਦੀ ਰਹੀ ਹੈ। ਪਰ ਇਸਦੇ ਉਲਟ ਲਗ ਪਗ ਹਰੇਕ ਪੇਸ਼ਵਾ ਨੂੰ ਮਨੁਖ ਦਾ ਦੁਸ਼ਮਣ ਸਮਝਕੇ ਉਸ ਉਤੇ ਜ਼ੁਲਮ ਕੀਤੇ ਗਏ ਹਨ, ਕਈਆਂ ਨੂੰ ਸੂਲੀ ਉਤੇ ਟੰਗਿਆ ਤੇ ਕਤਲ ਕੀਤਾ ਗਿਆ ਹੈ।

ਮਜ਼ਬ ਦੀ ਉਨਤੀ ਦਾ ਇਤਿਹਾਸ ਸਾਇੰਸ ਵਾਂਗ ਸਿਲਸਿਲੇ ਵਾਰ, ਕਦਮ ਬਕਦਮ ਅੱਗੇ ਵਧਣਾ ਨਹੀਂ, ਸਗੋਂ ਭਿੰਨ ਭਿੰਨ ਸੜਕਾਂ ਉਤੇ ਕਦੇ ਇਕ ਰਹਿਬਰ ਦੇ ਪਿਛੇ ਤੁਰਨਾ ਤੇ ਕਦੇ ਦੂਜੇ ਦੀ ਪੈਰਵੀ ਕਰਨਾ ਹੈ। ਹਜ਼ਰਤ ਮੂਸਾ ਦੇ ਪਿਛੇ ਜਾਣ ਵਾਲਿਆਂ ਨੂੰ ਯਸੂ ਮਸੀਹ ਮੋੜ ਕੇ ਦੂਜੇ ਮਾਰਗ ਉਤੇ ਲੈ ਜਾਂਦੇ ਹਨ, ਮੁਹੰਮਦ ਸਾਹਿਬ ਕਿਸੇ ਹੋਰ ਰਾਹ ਵਲ ਇਸ਼ਾਰਾ ਕਰਦੇ ਹਨ, ਬੁੱਧ ਦਾ ਰਾਹ ਇਹਨਾਂ ਦੋਹਾਂ ਨਾਲੋਂ ਵਖਰਾ ਸੀ, ਈਰਾਨੀ ਜ਼ਰਤੁਸ਼ਤ ਤੇ ਹਿੰਦੁਸਤਾਨੀ ਰਿਸ਼ੀਆਂ ਦੇ ਰਸਤੇ ਵਖੋ ਵਖਰੇ ਸਨ, ਗੁਰੂ ਨਾਨਕ ਦੇਵ ਜੀ ਨੂੰ ਇਹਨਾਂ ਸਭਨਾਂ ਦੀ ਕ੍ਰਿਤ ਦਾ ਖੰਡਨ ਕਰਨਾ ਪਿਆ, ਸੁਆਮੀ ਦਯਾ ਨੰਦ ਜੀ ਨੇ ਗੁਰੂ ਨਾਨਕ ਦੇਵ ਦਾ ਖੰਡਨ ਕਰ ਦਿਤਾ, ਅਗਨੀ ਹੋਤਰੀ ਜੀ ਨੇ ਸੁਆਮੀ ਦਯਾ ਨੰਦ ਜੀ ਦੇ ਉਪਦੇਸ਼ਾਂ ਵਿਚ ਭੀ ਕੋਈ ਲਾਭ ਨਾ ਵੇਖਿਆ।

ਸਾਇੰਸਦਾਨਾਂ ਨੂੰ ਕੀ ਸਮਕਾਲੀ ਤੇ ਕੀ ਹੋ ਚੁਕੇ ਸਭ ਸਾਇੰਸ ਦਾਨਾਂ ਦੀ ਮਿਲਵਰਤਨ ਪ੍ਰਾਪਤ ਹੁੰਦੀ ਹੈ। ਜਿਸ ਦਾ ਨਤੀਜਾ ਇਹ ਸਾਇੰਸ ਯੁਗ ਹੈ। ਕਲ ਪੈਦਾ ਹੋਏ ਨੇ ਪਰਮ ਪਰਾ ਤੋਂ ਚਲੇ ਆ ਰਹੇ ਮਜ਼ਬ ਨੂੰ ਬਿਲਕੁਲ ਮਾਤ ਪਾ ਦਿਤਾ ਹੈ। ਹਾਲਾਂ ਕਿ ਮਜ਼ਬ ਮਨੁਖ ਦਾ ਮੂਲ ਜਜ਼ਬਾ ਹੈ, ਸਾਇੰਸ ਸਿਰਫ਼ ਇਕ ਦਿਮਾਗ਼ੀ ਉਤਸੁਕਤਾ ਹੈ।

ਮਜ਼ਬ ਅਜੇ ਤਕ ਆਰਤੀ, ਅਜ਼ਾਨ, ਕੀਰਤਨ ਨੁਮਾਜ਼, ਗਊ

ਸੂਰ, ਝਟਕਾ, ਹਲਾਲ, ਬੋਦੀ, ਕੇਸ, ਛੂਤ ਛਾਤ, ਰਾਮ ਰਹੀਮ – ਦੇ ਬਾਹਰ ਮੁਖੀ ਸਵਾਲ ਹਲ ਨਹੀਂ ਕਰ ਸਕਿਆ, ਤੇ ਉਸ ਦੇ ਮੁਕਾਬਲੇ ਵਿਚ ਸਾਇੰਸ ਸਾਂਝੇ ਸੰਸਾਰ ਦੇ ਮਨੁਖਾਂ ਦੀ ਆਜ਼ਾਦੀ, ਪੋਸ਼ਾਕ, ਖ਼ੁਰਾਕ, ਮਕਾਨ ਤੇ ਸਿਹਤ ਦੇ ਸਵਾਲਾਂ ਉਤੇ ਲੱਗੀ ਹੋਈ ਹੈ। ਭੁਖ, ਨੰਗ, ਬੀਮਾਰੀ ਤੇ ਨਾਕਾਮਯਾਬੀ ਨੂੰ ਫ਼ਤਹ ਕਰਨ ਦਾ ਆਦਰਸ਼ ਇਸਦੇ ਸਾਹਮਣੇ ਹੈ। ਧਰਤੀ, ਆਕਾਸ਼, ਪਾਤਾਲ ਵਿਚ ਸਾਇੰਸ ਨੇ ਉਡਾਰੀਆਂ ਮਾਰ ਲਈਆਂ ਹਨ, ਪਰ ਮਜ਼ਬ ਅਜੇ ਤਕ ਖਫਣੀ ਪਾਈ ਪਿੰਡੇ ਤੇ ਸੁਆਹ ਮਲੀ ਗੇਰੂਆ ਜਾਂ ਨੀਲਾ ਪਹਿਰੀ ਮੜ੍ਹੀਆਂ ਮਕਾਨਾਂ, ਤਲਾਆਂ, ਬੇਰੀਆਂ, ਸ਼ੀਹਾਂ, ਖੁੱਤਾਂ ਦੁਆਲੇ ਪਰਕਰਮਾਂ ਕਰ ਰਿਹਾ, ਮਥੇ ਰਗੜਦਾ, ਗਲਾਂ ਵਿਚ ਪੱਲੇ ਪਾਂਦਾ, ਚਰਨਾਮਤਾਂ ਲੈਂਦਾ, ਕੰਧਾਂ ਨੂੰ ਮੁੱਠੀਆਂ ਭਰਦਾ ਅੱਖਾਂ ਮੀਟੀ ਅਪਾਹਜਾਂ ਵਾਂਗ ਦਾਨ ਮੰਗ ਰਿਹਾ ਹੈ। ਇਸਦੇ ਪੈਰੋ ਆਪਸ ਵਿਚ ਲੜ ਰਹੇ ਹਨ, ਇਕ ਦੂਜੇ ਦੇ ਮਜ਼ਬੀ ਅਸਥਾਨ ਢਾ ਢੇਰੀ ਕਰ ਰਹੇ ਹਨ, ਜੀਉਂਦੇ ਸਾਥੀਆਂ ਨੂੰ ਸਾੜ ਰਹੇ ਹਨ।

ਕਈ ਪਾਠਕ ਸ਼ਾਇਦ ਮੈਨੂੰ ਯਾਦ ਕਰਾਣਾ ਚਾਹੁਣਗੇ, ਕਿ ਸੱਖਰ ਨਾਲੋਂ ਵਧੇਰੇ ਸ਼ੋਕ ਭਰਿਆ ਖ਼ੂਨ ਖ਼ਰਾਬਾ ਪਾਲਿਟਿਕਸ ਦੇ ਅਸਰ ਹੇਠਾਂ ਯੂਰਪ ਵਿਚ ਹੋ ਰਿਹਾ ਹੈ।

ਇਹ 'ਪਾਲਿਟਿਕਸ' ਭੀ ਕਲ ਦਾ ਬੱਚਾ ਹੈ। ਇਸ ਦਾ ਜਨਮ ਮਜ਼ਹਬ ਦੀ ਨਾ-ਤਾਕਤੀ ਵਿਚੋਂ ਹੋਇਆ ਹੈ। ਜੇ ਮਜ਼ਹਬ ਜੀਵਨ-ਉਸਾਰੀ ਦੇ ਕੰਮ ਉਤੇ ਡਟਿਆ ਰਹਿੰਦਾ, ਤਾਂ ਪਾਲਿਟਿਕਸ ਪੈਦਾ ਹੀ ਨਾ ਹੁੰਦਾ। ਤੁਸਾਂ ਆਪਣੇ ਘਰਾਂ ਵਿਚ ਵੇਖਿਆ ਹੋਵੇਗਾ ਕਿ ਜਦੋਂ ਨਵੇਂ ਬਚੇ ਨੂੰ ਪਹਿਲੋ ਪਹਿਲ ਤੁਰਨ ਦੀ ਜਾਚ ਆਉਂਦੀ ਹੈ, ਘਰ ਵਿਚ ਚੀਜ਼ਾਂ ਦੀ ਖੈਰ ਨਹੀਂ ਰਹਿੰਦੀ। ਮਾਵਾਂ ਹਰ ਚੀਜ਼ ਬਚੇ ਦੀ ਪਹੁੰਚ ਤੋਂ ਉਚੀ ਰਖਣ ਦਾ ਜਤਨ ਕਰਦੀਆਂ ਹਨ। ਪਰ ਫੇਰ ਵੀ ਕਈ ਵਾਰੀ ਕੀਮਤੀ ਕਿਤਾਬਾਂ ਦੇ ਵਰਕੇ ਪਾਟੇ ਹੋਏ, ਦੁਆਤਾਂ ਡੁਲ੍ਹੀਆਂ

ਹੋਈਆਂ, ਕਲਮਾਂ ਟੁੱਟੀਆਂ ਹੋਈਆਂ, ਨੋਟ ਰਗਲੇ ਹੋਏ ਮਿਲਦੇ ਹਨ।

ਪਾਲਿਟਿਕਸ ਹੋਰ ਕੁਝ ਨਹੀਂ, ਆਪਣੇ ਬੁਢੇ ਪਿਓ "ਮਜ਼ਹਬ" ਦਾ ਸ਼ੋਖ਼, ਹੋਣਹਾਰ, ਹੁੰਦੜ ਹੇਲ ਬੱਚਾ ਹੈ। ਅਰਥਾਤ ਬੁਢੇ ਕੇਲੇ ਦੇ ਮੁਢੋਂ ਨਵਾਂ ਕੇਲਾ ਪੁੰਗਰਿਆ ਹੈ। ਇਹ ਬੱਚਾ ਹੁਣ ਤੁਰਨਾ ਸਿਖ ਰਿਹਾ ਹੈ। ਭਾਵੇਂ ਅਜੇ ਇਹ ਆਪਣੀ ਦਾਈ, ਸਾਇੰਸ ਦੀਆਂ ਚੀਜ਼ਾਂ ਚੁਰਾ ਕੇ ਵਰਤ ਲੈਂਦਾ ਹੈ, ਆਪਣੇ ਪਿਓ ਦੇ ਚਾਕੂ, ਛੁਰੀਆਂ ਪਸਤੌਲ, ਅੱਖ ਬਚਾ ਕੇ ਕੱਢ ਲਿਆਉਂਦਾ ਤੇ ਫੜਦਿਆਂ ਫੜਦਿਆਂ ਚੀਰ ਪਾ ਦੇਂਦਾ ਜਾਂ ਠਾਹ ਚਲਾ ਦੇਂਦਾ ਹੈ, ਪਰ ਲੰਮੇ ਸਮੇਂ ਦੀ ਗਲ ਨਹੀਂ, ਸਾਇੰਸ ਵਰਗੀ ਸਿਆਣੀ ਦਾਈ ਇਸ ਨੂੰ ਬੜਾ ਸਾਊ ਬੱਚਾ ਬਣਾ ਲਏਗੀ, ਇਹੋ ਜਿਹਾ ਕਿ ਕੰਨ ਪਾਇਆਂ ਦੁਖੇਗਾ ਨਹੀਂ।

ਸਾਇੰਸ, ਇਸ ਸ਼ੋਖ਼ ਬੱਚੇ ਨੂੰ ਕੈਦ ਕਰਕੇ ਨਾਕਾਰਾ ਬਣਾਣਾਂ ਨਹੀਂ ਚਾਹੁੰਦੀ, ਉਹ ਇਸ ਨੂੰ ਤਰਬੀਅਤ ਦੇ ਕੇ ਇਕ ਜ਼ਿਮੇਂਵਾਰ ਤੇ ਸ੍ਵੈ-ਕਾਬੂ ਨਾਲ ਸੁਤੰਤ੍ਰ ਆਦਮੀ ਬਣਾਣ ਦਾ ਆਦਰਸ਼ ਰਖਦੀ ਹੈ।

ਪਰ ਮਜ਼੍ਹਬ ਦੇ ਚਿੱਟੇ ਕੇਸਾਂ ਤੇ ਰਿਸ਼ੀ ਨਕਸ਼ਾਂ ਕੋਲੋਂ ਅਸੀਂ ਬੜਾ ਠਰੰਮਾ, ਬੜੀ ਅਕਲ, ਬੜਾ ਪਿਆਰ, ਬੜੀ ਹਮਦਰਦੀ ਦੀ ਆਸ ਰਖਣ ਵਿਚ ਹੱਕ ਬਜਾਨਬ ਹਾਂ। ਇਹ ਘ੍ਰਿਣਾ ਦੇ ਹੋਕੇ, ਇਹ ਬਾਈਕਾਟ ਦੀਆਂ ਸਿਖਾਵਟਾਂ, ਇਹ ਛੋਹਰ ਛਿਨ੍ਹਿਆਂ ਵਰਗੇ ਦੰਗੇ ਝਗੜੇ, ਇਹ ਸੁਧਾਰ ਦੇ ਵਿਰੁਧ ਹਠ-ਧਰਮੀ, ਇਹ ਚੜ੍ਹੇ ਸੂਰਜ ਤੋਂ ਅੱਖਾਂ ਮੀਟਣੀਆਂ, ਇਹ ਜਾਗਦੀਆਂ ਸੁਫਨੇ ਵੇਖਣੇ, ਇਹ ਖਾਂਦਿਆਂ ਹੰਡਾਦਿਆਂ ਧਰਤੀ ਨਾਲ ਕ੍ਰਿਤਘਣਤਾ, ਇਸ ਦੇ ਫਲਾਂ ਉਤੇ ਚੋਰੀ ਸਾਧੀ ਹਰ ਤਰਾਂ ਕਬਜ਼ਾ ਕਰ ਦਿਆਂ ਹੋਇਆਂ ਇਸ ਨੂੰ ਪਰਛਾਵਾਂ ਤੇ ਮਾਇਆ ਆਖਣਾ – ਮਜ਼੍ਹਬ ਦੇ ਚਿਟੇ ਕੇਸਾਂ ਨੂੰ ਸ਼ੋਭਦਾ ਨਹੀਂ।

ਮਜ਼ਹਬ ਦੇ ਮੰਦਰਾਂ ਵਿਚ ਚਲੇ ਜਾਓ, ਫ਼ਰਸ਼ ਸੰਗਮਰਮਰ ਦੇ, ਸ਼ਮਾਦਾਨ ਸਨੇ ਦੇ, ਗੁੰਬਜ਼ ਸੋਨੇ ਦੇ, ਚਾਂਦਨੀਆਂ ਛੱਬੇ ਸੋਨੇ ਦੇ, ਕਪੜਿਆਂ ਉਤੇ ਕਸ਼ੀਦੇ ਸੋਨੇ ਦੇ, ਬੁੱਤ ਸੋਨੇ ਦੇ – ਦੁਨੀਆਂ ਦੀ

ਅਮੀਰੀ ਦੇ ਮਾਡਲ ਵਿਸਦੇ ਹਨ, ਪਰ ਇਸ ਉਤੇ ਇਹ ਨਿਮਕ-ਹਲਾਲੀ ਕਿ "ਸਭ ਕੁਝ ਝੂਠ, ਸਭ ਕੁਝ ਮਾਇਆ, ਸਭ ਕੁਝ ਸੁਫਨਾ ਸਭ ਮਾਦਾ ਨਾਸਵੰਤ ਹੈ!"

## ਕਿਹੜੀ ਗਲ ਮੰਨੀਏ ?

ਕਿਤੇ ਕਿਤੇ ਇਹ ਵੀ ਆਖਿਆ ਹੈ ਕਿ ਇਹ ਜੀਵਨ ਦੁਰਲੱਭ ਹੈ, ਇਹ ਬਾਰ ਬਾਰ ਨਹੀਂ ਮਿਲਦਾ । ਇਹੀ ਜੀਵਨ, ਗੋਬਿੰਦ ਨੂੰ ਮਿਲਣ ਦੀ ਇਕੋ ਵਾਰੀ ਹੈ।

"ਮਾਨਸ ਜਨਮ ਦੁਰਲੱਭ ਹੈ ਹੋਤ ਨਾ ਬਾਰੰ ਬਾਰ।"

---

'ਭਈ ਪਰਾਪਤ ਮਾਨੁਖ ਦੇਹੁਰੀਆ। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ।"

ਕਦੇ ਸੁਫਨਿਆਂ ਨੂੰ ਕਿਸੇ ਦੁਰਲੱਭ ਆਖਿਆ ਹੈ ? ਕਦੇ ਸੁਫਨੇ ਵਿਚ ਵੀ ਕਿਸੇ ਨੇ ਗੋਬਿੰਦ ਨੂੰ ਪਾਇਆ ਹੈ ? ਸੁਫਨਿਆਂ ਵਿਚ ਕਈ ਵਾਰੀ ਖ਼ਜ਼ਾਨੇ ਵੀ ਲਭ ਜਾਂਦੇ ਹਨ, ਕਦੇ ਇਹਨਾਂ ਖ਼ਜ਼ਾਨਿਆਂ ਨੇ ਕਿਸੇ ਨੂੰ ਮਾਲਾ ਮਾਲ ਕੀਤਾ ਹੈ ?

ਅਸੀਂ ਤੇ ਇਸ ਨੂੰ ਰੱਬੀ ਸਚਾਈ ਸਮਝਦੇ ਹਾਂ ਕਿ ਮਾਨਸ ਜਨਮ ਦੁਰਲੱਭ ਹੈ, ਇਹ ਜੀਵਨ ਅਮੋਲਾ ਹੈ, ਬਹੁੜ ਨਹੀਂ ਮਿਲਣਾ, ਇਹੀ ਇਕੋ ਗੋਬਿੰਦ ਨੂੰ ਮਿਲਣ ਦੀ ਵਾਰੀ ਹੈ। ਹੋਰ ਕੋਈ ਨਹੀਂ ਮਿਲਣੀ । ਇਸ ਲਈ ਅਸੀਂ ਇਸ ਦੀ ਇਕ ਇਕ ਘੜੀ ਨੂੰ ਅਜ਼ੀਜ਼ ਸਮਝਦੇ ਹਾਂ, ਇਕ ਇਕ ਪਲ ਨੂੰ ਗੋਬਿੰਦ ਦੀ ਪ੍ਰਾਪਤੀ ਨਾਲ ਚਮਕਾਣਾ ਚਾਹੁੰਦੇ ਹਾਂ। ਗੋਬਿੰਦ ਕੋਈ ਸੋਗ ਨਹੀਂ ਹੋ ਸਕਦਾ, ਜ਼ਰੂਰ ਕੋਈ ਖੇੜਾ ਹੋਵੇਗਾ ਜਿਹੜਾ ਫੁੱਲਾਂ ਦੀ ਛੱਬ ਵਿਚ ਮੁਸ਼ਕਦਾ ਹੈ, ਪੱਤਿਆਂ ਦੀ ਹਰਿਆਵਲ ਵਿਚ ਹਸਦਾ ਹੈ, ਸਿਤਾਰਿਆਂ ਦੀ ਝਿਲਮਿਲ ਵਿਚ

ਟਹਿਕਦਾ ਹੈ, ਸੂਰਜ ਦੀ ਨਿੱਘ ਵਿਚ ਮੌਲਦਾ ਹੈ, ਪੌਣ ਦੇ ਹੁਲਾਰਿਆਂ ਵਿਚ ਰੁਮਕਦਾ ਹੈ ਤੇ ਮਨੁਖ-ਬਾਹਾਂ ਵਿਚ ਗਲਵਕੜੀਆਂ ਲੈਂਦਾ ਮਾਨੁਖ ਨੈਨਾਂ ਵਿਚ ਪ੍ਰੇਮ ਝਾਤੀਆਂ ਮਾਰ ਕੇ ਕਤਰੇ ਨੂੰ ਸਮੁੰਦਰ ਬਣਾਂਦਾ ਤੇ ਅਮਿਤਤਾ ਦਾ ਖੇੜਾ ਦੇਂਦਾ ਹੈ।

ਇਹ ਜਨਮ ਸਚਮੁਚ ਦੁਰਲੱਭ ਹੈ –ਇਕ ਕਿਣਕੇ ਵਿਚ ਵਿਸ਼ਾਲਤਾ ਧੜਕੀ ਹੈ, ਜ਼ੱਰੇ ਨੂੰ ਅਵਸਰ ਮਿਲਿਆ ਹੈ, ਕਿ ਕੁਲ(Whole Reality) ਨੂੰ ਇਕ ਵਾਰੀ ਛੁਹ ਲਵੇ, ਖ਼ਾਕ ਨੂਰ ਹੋ ਜਾਏ, ਮਾਦਾ ਰੂਹ ਨਾਲ ਵਿਆਹਿਆ ਜਾਏ।

## ਮਾਦੇ ਤੇ ਰੂਹ ਦਾ ਵਿਆਹ

ਆਪਣੇ ਭਾਵ ਨੂੰ ਮੈਂ ਐਡਵਿਨ ਮੂਇਰ ਦੇ 'ਰੱਬ ਤੇ ਹੈਵਾਨ' (God and Animal) ਉਤੇ ਲਿਖੇ ਨਿਬੰਧ (ਮਜ਼ਮੂਨ) ਵਿਚੋਂ ਕੁਝ ਸਤਰਾਂ ਨਾਲ ਹੋਰ ਸਪਸ਼ਟ ਕਰਨ ਦਾ ਜਤਨ ਕਰਦਾ ਹਾਂ।

"ਜਦ ਤਕ ਰੂਹ ਤੇ ਸ੍ਰੀਰਕ ਸੁਰਤੀਆਂ ਦਾ ਵਿਆਹ ਨਹੀਂ ਕੀਤਾ ਜਾ ਸਕਦਾ, ਮਨੁਖ ਆਪਣੇ ਆਪ ਨੂੰ ਕਿਸੇ ਨਵੇਂ ਮਾਡਲ (Type) ਵਿਚ ਪ੍ਰਗਟ ਨਹੀਂ ਕਰ ਸਕਦਾ। ਪਿਛਲੇ ਦੋ ਹਜ਼ਾਰ ਸਾਲਾਂ ਵਿਚ ਮਨੁਖ ਜਾਤੀ ਦਾ ਇਤਿਹਾਸ ਕੀ ਰਿਹਾ ਹੈ ? ਵਿਪ੍ਰੀਤ ਜ਼ੁਲਮਾਂ ਦਾ ਰੀਕਾਰਡ; ਰੂਹ ਦੀ ਮਾਦੇ ਨਾਲ ਲੜਾਈ; ਰੱਬ ਦੀ ਹੈਵਾਨ ਨਾਲ ਬੇਯਕੀਨੀ ਜਿਹੀ ਕਸ਼ ਮਕਸ਼, ਕਦੇ ਇਕ ਉਪਰ ਤੇ ਕਦੇ ਦੂਜਾ। ਇਸ ਕਸ਼ਮਕਸ਼ ਵਿਚ 'ਦੁਖਾਂਤ' (tragedy) ਦੀ ਮਹਾਨਤਾ ਭੀ ਨਹੀਂ, ਇਸ ਨੂੰ ਇਕ ਸੋਗੀ ਜਿਹੀ ਨਕਲ (Gloomy farce) ਦੀ ਤੁਲਨਾ ਦਿਤੀ ਜਾ ਸਕਦੀ ਹੈ।

ਤੇ ਇਹ ਨਕਲ ਹਮੇਸ਼ਾ ਜਾਰੀ ਰਹੇਗੀ ਜਿੰਨਾਂ ਚਿਰ ਰੂਹ ਸੁਰਤੀਆਂ (Senses) ਨੂੰ ਆਪਣੇ ਆਪ ਵਿਚ ਪਾਪ ਸਮਝਦੀ ਹੈ – ਕਿਉਂਕਿ

ਨਾ ਰੂਹ ਜ਼ਿੰਦਗੀ ਵਿਚੋਂ ਕੱਢੀ ਜਾ ਸਕਦੀ ਹੈ ਤੇ ਨਾ ਸੁਰਤੀਆਂ। ਭਾਵੇਂ ਅਸੀਂ ਪਸੰਦ ਕਰੀਏ ਭੇ ਭਾਵੇਂ ਨਾ ਕਰੀਏ, ਜਿੰਨਾਂ ਚਿਰ ਸੁਰਤੀਆਂ ਨੂੰ ਦਬਾਇਆ ਤੇ ਭੰਡਿਆ ਜਾਂਦਾ ਹੈ, ਇਹ ਵਾਸ਼ਨਾ ਦੀ ਅਤਿ ਵਿਚੋਂ ਸਦਾ ਬਗ਼ਾਵਤ ਕਰਦੀਆਂ ਰਹਿਣਗੀਆਂ, ਹੰਭ ਥਕ ਕੇ ਫੇਰ ਰੂਹ ਦੇ ਦਬਾ (tyranny) ਹੇਠਾਂ ਆ ਜਾਣਗੀਆਂ – ਮਤੀਹ ਹੋਣ ਲਈ ਨਹੀਂ, ਸਿਰਫ਼ ਹੰਬ ਕੇ ਤੇ ਫੇਰ ਤਕੜੀਆਂ ਹੋਕੇ ਬਗ਼ਾਵਤ ਕਰਨ ਲਈ।

ਇਸ ਦੁਧਾਰਾ ਖੰਡੇ ਕੋਲੋਂ ਮਨੁਖ ਸਿਰਫ਼ ਤਾਂ ਹੀ ਬਚਾਇਆ ਜਾ ਸਕਦਾ ਹੈ ਜੇ ਰੂਹ ਦਾ ਮਾਦੇ ਨਾਲ ਵਿਆਹ ਕਰ ਦਿਤਾ ਜਾਏ, ਜਦੋਂ ਇਹ ਹੋਵੇਗਾ, ਓਦੋਂ ਮਨੁਖ ਦੇ ਇਤਿਹਾਸ ਵਿਚ ਉਚੇਰੇ ਯੁਗ ਦਾ ਆਰੰਭ ਹੋਵੇਗਾ। ਉਦੋਂ ਮਨੁਖ ਨਵੇਂ ਅਰਥਾਂ ਵਿਚ ਰੂਹਾਨੀ ਹੋ ਜਾਏਗਾ। ਓਦੋਂ ਰੂਹ ਜ਼ਿੰਦਗੀ ਨੂੰ ਬਦਨਾਮ ਕਰਨ ਦੀ ਥਾਂ, ਪ੍ਰਵਾਨ ਕਰੇਗੀ, ਓਦੋਂ ਹਸਤੀ ਸਾਚਦਾਨੰਦ ਹੋਵੇਗਾ, ਕਿਉਂਕਿ ਜ਼ਿੰਦਗੀ ਦੇ ਅਨਕੂਲ ਜਿਊਂਣਾ ਤਬਦੀਲੀ, ਕਸ਼ਟ, ਤੇ ਕਸ਼ਮਕਸ਼ ਨੂੰ ਰਜ਼ਾਮੰਦੀ ਨਾਲ ਕਬੂਲ ਕਰਨਾ, ਅਤਿ ਕਠਨ ਤੇ ਧੀਰਤਾ ਭਰਿਆ ਜੀਵਨ ਹੈ। ਹਸਤੀ ਦੀ ਕਠਿਨਤਾ ਕੋਲੋਂ ਤਿਆਗ ਨਾਲ ਬਚ ਜਾਣਾ; ਨਿਮਰਤਾ, "ਪਾਪ" ਤੇ ਸਾਧਗਿਰੀ ਨਾਲ ਇਸ ਨੂੰ ਨਰਮ ਕਰ ਲੈਣਾ ਸੁਖਾਲਾ ਜਿਹਾ ਮਾਰਗ ਹੈ। ਬੀਰਤਾ ਦਾ ਜੀਵਨ ਰੂਹ ਤੇ ਮਾਦੇ ਦੇ ਸੰਜੋਗ ਵਿਚੋਂ ਹੀ ਪੈਦਾ ਹੋ ਸਕਦਾ ਹੈ। ਮਨੁਖ ਦੀ ਮੁਕਤੀ ਲਈ ਮਾਦੇ ਤੇ ਰੂਹ ਦਾ ਸਮਝੌਤਾ ਲਾਜ਼ਮੀ ਹੈ। ਇਸ ਸਮਝੌਤੇ ਬਿਨਾਂ, ਉਚੇ ਤੋਂ ਉਚਾ ਰੂਹਾਨੀ ਆਦਮੀ ਖ਼ਤਰੇ ਵਿਚ ਹੈ।

ਜਿਹੜਾ ਰੂਹਾਨੀ ਆਦਮੀ ਸੁਰਤੀਆਂ ਨੂੰ ਦਬਾਂਦਾ ਹੈ – ਕਿਉਂਕਿ ਉਸ ਨੂੰ ਇਹਨਾਂ ਬਾਬਤ ਸ਼ੱਕ ਪਾਏ ਗਏ ਹਨ – ਉਸ ਲਈ ਵਾਸ਼ਨਾ ਇਕ ਅਨੋਖੀ ਖਿੱਚ ਪੈਦਾ ਕਰ ਲੈਂਦੀ ਤੇ ਖ਼ਤਰਾ ਤੇ ਸਵਾਲ ਬਣ ਜਾਂਦੀ ਹੈ, ਜਦੋਂ ਉਹ ਕਦੇ ਅਚਾਨਕ ਉਸ ਦੇ ਸਾਹਮਣੇ ਆ

ਖੜੋਂਦੀ ਹੈ। ਜੇ ਉਹ ਰਜ਼ਾਮੰਦ ਹੋ ਜਾਂਦਾ ਹੈ ਤਾਂ ਔਸਤ ਵਿਸ਼ਈ ਆਦਮੀ ਨਾਲੋਂ ਉਸ ਨੂੰ ਬਹੁਤਾ ਨੁਕਸਾਨ ਪਹੁੰਚਦਾ ਹੈ, ਤੇ ਜੇ ਉਹ ਰੋਕ ਲੈਂਦਾ ਹੈ ਤਾਂ ਉਸ ਦੀ ਅਧਿਓਂ ਬਹੁਤੀ ਰੂਹਾਨੀ ਤਾਕਤ ਇਸ ਜਤਨ ਵਿਚ ਨਸ਼ਟ ਹੋ ਜਾਂਦੀ ਹੈ।

ਨਵੇਂ ਯੁਗ ਵਿਚ ਰੂਹ ਮਾਦੇ ਦੀ ਸਹਾਇਕ ਹੋਵੇਗੀ ਸਿਰਫ਼ ਰੂਹ ਦੀ ਸਿਹਤ ਲਈ।

## ਬਹੁੜ ਨਾ ਹੋਵੀ ਜਨਮੜਾ

ਇਹ ਠੀਕ ਹੈ ਕਿ ਹਿੰਦੂ ਤੇ ਬੁਧਮਤ ਦੇ ਬਹੁਤੇ ਪੇਸ਼ਵਾਆਂ ਨੇ ਬਾਰ ਬਾਰ ਜਨਮ ਲੈਣ ਦਾ ਕਿਆਸ ਪ੍ਰਗਟ ਕੀਤਾ ਹੈ, ਪਰ ਉਹਨਾਂ ਚੋਂ ਵੀ ਕਿਸੇ ਨੇ ਇਹ ਯਕੀਨ ਪ੍ਰਗਟ ਨਹੀਂ ਕੀਤਾ ਕਿ ਇਸ ਜਨਮ ਦੀ ਸ਼ਖ਼ਸੀਅਤ ਦੂਜੇ ਜਨਮ ਵਿਚ ਕਾਇਮ ਰਹਿੰਦੀ ਹੈ। ਰੂਹ ਦਾ ਅਮਰ ਹੋਣਾ ਇਕ ਅਟੱਲ ਸਚਾਈ ਹੈ, ਜਿਸ ਤੋਂ ਕਿਸੇ ਨੂੰ ਇਨਕਾਰ ਨਹੀਂ ਹੋ ਸਕਦਾ ਤੇ ਨਾ ਮਾਦੇ ਦੀ ਅਮਰਤਾ ਤੋਂ। ਸਾਡਾ ਸਰੋਕਾਰ ਮਨੁਖੀ ਸ਼ਖ਼ਸੀਅਤਾਂ ਨਾਲ ਹੈ, ਤੇ ਇਹ ਸ਼ਖ਼ਸੀਅਤਾਂ ਮੌਤ ਦੇ ਬਾਅਦ ਕਾਇਮ ਰਹਿਣੀਆਂ ਅਸੰਭਵ ਹਨ। ਸ਼ਖ਼ਸੀਅਤ ਰੂਹ ਦੀ ਸਿਫ਼ਤ ਨਹੀਂ, ਦਿਮਾਗ਼ ਤੇ ਮਨ ਦੀ ਹੈ। ਦਿਮਾਗ਼ ਤੇ ਮਨ ਸਰੀਰ ਤੋਂ ਬਿਨਾਂ ਕਾਇਮ ਨਹੀਂ ਰਹਿ ਸਕਦੇ।

ਪਰ ਮੈਂ ਫ਼ਿਲਾਸਫ਼ੀ ਦੇ ਸ਼ਬਦਾਂ ਵਿਚ ਬਹਿਸ ਕਰਨ ਦੀ ਇੱਛਾ ਨਾਲ ਇਹ ਲੇਖ ਨਹੀਂ ਲਿਖਿਆ। ਸਾਧਾਰਨ ਯਕੀਨ ਵੀ ਬਹੁਤ ਦੁਨੀਆਂ ਦਾ ਦੂਜੇ ਜਨਮ ਵਿਚ ਨਹੀਂ। ਮੁਸਲਮਾਨ ਈਸਾਈ ਤੇ ਹੋਰ ਕਈ ਵਡੇ ਮਤ ਇਸ ਜਨਮ ਨੂੰ ਪਹਿਲਾ ਤੇ ਅਖ਼ੀਰਲਾ ਮੰਨਦੇ ਹਨ। ਕਿਆਮਤ ਦੇ ਬਾਅਦ ਇਸ ਜਨਮ ਦੇ ਅਮਲਾਂ ਨੂੰ ਜਾਚਿਆ ਤੋਲਿਆ ਜਾਏਗਾ, ਤੇ ਸੁਰਗ ਨਰਕ ਦੀ ਵੰਡ ਕੀਤੀ ਜਾਏਗੀ। ਅਗਲੇ ਜੀਵਨ

ਦਾ ਇਕਬਾਲ ਤਾਂ ਇਸ ਯਕੀਨ ਵਿਚ ਜ਼ਰੂਰੀ ਹੈ, ਪਰ ਅਗਲਾ ਜੀਵਨ ਕਿਸੇ ਦੁਨਿਆਵੀ ਮੂਲ ਜੀਵਨ ਦਾ ਸਿੱਟਾ ਹੀ ਆਖਿਆ ਜਾ ਸਕਦਾ ਹੈ। ਇਹ ਯਕੀਨ ਇਹੀ ਪ੍ਰੇਰਨਾ ਕਰੇਗਾ ਕਿ ਦੁਨੀਆਵੀ ਜੀਵਨ ਹੀ ਮੂਲ ਜੀਵਨ ਹੈ, ਜਿਸ ਦੀ ਤੁਫੈਲ ਅਗਲੇ ਸੁਖ ਦੁਖ ਹਿੱਸੇ ਵਿਚ ਆਉਣਗੇ।

ਮੇਰੀ ਸਮਾਲੋਚਨਾਂ ਕਿਸੇ ਖ਼ਾਸ ਮਜ਼ਹਬ ਦੇ ਸਿਧਾਂਤ ਉਤੇ ਨਹੀਂ, ਮੈਂ ਸਮਝਦਾ ਹਾਂ ਸਾਰੇ ਮਜ਼ਹਬ ਇਕੋ ਬੁਨਿਆਦੀ ਜ਼ਹਿਨੀਅਤ ਵਿਚੋਂ ਪੈਦਾ ਹੋਏ ਹੋਏ ਹਨ। ਭਾਵੇਂ ਇਹਨਾਂ ਦੇ ਨਾਂ ਤੇ ਸ਼ਕਲਾਂ ਵਖੋ ਵਖਰੇ ਹਨ, ਤੇ ਇਹ ਬਹੁਤੀਆਂ ਗਲਾਂ ਵਿਚ ਇਕ ਦੂਜੇ ਦੇ ਮੁਖ਼ਾਲਿਫ਼ ਵੀ ਜਾਪਦੇ ਹਨ, ਪਰ ਅਸਲ ਵਿਚ ਖੰਡ ਦੇ ਸ਼ੇਰਾਂ ਬਘਿਆੜਾਂ ਗਊਆਂ ਬਕਰੀਆਂ ਵਾਂਗ ਇਹ ਇਕੋ ਜ਼ਹਿਨੀਅਤ ਦੀ ਕ੍ਰਿਤ ਹਨ।

ਧਾਰਮਕ ਸਿਖ ਵੀਰਾਂ ਨੇ ਜੇ ਮੇਰੇ ਤੇ ਆਪਣੇ ਵਿਚਕਾਰ ਤਅੱਸਬਾਂ ਦੀ ਕੰਧ ਨਾ ਉਸਾਰੀ ਹੁੰਦੀ, ਤਾਂ ਉਹਨਾਂ ਨੂੰ ਯਕੀਨ ਹੋ ਜਾਂਦਾ ਕਿ ਮੇਰਾ ਭਾਵ ਮਜ਼ੁਬ ਨੂੰ ਨਿੰਦਨਾ ਨਹੀਂ, ਸਿਰਫ਼ ਆਪਣੇ ਮਨਾਂ ਵਿਚੋਂ ਵਿਚਾਰ ਦੇ ਟਪਲੇ ਨੂੰ ਦੂਰ ਕਰਨਾ ਹੈ। ਟਪਲੇ ਦੂਰ ਕੀਤਿਆਂ ਵਿਚਾਰ ਬਰਬਾਦ ਨਹੀਂ ਹੁੰਦਾ, ਸਗੋਂ ਚਮਕਦਾ ਹੈ। ਮਨੁਖ-ਆਤਮਾ ਨੂੰ ਇਹਨਾਂ ਟਪਲਿਆਂ ਤੇ ਭੁਲੇਖਿਆਂ ਵਿਚੋਂ ਕਢਣਾ ਹੀ ਮਜ਼ੁਬ ਦਾ ਅਸਲੀ ਮਕਸਦ ਹੈ।

ਜੇ ਆਗਿਆ ਦਿਓ ਤਾਂ ਇਸ ਲੇਖ ਦੀ ਗੁਰਬਾਣੀ ਵਿਚੋਂ ਪੂਰਨ ਅਰਥਾਂ ਨਾਲ ਭਰੀਆਂ ਦੋ ਤੁਕਾਂ ਨਾਲ ਪ੍ਰੋੜ੍ਹਤਾ ਕਰਨਾ ਚਾਹੁੰਦਾ ਹਾਂ:

"ਅਗਾਂਹ ਕੂ ਤ੍ਰਾਂਘ, ਪਿਛਾਂ ਫੇਰ ਨ ਮੁਹਡੜਾ।
ਨਾਨਕ ਸਿੱਝ ਇਵੇਹਾ ਵਾਰ, ਬਹੁੜ ਨਾ ਹੋਵੀ ਜਨਮੜਾ।"

ਇਹਨਾਂ ਤੁਕਾਂ ਦੇ ਪੂਜਜ ਰਚਿਤਾ ਇਹਨਾਂ ਸਤਰਾਂ ਵਿਚ ਜ਼ਿੰਦਗੀ ਲਈ ਇਕ ਮੁਕੰਮਲ ਉਪਦੇਸ਼ ਪੇਸ਼ ਕਰਦੇ ਹਨ ਕਿ ਬੀਤੇ ਵਲ ਭੌਂ ਭੌਂ ਨਾ ਤਕ, ਹਮੇਸ਼ਾਂ ਅਗਾਂਹ ਵਲ ਤਾਂਘ, ਇਸੇ ਵਾਰ ਕਾਮਯਾਬ

ਹੋਣ ਦਾ ਹੰਭਲਾ ਮਾਰ, ਮੁੜਕੇ ਤੇਰਾ ਜਨਮ ਨਹੀਂ ਹੋਣਾ।

"ਅਗਾਂਹ ਕੂ ਤ੍ਰਾਂਘ" ਦੇ ਭਾਵ ਬਾਬਤ "ਬਹੁੜ ਨਾ ਹੋਵੀ ਜਨਮੜਾ" ਦੇ ਉਪਦੇਸ਼ ਦੇ ਸਾਹਮਣੇ ਕੋਈ ਟਪਲਾ ਨਹੀਂ ਲਗ ਸਕਦਾ, ਇਸ ਦਾ ਭਾਵ ਇਹੀ ਹੈ – ਬੀਤੇ ਦਾ ਭਰਮ ਨਾ ਕਰ, ਹੱਥਲੀ ਘੜੀ ਨੂੰ ਕਾਮਯਾਬੀ ਲਈ ਵਰਤਦਾ ਹਮੇਸ਼ਾਂ ਅਗਾਂਹ ਤੁਰਿਆ ਚਲ, ਤਾਕਿ ਉਮਰ ਦੇ ਅੰਤ ਤੋਂ ਪਹਿਲਾਂ ਤੂੰ ਕਾਮਯਾਬ ਹੋ ਜਾਏਂ, ਕਿਉਂਕਿ ਫੇਰ ਤੈਨੂੰ ਜਨਮ ਨਹੀਂ ਮਿਲਣਾ।

# ਸਦੀਵੀ ਇਸਤ੍ਰੀ ਮਰਦ

ਇਕ ਨੌਜਵਾਨ ਇਸਤ੍ਰੀ ਨੇ ਮਹਾਤਮਾ ਗਾਂਧੀ ਜੀ ਵਲ ਚਿੱਠੀ ਲਿਖੀ, ਜਿਸ ਵਿਚ ਸ਼ਕਾਇਤ ਕੀਤੀ, ਕਿ ਮੁਟਿਆਰ ਕੁੜੀਆਂ ਵਲ ਨੌਜਵਾਨਾਂ ਦੀਆਂ ਹਰਕਤਾਂ ਦਿਨ ਬਦਿਨ ਵਧਰੇ ਸ਼ਰਮਨਾਕ ਹੁੰਦੀਆਂ ਜਾ ਰਹੀਆਂ ਹਨ ।

ਮਹਾਤਮਾ ਜੀ ਨੇ ਉਤਰ ਵਿਚ ਨੌਜਵਾਨਾਂ ਨੂੰ ਤਾੜਨਾਂ ਕਰਨ ਦੇ ਨਾਲ ਹੀ ਇਸਤ੍ਰੀਆਂ ਨੂੰ ਭੀ ਚੇਤਾਵਨੀ ਦਿਤੀ ਹੈ, ਕਿ ਉਹ ਕੁਝ ਚਿਰ ਤੋਂ ਸ਼ਿੰਗਾਰ ਵਲ ਏਨਾ ਧਿਆਨ ਦੇ ਰਹੀਆਂ ਹਨ, ਖ਼ਾਸ ਕਰ ਪੰਜਾਬੀ ਕੁੜੀਆਂ, ਕਿ ਮਰਦ ਉਹਨਾਂ ਵਲ ਤਕਣ ਲਈ ਮਜ-ਬੂਰ ਹੋ ਜਾਂਦੇ ਹਨ। ਰੂਜ਼, ਪਊਡਰ ਤੇ ਬੁਲ੍ਹਾਂ ਦੇ ਰੰਗ ਨੌਜਵਾਨਾਂ ਦੇ ਮਨ ਦਾ ਅਮਨ ਭੰਗ ਕਰਦੇ ਹਨ।

ਉਪਰਲੀ ਪ੍ਰਸ਼ਨੋਤ੍ਰੀ ਉਤੇ ਪੰਜਾਬ ਦੀਆਂ ਅਖ਼ਬਾਰਾਂ ਵਿਚ ਬੜੀ ਚਰਚਾ ਹੁੰਦੀ ਰਹੀ ਹੈ। ਪੰਜਾਬ ਤੋਂ ਬਾਹਰ ਇਸਤ੍ਰੀ ਮਰਦ ਦਾ ਸਵਾਲ ਹੁਣ ਏਨੀਆਂ ਬਹੁਤ ਤਿਖੀਆਂ ਨੁਕਰਾਂ ਵਾਲਾ ਨਹੀਂ ਰਿਹਾ, ਕਿ ਜਿਸ ਭੀ ਇਸ ਨੂੰ ਛੇੜਿਆ, ਜਾਂ ਇਸਦਾ ਉਤਰ ਦਿਤਾ, ਉਸ ਨੂੰ ਕੋਈ ਨਾ ਕੋਈ ਨੁਕਰ ਚੁਭ ਗਈ।

ਇਹ ਜ਼ਿੰਦਗੀ ਦਾ ਅਨਾਦੀ ਸਵਾਲ ਹੈ ।

ਪਰ ਜਿਸ ਪ੍ਰਸ਼ਨੋਤ੍ਰੀ ਉਤੇ ਸਮਾਲੋਚਨਾ ਕਰਨ ਲਈ ਇਹ ਸਤਰਾਂ ਲਿਖੀਆਂ ਜਾ ਰਹੀਆਂ ਹਨ, ਉਸ ਦਾ ਨਾ ਪ੍ਰਸ਼ਨ ਠੀਕ ਹੈ, ਤੇ ਨਾ ਉਤਰ ਹੀ। ਨੌਜਵਾਨ ਇਸਤ੍ਰੀ ਨੇ ਸ਼ਿਕਾਇਤ ਕੀਤੀ ਹੈ, ਕਿ ਜਦ ਉਹ ਤਿਆਰ ਹੋ ਕੇ ਬਾਹਰ ਜਾਂਦੀ ਹੈ, ਤਾਂ ਨੌਜਵਾਨ ਮਰਦ ਉਸ ਵਲ ਝਾਕਦਾ ਹੈ, ਤੇ ਕਈ ਵਾਰੀ ਗੁਸਤਾਖ਼ ਰੂਹ ਨਾਲ ਉਸ ਨੂੰ ਛਿਥਿਆਂ ਪਾਂਦਾ ਹੈ।

ਉਤਰ ਦੇਣ ਵਾਲੇ ਸੱਤਰ ਸਾਲਾ ਬਜ਼ੁਰਗ ਨੇ ਉਤਰ ਦਿਤਾ ਹੈ, ਕਿ ਇਸਤ੍ਰੀ ਤਿਆਰ ਹੋ ਕੇ ਨਾ ਜਾਇਆ ਕਰੇ, ਉਹ ਇਹੋ ਜਿਹੇ ਕਪੜੇ ਪਾਇਆ ਕਰੇ, ਤੇ ਇਹੋ ਜਿਹੇ ਕੇਸ ਬਣਾਇਆ ਕਰੇ, ਕਿ ਨੌਜਵਾਨ ਮਰਦ ਵੇਖ ਕੇ ਅਖ ਭੁਆ ਲਿਆ ਕਰੇ, ਜਾਂ ਉਸ ਦੀ ਅੱਖ ਵੇਖਣ ਲਈ ਖਿਚੀ ਹੀ ਨਾ ਜਾਇਆ ਕਰੇ।

ਮੈਂ ਸ਼ਿਕਾਇਤ ਕਰਨ ਵਾਲੀ ਇਸਤ੍ਰੀ ਨੂੰ ਪੁਛਦਾ ਹਾਂ, ਕਿ ਇਸ ਸ਼ਰਤ ਉਤੇ ਜੇ ਮਰਦ ਦੀਆਂ ਅੱਖਾਂ ਅਮਨ ਦਾ ਇਕਰਾਰ ਦੇ ਦੇਣ ਤਾਂ ਕੀ ਉਸ ਨੂੰ ਮਨਜ਼ੂਰ ਹੋਵੇਗਾ ? ਕੀ ਫੇਰ ਉਹ ਘਰੋਂ ਬਾਹਰ ਨਿਕਲਣ ਲਗਿਆਂ ਸ਼ੀਸ਼ਾ ਨਹੀਂ ਵੇਖੇਗੀ, ਖ਼ਾਸ ਸ਼ੌਕ ਨਾਲ ਕੇਸ ਨਹੀਂ ਸ਼ਿੰਗਾਰੇਗੀ, ਚੁੰਨੀ ਨੂੰ ਮਿਹਨਤ ਨਾਲ ਵਟ ਨਹੀਂ ਪਾਏਗੀ, ਬਲੌਜ਼ ਨਾਲ ਸਾੜ੍ਹੀ ਤੇ ਸਲਵਾਰ ਨਾਲ ਕਮੀਜ਼ ਦਾ ਰੰਗ ਨਹੀਂ ਮੇਲੇਗੀ ?

ਮੇਰੀ ਭੈਣ ਭੁਲਦੀ ਹੈ, ਜੇ ਉਹ ਮਹਾਤਮਾ ਜੀ ਦੀ ਸ਼ਰਤ ਨੂੰ ਪ੍ਰਵਾਨ ਕਰਨਾ ਤੇ ਕਿਤੇ ਰਿਹਾ, ਸੋਚਣ ਲਈ ਭੀ ਤਿਆਰ ਹੋ ਜਾਂਦੀ ਹੈ। ਮਹਾਤਮਾ ਜੀ ਮੁੱਦਤ ਤੋਂ ਮੁਲਕੀ ਪਾਲਿਟਿਕਸ ਵਿਚ ਏਨੇ ਰੁਝੇ ਰਹੇ ਹਨ, ਕਿ ਸਦੀਵੀ ਇਸਤ੍ਰੀ ਮਰਦ ਦੇ ਅਨਿਖੜਵੇਂ ਪਾਲਿਟਿਕਸ ਨਾਲ ਉਹਨਾਂ ਦੀ ਵਾਕਫ਼ੀਅਤ ਘਟ ਤੋਂ ਘਟ ਪੰਝੀ ਵਰ੍ਹੇ ਪੁਰਾਣੀ ਹੋ ਗਈ ਹੈ।

ਨੌਜਵਾਨ ਮਰਦ ਕਪੜਿਆਂ ਵਲ ਨਹੀਂ ਝਾਕਦੇ, ਨਾ ਇਸਤ੍ਰੀਆਂ ਸਿਰਫ਼ ਸੁਹਜ ਲਈ ਸ਼ਿੰਗਾਰ ਕਰਦੀਆਂ ਹਨ। ਸਦੀਵੀ ਮਰਦ ਸਦੀਵੀ ਇਸਤ੍ਰੀ ਵਲ ਵੇਖਦਾ ਹੈ। ਜਦੋਂ ਕਿਸੇ ਚਾਰ ਦੀਵਾਰੀ ਦੇ ਓਹਲੇ

ਮੁਟਿਆਰਾਂ ਕਿਲਕਿਲੀ ਪਾਂਦੀਆਂ ਹਨ,। ਓਦੋਂ ਭੀ ਇਹ ਮਰਦ ਬਨੇਰਿਆਂ ਤੋਂ ਝਾਕਦਾ ਹੈ; ਤੇ ਭਾਵੇਂ ਬੰਦ ਬੂਹਿਆਂ ਦੇ ਪਿਛੇ ਕੋਈ ਮਰਦਾਵੀਂ ਅੱਖ ਨਾ ਹੋਵੇ, ਨਾ ਉਚੀਆਂ ਕੰਧਾਂ ਉਤੋਂ ਕੋਈ ਝਾਤੀਆਂ ਮਾਰਦਾ ਹੋਵੇ, ਤਾਂ ਭੀ ਇਕੱਲੀਆਂ ਨਝਦੀਆਂ ਇਸਤ੍ਰੀਆਂ ਚੌਂਕ ਚੌਂਕ ਪੈਂਦੀਆਂ, ਤੇ ਪਲ ਪਲ ਚੁਪਾਸੀਂ ਤਕਦੀਆਂ ਹਨ। ਆਪੇ ਮੂੰਹੋਂ ਕੁਝ ਆਖ, ਪਈਆਂ ਕੱਛਾਂ ਵਿਚ ਮੂੰਹ ਲੈਂਦੀਆਂ ਹਨ, ਸ਼ਰਮਾਂਦੀਆਂ, ਤੇ ਹਯਾ ਨਾਲ ਕੱਠੀਆਂ ਹੁੰਦੀਆਂ ਹਨ। ਕਿਉਂ ? ਉਹ ਕਿਸ ਵਲ ਤਕਣ ਲਈ ਘੜੀ ੨ ਮੂੰਹ ਚੁਕਦੀਆਂ ਹਨ, ਜਦ ਉਹਨਾਂ ਨੂੰ ਪਤਾ ਹੈ, ਕਿ ਦਿਵਾਰਾਂ ਉਚੀਆਂ ਤੇ ਬੂਹੇ ਬੰਦ ਹਨ ? ਉਹ ਤਕਦੀਆਂ ਹਨ ਸਦੀਵੀ ਮਨੁਖ ਵਲ ਜਿਹੜਾ ਅਦਿਖ ਸਦਾ ਉਹਨਾਂ ਦੇ ਪਾਸੇ ਨਾਲ ਤੁਰਦਾ ਰਹਿੰਦਾ ਹੈ।

ਸਦੀਵੀ ਮਰਦ ਕੀ ਹੈ ? ਸਾਰੇ ਮਰਦਊਪੁਣੇ ਦੀ ਰੂਹ। ਇਸ ਸੁੱਤੇ ਜਾਗਦੇ ਇਸਤ੍ਰੀ ਦੇ ਦਿਲ ਦਿਮਾਗ਼ ਵਿਚ ਰਚੀ ਮਿਚੀ ਇਕ ਚੇਤੰਨਤਾ ਹੈ। ਏਸੇ ਤਰ੍ਹਾਂ ਸਦੀਵੀ ਇਸਤ੍ਰੀ ਦੀ ਭਾਲ ਵਿਚ ਆਦਮੀ ਹਨੇਰੀਆਂ ਨੁਕਰਾਂ ਵਿਚ ਪਰੀਆਂ ਦੀ ਆਸ ਰਖਦਾ ਹੈ; ਜਿਥੇ ਕੁਝ ਭੀ ਨਹੀਂ ਉਥੇ ਵੀ ਇਹ ਕਿਸੇ ਸੁੰਦਰਤਾ ਦਾ ਕਿਆਸ ਰਖਦਾ ਹੈ।

ਮੇਰੀ ਚੰਗੀ ਭੈਣ ਨੇ ਮਹਾਤਮਾ ਅਗੇ ਸ਼ਿਕਾਇਤ ਕੀਤੀ ਹੈ, ਜੇ ਕਦੇ ਉਹ ਇਸ ਗੁਸਤਾਖੀ ਦੇ ਦੋਸ਼ੀ ਅਗੇ ਹੀ ਗਿਲਾ ਕਰਦੀ, ਤੇ ਉਸ ਦੇ ਦਿਆਨਤਦਾਰ ਉੱਤਰ ਨੂੰ ਖਿਮਾਂ ਤੇ ਦਲੀਲ ਨਾਲ ਸੁਣਨ ਦੀ ਖੇਚਲ ਕਰਦੀ, ਤਾਂ ਮੈਨੂੰ ਭਰੋਸਾ ਹੈ ਉਹ ਸੰਤੁਸ਼ਟ ਹੋ ਜਾਂਦੀ, ਤੇ ਦੋਹਾਂ ਨੂੰ ਲਾਭ ਪਹੁੰਚਦਾ। ਫੇਰ ਨਾ ਉਸ ਦੀਆਂ ਅੱਖਾਂ ਵਿਚ ਗੁਸਤਾਖੀ ਦਿਸਦੀ, ਤੇ ਨਾ ਇਸਦੇ ਸ਼ਿੰਗਾਰ ਵਿਚ ਬਦ-ਅਮਨੀ ਦਾ ਸੱਦਾ ਹੁੰਦਾ।

ਜੇ ਮੇਰੀ ਨੌਜਵਾਨ ਭੈਣ ਮੈਨੂੰ ਆਗਿਆ ਦੇਵੇ, ਤਾਂ ਮੈਂ ਬੜੇ ਸਤਕਾਰ ਨਾਲ ਇਕ ਸਲਾਹ ਪੇਸ਼ ਕਰ ਸਕਦਾ ਹਾਂ।

ਇਹ ਕਸੂਰ ਨਾ ਨੌਜਵਾਨ ਮਰਦ ਦਾ ਹੈ, ਨਾ ਤੇਰੇ ਸ਼ਿੰਗਾਰ ਦਾ।

ਇਹ ਗ਼ਲਤ ਅਖ਼ਲਾਕੀ ਮਿਆਰਾਂ ਦਾ ਹੈ। ਤੂੰ ਅਗੇ ਪਰਦੇ ਵਿਚ ਰਹਿੰਦੀ ਸੈਂ, ਤੇ ਤੇਰੇ ਅੰਦਰਲੀ ਸਦੀਵੀ ਇਸਤ੍ਰੀ ਜਦੋਂ ਸਦੀਵੀ ਮਰਦ ਨੂੰ ਕਿਸੇ ਰੂਪ ਵਿਚ ਵੇਖਦੀ ਸੀ – ਭਰਾ, ਚਾਚੇ, ਮਾਮੇ, ਕਿਸੇ ਰੂਪ ਵਿਚ ਭੀ, ਤਾਂ ਉਹ ਖ਼ਾਮੋਸ਼ੀ ਵਿਚ ਹੀ ਕਈ ਸੁਨੇਹੇ ਦੇ ਲੈ ਲਿਆ ਕਰਦੀ ਸੀ। ਪਰ ਅਜ ਤੂੰ ਪਰਦਾ ਲਾਹ ਕੇ ਬਾਹਰ ਆ ਗਈ ਹੈਂ, ਕਾਲਜ ਦੇ ਬੈਂਚਾਂ ਉਤੇ ਮਰਦ ਦੇ ਨੇੜੇ ਬਹਿੰਦੀ ਹੈਂ, ਬਜ਼ਾਰਾਂ ਵਿਚ ਮਰਦ ਦੀ ਦੁਕਾਨ ਤੋਂ ਸੌਦਾ ਖ਼ਰੀਦਦੀ ਹੈਂ, ਬਾਗ਼ਾਂ ਵਿਚ ਬੜੀ ਚੰਗੀ ਜਿਹੀ ਬਣ ਕੇ ਜਾਂਦੀ ਹੈਂ, ਪਰ ਤੂੰ ਮਰਦ ਨੂੰ ਦੂਰ ਰਹਿਣ ਲਈ ਤਾੜਨਾ ਕਰਦੀ ਹੈਂ। ਮਰਦ ਤੇਰੇ ਵਲ ਵੇਖਦਾ ਹੈ, ਪਰ ਹੁਣ ਉਹ ਚੋਰ ਜਿਹਾ ਮਹਿਸੂਸ ਕਰਦਾ ਹੈ, ਵਾਧਾ ਤੇ ਕਿਤੇ ਰਿਹਾ, ਉਸ ਦੀ ਬਰਾਬਰੀ ਭੀ ਖੁਸ ਗਈ ਹੈ।

ਇਹ ਬਿਲਕੁਲ ਠੀਕ ਨਹੀਂ, ਕਿ ਉਹ ਤੈਨੂੰ ਲਜਿਤ ਕਰਨਾ ਚਾਹੁੰਦਾ ਹੈ, ਜਾਂ ਤੇਰਾ ਨਿਰਾਦਰ ਕਰਦਾ ਹੈ, ਸਿਰਫ਼ ਉਸ ਦੇ ਅੰਦਰਲਾ ਸਦੀਵੀ ਮਰਦ ਤੇਰੇ ਅੰਦਰਲੀ ਸਦੀਵੀ ਇਸਤ੍ਰੀ ਵਲ ਵੇਖਣ ਲਈ ਪ੍ਰਕ੍ਰਿਤੀ ਵਲੋਂ ਮਜਬੂਰ ਹੋ ਰਿਹਾ ਹੈ, ਜੇ ਉਹ ਗੁਸਤਾਖ਼ੀ ਕਰਦਾ ਹੈ, ਜਾਂ ਬਦਮਸਤ ਹੁੰਦਾ ਹੈ, ਤਾਂ ਇਹ ਸਿਰਫ਼ ਉਹਦੀ ਛਿੱਥੀ ਪੈ ਗਈ ਨਾ ਕਾਮਯਾਬੀ ਹੈ।

ਲਾ ਕਾਲਜ ਵਿਚ ਤੂੰ ਪੜ੍ਹਦੀ ਹੈਂ। ਦੋ ਦੋ ਤਿੰਨ ਤਿੰਨ ਵਰ੍ਹੇ ਤੂੰ ਮਰਦਾਂ ਦੇ ਨਾਲ ਬੈਂਚ ਉਤੇ ਬਹਿੰਦੀ ਹੈਂ। ਅਧੀ ਛੁਟੀ ਵੇਲੇ ਮਰਦ ਇਕਲੇ ਖਲੋਤੇ ਤੇਰੀਆਂ ਗਲਾਂ ਕਰਦੇ ਹਨ, ਪਰ ਤੂੰ ਇਕੱਲੀ ਕਿਸੇ ਕਮਰੇ ਵਿਚ ਸਮਾਂ ਲੰਘਾਂਦੀ ਹੈ। ਤੂੰ ਕਦੇ ਆਪਣੇ ਨਾਲ ਬੈਠੇ ਨੌਜਵਾਨ ਨਾਲ ਮੁਸਕਰਾਈ ਨਹੀਂ, ਤੂੰ ਕਦੇ ਉਸ ਕੋਲੋਂ ਪੈਨਸਿਲ ਜਾਂ ਕਾਗ਼ਜ਼ ਮੰਗਿਆ ਨਹੀਂ, ਤੈਨੂੰ ਲੋੜ ਪਵੇ, ਤਾਂ ਤੂੰ ਪ੍ਰਿੰਸੀਪਲ ਕੋਲ ਚਲੀ ਜਾਨੀ ਏਂ, ਬਘੀ ਤੈਨੂੰ ਛਡ ਜਾਂਦੀ ਹੈ, ਬਘੀ ਤੈਨੂੰ ਲੈ ਜਾਂਦੀ ਹੈ।

ਮੰਨਿਆ, ਤੇਰਾ ਆਦਰਸ਼ ਪਤੀਬ੍ਰਤ ਹੈ। ਤੇਰੀ ਪਵਿਤ੍ਰਤਾ ਦਾ

ਤੇਰੇ ਸਾਥੀ ਮਾਣ ਕਰਨਗੇ, ਪਰ ਇਕ ਅਧ ਆਦਰ ਭਰੇ ਸ਼ਬਦ, ਤੇ ਸ਼ੁਭ ਇੱਛਾ ਪ੍ਰਗਟ ਕਰਨ ਵਾਲੀ ਮੁਸਕ੍ਰਾਹਟ ਉਤੇ ਤੇਰੇ ਨਾਲ ਬਹਿਣ ਵਾਲਿਆਂ ਦਾ ਹੱਕ ਭੀ ਜ਼ਰੂਰ ਹੈ। ਜਦੋਂ ਕਈ ਵਰ੍ਹੇ ਤੂੰ ਉਨ੍ਹਾਂ ਦਾ ਹੱਕ ਅਦਾ ਨਹੀਂ ਕਰਦੀ, ਤਾਂ ਕੋਈ ਆਪਣੇ ਉਤੇ ਬਹੁਤਾ ਵੱਸ ਨਾ ਰਖਣ ਵਾਲਾ ਨੌਜਵਾਨ ਤੈਨੂੰ ਬੇਆਰਾਮ ਕਰ ਦੇਂਦਾ ਹੈ।

ਮੈਂ ਪੜ੍ਹਦਾ ਹਾਂ, ਕਈ ਲੋਕ ਤੇਰੀ ਪ੍ਰਸੰਸਾ ਕਰ ਰਹੇ ਹਨ, ਕਿ ਤੂੰ ਸਰੇ ਬਾਜ਼ਾਰ ਕਿਸੇ ਮੂਰਖ ਨੌਜਵਾਨ ਨੂੰ ਪੈਰੋਂ ਲਾਹ ਕੇ ਜੁਤੀਆਂ ਮਾਰੀਆਂ ਹਨ। ਪਿਛਲੀ ਨੁਮਾਇਸ਼ ਤੇ ਮੈਂ ਆਪਣੀਆਂ ਅੱਖਾਂ ਨਾਲ ਦੇਖਿਆ, ਕਿ ਪੰਘੂੜਾ ਝੂਟਦੇ ਮਰਦ ਦਾ ਪੰਘੂੜਾ ਕਿਤੇ ਤੇਰੇ ਪੰਘੂੜੇ ਨਾਲ ਛੁਹ ਗਿਆ, ਜਦੋਂ ਪੰਘੂੜਾ ਖਲੋਤਾ, ਤਾਂ ਤੂੰ ਸਭ ਦੇ ਸਾਹਮਣੇ ਪੈਰੋਂ ਜੁਤੀ ਲਾਹਕੇ ਅਚਾਨਕ ਉਸ ਦੇ ਸਿਰ ਮਾਰ ਦਿਤੀ। ਭੀੜ ਇਕੱਠੀ ਹੋ ਗਈ, ਉਸ ਨੂੰ ਜ਼ਿਮੀਂ ਵਿਹਲ ਨਹੀਂ ਸੀ ਦੇਂਦੀ। ਉਹ ਕਸੂਰਵਾਰ ਸੀ ਜਾਂ ਬੇਕਸੂਰ, ਪਰ ਤੇਰੇ ਹਥਾਂ ਵਿਚ ਜੁਤੀ ਮੇਰੀ ਦੁਨੀਆਂ ਦੀ ਸਭ ਤੋਂ ਕੋਝੀ ਤਸਵੀਰ ਹੈ, ਜੇ ਉਸ ਵੇਲੇ ਦੀ ਤਸਵੀਰ ਲੈਕੇ ਤੇਰੀ ਕਿਸੇ ਸ਼ਾਂਤ ਘੜੀ ਵਿਚ ਤੇਰੇ ਸਾਹਮਣੇ ਰਖੀ ਜਾਂਦੀ, ਤਾਂ ਮੇਰਾ ਯਕੀਨ ਹੈ, ਤੂੰ ਸਾਬਤ ਦਿਲ ਨਾਲ ਵੇਖ ਨਾ ਸਕਦੀਓਂ। ਤੈਨੂੰ ਪਤਾ ਨਹੀਂ, ਤੂੰ ਕੀ ਕੀਤਾ – ਤੂੰ ਸਦੀਵੀ ਮਰਦ ਦਾ ਨਿਰਾਦਰ ਕੀਤਾ ਤੇ ਨਿਰਾਦਰ ਕਿਸੇ ਦਾ ਭੀ ਖਿਮਾ ਨਹੀਂ ਕੀਤਾ ਜਾਂਦਾ। ਤੇਰੇ ਪ੍ਰੇਮ ਸਾਗਰ ਵਿਚ ਸਦਾ ਬੇਆਰਾਮ ਕਰਨ ਵਾਲੀਆਂ ਛਲਾਂ ਉਠਦੀਆਂ ਰਹਿਣਗੀਆਂ, ਤੈਨੂੰ ਪ੍ਰੇਮ ਨਹੀਂ ਮਿਲੇਗਾ।

ਤੂੰ ਸਾਂਝੇ ਕਾਲਜ ਵਿਚ ਐਮ. ਏ. ਪਾਸ ਕੀਤਾ। ਇਕ ਨੌਜਵਾਨ ਤਿੰਨ ਵਰ੍ਹੇ ਤੇਰੇ ਨਾਲ ਪੜ੍ਹਦਾ ਰਿਹਾ। ਕਈ ਵਾਰੀ ਡੈਸਕ ਤੋਂ ਡਿਗੀ ਤੇਰੀ ਕਾਪੀ ਉਸ ਨੇ ਬੜੀ ਆਸ ਨਾਲ ਚੁਕ ਕੇ ਤੈਨੂੰ ਫੜਾਈ, ਕਈ ਵਾਰੀ ਤੈਨੂੰ ਬਿਠਾ ਕੇ ਉਹ ਆਪ ਖੜੋਤਾ ਰਿਹਾ, ਕਈ ਵਾਰੀ ਭੀੜ ਵਿਚੋਂ ਸਾਂਭ ਕੇ ਤੈਨੂੰ ਉਸ ਨੇ ਲੰਘਾ ਲਿਆ, ਉਸ ਦੀਆਂ ਅੱਖਾਂ ਵਿਚ

ਸਦਾ ਤੇਰੇ ਕੰਮ ਆਉਣ ਦੀ ਚਾਹ ਤੈਨੂੰ ਪ੍ਰਤੱਖ ਦਿਸਦੀ ਰਹਿੰਦੀ ਸੀ। ਇਸ ਚਾਹ ਵਿਚ ਕੋਈ ਖੁਦਗ਼ਰਜ਼ੀ ਨਹੀਂ ਸੀ। ਉਹ ਜਾਣਦਾ ਸੀ, ਤੂੰ ਉਸ ਦੀ ਕੁਝ ਨਹੀਂ ਲਗ ਸਕਦੀ ਸੈਂ, ਕਿਉਂਕਿ ਤੇਰੀ ਮੰਗਣੀ ਤੇਰੀ ਪਿਤਾ ਨੇ ਕਰ ਦਿਤੀ ਹੋਈ ਸੀ। ਪਰ ਉਸ ਨੂੰ ਸਿਰਫ਼ ਤੇਰੇ ਕੰਮ ਆਉਣਵਿਚ ਖ਼ੁਸ਼ੀ ਸੀ। ਸਦੀਵੀ ਮਰਦ ਸਦੀਵੀ ਇਸਤ੍ਰੀ ਦੀ ਨੇੜਤਾ ਨਾਲ ਖ਼ੁਸ਼ ਹੁੰਦਾ ਸੀ। ਤੂੰ ਭੀ ਪਾਸ ਹੋ ਗਈਓਂ, ਉਹ ਭੀ ਪਾਸ ਹੋ ਗਿਆ। ਕਈ ਮਹੀਨੇ ਗੁਜ਼ਰ ਗਏ ਹਨ। ਕਲ ਅਚਾਨਕ ਤੂੰ ਆਪਣੇ ਪਿਤਾ ਨਾਲ ਨੁਮਾਇਸ਼ ਵਿਚ ਫਿਰ ਰਹੀ ਸੈਂ। ਉਹ ਸਾਹ-ਮਣਿਓਂ ਆ ਗਿਆ। ਉਸ ਤੈਨੂੰ ਵੇਖਿਆ, ਉਸ ਨੂੰ ਜਾਪਿਆ, ਜਿਵੇਂ ਈਦ ਦਾ ਚੰਨ ਚੜ੍ਹ ਪਿਆ ਸੀ। ਉਸ ਦਾ ਸਾਰਾ ਸ੍ਰੀਰ ਧੜਕਿਆ। ਉਹ ਵੇਖ ਰਿਹਾ ਸੀ, ਕਿ ਤੇਰਾ ਵਿਆਹ ਹੋ ਚੁਕਾ ਹੈ, ਤੇਰੀ ਬਿੰਦੀ ਤੇ ਕੇਸਾਂ ਵਿਚ ਸੰਧੂਰੀ ਲਕੀਰ ਉਚੀ ਉਚੀ ਕਹਿ ਰਹੀ ਸੀ, ਤੂੰ ਉਹਦੀ ਕੁਝ ਨਹੀਂ ਲਗ ਸਕਦੀ, ਪਰ ਫੇਰ ਭੀ ਉਹ ਅਗਾਂਹ ਵਧਿਆ, ਉਹ ਤੈਨੂੰ ਆਪਣੀਆਂ ਸ਼ੁਭ ਇਛਾਆਂ ਦਸਣਾ ਚਾਹੁੰਦਾ ਸੀ, ਪਰ ਤੂੰ ਆਪਣੇ ਪਿਓ ਵਲ ਵੇਖ ਕੇ ਪਛਾਣਨ ਦੀ ਕ੍ਰਿਪਾ ਨਹੀਂ ਕੀਤੀ, ਤੂੰ ਅੱਖਾਂ ਮੋੜ ਲਈਆਂ, ਉਸ ਦੇ ਉਛਲਦੇ ਕਦਮ ਰੁਕ ਗਏ। ਉਹ ਮੁੜ ਗਿਆ, ਉਸ ਫੇਰ ਤੇਰੇ ਵਲ ਨਹੀਂ ਤਕਿਆ। ਪਤਾ ਈ, ਉਸ ਦੇ ਦਿਲ ਵਿਚ ਉਸ ਵੇਲੇ ਕੀ ਸੀ ? ਜੇ ਉਹ ਚੰਗਾ ਨਾ ਹੁੰਦਾ, ਜੇ ਉਸ ਦਾ ਜ਼ਬਤ ਥੋੜਾ ਹੁੰਦਾ, ਤਾਂ ਉਹ ਤੇਰੇ ਨਾਲ ਗੁਸੇ ਹੋ ਜਾਂਦਾ ਤੇ ਸ਼ਾਇਦ ਕੋਈ ਮੂਰਖਤਾ ਕਰ ਬੈਠਦਾ। ਸਦੀਵੀ ਮਰਦ ਜਦੋਂ ਠਿਠ ਹੋ ਜਾਵੇ, ਤਾਂ ਬੜੇ ਕੋਝੇ ਬਦਲੇ ਭੀ ਲੈਣ ਲਈ ਤਿਆਰ ਹੋ ਜਾਂਦਾ ਹੈ।

ਜੇ ਮੇਰੀ ਭੈਣ ਆਪਣੇ ਅੰਦਰਲੀ ਸਦੀਵੀ ਇਸਤ੍ਰੀ ਦੇ ਸਾਹਮਣੇ ਉਪਰ ਲਿਖੀਆਂ ਸਚੀਆਂ ਘਟਨਾਵਾਂ ਨੂੰ ਰਖਕੇ ਉਸ ਦੀ ਦਿਆਨਤਦਾਰ ਰਾਇ ਮੰਗੇ, ਤਾਂ ਉਸ ਦੀਆਂ ਸਾਰੀਆਂ ਸ਼ਿਕਾਇਤਾਂ ਦੂਰ ਹੋ ਜਾਣਗੀਆਂ। ਉਸ ਦਾ ਜੀਵਨ ਨਿਰਾ ਸੁਆਦਲਾ ਹੀ ਨਹੀਂ, ਪਵਿਤ੍ਰ ਭੀ ਹੋ ਜਾਏਗਾ।

ਲਿੰਗ ਵਲਵਲਾ ਨਾ ਮਾੜਾ ਹੈ, ਨਾ ਚੰਗਾ, ਨਾ ਬਦਮਾਸ਼ ਹੈ, ਨਾ ਪਾਰਸਾ, ਇਹ ਇਕ ਤਾਕਤ ਹੈ, ਜਿਹੜੀ ਚੰਗਿਆਂ ਭੀ ਕਰ ਸਕਦੀ ਹੈ, ਤੇ ਬਰਬਾਦ ਭੀ ਕਰ ਸਕਦੀ ਹੈ। ਇਹ ਸਮਝੋ ਕਪਾਹ ਦੀ ਅਨਕੱਤੀ ਫੁਟੀ ਹੈ, ਇਸ ਨਾਲ ਸੁਹਣੀ ਢਾਕੇ ਦੀ ਮਲਮਲ ਭੀ ਉਣੀ ਜਾ ਸਕਦੀ ਹੈ, ਤੇ ਫਾਹ ਲੈਣ ਵਾਲਾ ਰੱਸਾ ਭੀ ਵਟਿਆ ਜਾ ਸਕਦਾ ਹੈ, ਪਰ ਇਹ ਮਨੁਖੀ ਆਚਰਨ ਦੀ ਇਕ ਵਡੀ ਜੁਜ਼ ਹੈ।

ਇਸ ਵਲਵਲੇ ਨੂੰ ਬਦਨਾਮ ਕਰ ਕੇ ਸਾਡੇ ਭਾਈਚਾਰੇ ਨੇ ਤਾਕਤ, ਪ੍ਰੇਰਨਾ, ਪ੍ਰੇਮ, ਆਦਰਸ਼, ਦਲੇਰੀ ਦਾ ਸੋਮਾ ਆਪਣੇ ਲਈ ਬੰਦ ਕਰ ਲਿਆ ਹੈ। ਹੈਵੇਲਾਕ ਐਲਿਸ ਦਾ ਕਥਨ ਹੈ:

"Sexual pleasure if wisely uscd may prove the liberator of the finest and the most exalted of our activities."

"ਲਿੰਗ-ਵਲਵਲੇ ਨੂੰ ਜੇ ਸਿਆਣਪ ਨਾਲ ਵਰਤਿਆ ਜਾਏ, ਤਾਂ ਸਾਡੇ ਅੰਦਰੋਂ ਅਤਿ ਉਚੇ ਤੇ ਅਤਿ ਸੁੰਦਰ ਅਮਲ ਜਗਾ ਸਕਦਾ ਹੈ।"

ਮੈਂ ਇਹ ਆਖਣ ਦੀ ਦਲੇਰੀ ਕਰ ਸਕਦਾ ਹਾਂ, ਕਿ ਸਾਡੇ ਵਰਤਮਾਨ ਅਖ਼ਲਾਕੀ ਮਿਆਰ ਬੜੇ ਪੁਰਾਣੇ ਹੋ ਗਏ ਹਨ। ਸਾਡੀ ਮਾਨਸਕ ਉਨਤੀ ਨਾਲ ਇਕ ਸਾਰ ਨਹੀਂ। ਅਨੇਕਾਂ ਮਾਨਸਕ ਤੇ ਸਰੀਰਕ ਸਚਾਈਆਂ ਦਾ ਹੁਣ ਪਤਾ ਲਗਾ ਹੈ, ਤੇ ਉਹਨਾਂ ਨਾਲ ਸਾਡੇ ਅਖ਼ਲਾਕੀ ਮਿਆਰ ਬਿਲਕੁਲ ਅਜੋੜ ਹਨ।

ਇਸ ਲਈ ਸਾਡੇ ਜਜ਼ਬਾਤੀ ਜੀਵਨ ਵਿਚ ਇਕ ਸਰਬ ਵਿਆਪੀ ਜਿਹੀ ਨਿਸਫਲਤਾ ਦਿਖਾਈ ਦੇਂਦੀ ਹੈ। ਕੀ ਵਿਆਹੇ, ਕੀ ਕੁਆਰੇ, ਕੀ ਵਿਧਵਾਂ, ਸਭ ਵਿਗੜੀ ਹੋਈ ਮਸ਼ੀਨ ਵਾਂਗ ਖੜ ਖੜ ਪਏ ਕਰਦੇ ਹਨ। ਉਹ ਇਕ-ਸੁਰਤਾ ਅਲੋਪ ਹੈ, ਜਿਸ ਵਿਚ ਚਾਲ ਹੁੰਦੀ ਹੈ, ਪਰ ਓਪਰਾ ਖੜਾਕ ਕੋਈ ਨਹੀਂ ਹੁੰਦਾ।

ਉਤਾਂਹ ਚੜ੍ਹਦੀ ਸਭਿਅਤਾ ਲਈ ਉਤਾਂਹ ਚੜ੍ਹਦੇ ਮਿਆਰਾਂ ਦੀ ਲੋੜ ਹੈ। ਕਾਲਜਾਂ ਵਿਚ ਪੜ੍ਹਦੀ, ਸਕੂਲਾਂ ਵਿਚ ਪੜ੍ਹਾਂਦੀ, ਸਟੇਸ਼ਨਾਂ ਉਤੇ

ਨੌਕਰੀ ਕਰਦੀ, ਪਬਲਿਕ ਟਰੇਮਾਂ ਬੱਸਾਂ ਵਿਚ ਸਫ਼ਰ ਕਰਦੀ ਇਸਤ੍ਰੀ ਦਾ ਅਖ਼ਲਾਕੀ ਮਿਆਰ ਉਹ ਨਹੀਂ ਹੋ ਸਕਦਾ, ਜੋ ਚਾਰ ਦੀਵਾਰੀ ਜਾਂ ਬੁਰਕੇ ਵਿਚ ਹੁੰਦਾ ਸੀ। ਅਜ ਜੇ ਕੋਈ ਨੌਜਵਾਨ ਆਪੀ ਉਠ ਕੇ ਇਸਤ੍ਰੀ ਨੂੰ ਥਾਂ ਦੇਂਦਾ ਹੈ, ਤਾਂ ਮੁਸਕ੍ਰਾਹਟ ਦਾ ਹੱਕਦਾਰ ਬਣ ਜਾਂਦਾ ਹੈ, ਜੇ ਉਹ ਡਿੱਗਾ ਰੁਮਾਲ ਜਾਂ ਡਿੱਗੀ ਕਿਤਾਬ ਫੜਾਂਦਾ ਹੈ, ਤਾਂ ਚੁਪ ਕਰਕੇ ਉਸ ਦੀ ਸੇਵਾ ਲੈ ਲੈਣਾ ਭਾਵੇਂ ਪਹਿਲੇ ਜ਼ਮਾਨੇ ਦੀ ਚੰਗੀ ਇਸਤ੍ਰੀਅਤ ਹੋਵੇ, ਅਜ ਦੀ ਨਹੀਂ।

ਇਹ ਭੁਲੇਖਾ ਹੈ, ਕਿ ਇਸਤ੍ਰੀ ਮਰਦ ਦਾ ਇਕੱਠੇ ਹੋਣਾ ਸਦਾ ਕਾਮ-ਵਾਸ਼ਨਾ ਪੈਦਾ ਕਰਦਾ ਹੈ। ਜ਼ਰੂਰ ਕਰਦਾ ਹੈ, ਜਦੋਂ ਇਸਤ੍ਰੀ ਮਰਦ ਵਖੋ ਵਖ ਹਾਤਿਆਂ ਵਿਚ ਰਹਿੰਦੇ ਹੋਣ, ਤੇ ਕਦੇ ਇਤਫ਼ਾਕ ਨਾਲ ਇਕੱਠੇ ਹੋ ਜਾਣ। ਓਦੋਂ ਪਹਿਲਾਂ ਖ਼ਿਆਲ ਇਹੀ ਹੁੰਦਾ ਹੈ। ਪਰ ਮਿਲੇ ਜੁਲੇ ਜੀਵਨ ਵਿਚ ਇਸਤ੍ਰੀ ਮਰਦ ਦਾ ਸੋਸ਼ਲ ਮੇਲ ਜੋਲ ਸਰੀਰਕ ਤੇ ਮਾਨਸਕ ਵਿਕਾਸ ਦਾ ਵਧੀਆ ਜ਼ਰੀਆ ਹੈ।

ਬਰੂਦ ਵਰਗੀ ਪਾਰਸਾਈ ਬੜੀ ਖ਼ਤਰਨਾਕ ਹੁੰਦੀ ਹੈ। ਪਤਾ, ਨਹੀਂ, ਕਿਹੜੇ ਵੇਲੇ ਕੋਈ ਚਿਣਗ ਆ ਡਿੱਗੇ ਤੇ ਸਾਰੇ ਦਾ ਸਾਰਾ ਮੇਗਜ਼ੀਨ ਭੜਕ ਉਠੇ। ਜੀਕਰ ਬਰੂਦ ਦਾ ਕੋਈ ਭਰੋਸਾ ਨਹੀਂ, ਉਕਰ ਇਕ-ਲਿੰਗ ਪਾਰਸਾਈ ਦਾ ਭੀ ਭਰੋਸਾ ਕੋਈ ਨਹੀਂ ਕੀਤਾ ਜਾ ਸਕਦਾ।

ਸਾਡੀਆਂ ਸਾਰੀਆਂ ਅਖ਼ਲਾਕੀ ਬੁਰਾਈਆਂ ਦਾ ਇਲਾਜ ਇਸਤ੍ਰੀ ਮਰਦਾਂ ਦਾ ਸੁਸਿਖਯਤ ਹੋ ਕੇ ਰੋਜ਼ਾਨਾ ਕਾਰ ਵਿਹਾਰ ਵਿਚ ਬੇਸੰਕੋਚ ਤੁਰਨਾ ਫਿਰਨਾ, ਬੋਲਣਾ, ਮਿਲਣਾ, ਹਸਣਾ, ਖੇਡਣਾ ਹੈ।

ਵਿਚਾਰ ਦੀ ਦਲੇਰੀ ਦੀ ਲੋੜ ਹੈ। ਜਿੰਨਾਂ ਅਤੋਲਿਆ ਜ਼ੋਰ ਅਸੀਂ ਲਿੰਗ-ਅਖ਼ਲਾਕ ਉਤੇ ਦੇਵਾਂਗੇ, ਓਨਾ ਹੀ ਨਿਰਾਸਤਾ ਦਾ ਮੂੰਹ ਵੇਖਾਂਗੇ। ਜ਼ਿੰਦਗੀ ਨੂੰ ਕੁਦਰਤੀ ਬਣਾਓ। ਕੁਦਰਤੀ ਜਜ਼ਬਿਆ ਤੇ ਵਲਵਲਿਆਂ ਦੇ ਕੁਦਰਤੀ ਵਿਕਾਸ ਮੁਹੱਯਾ ਕਰੋ, ਜੀਵਨ ਵਗਦੀ ਨਦੀ ਦੀ ਤਰ੍ਹਾਂ ਨਿਰਮਲ ਹੋ ਜਾਏਗਾ।

ਕਾਹਦਾ ਸੰਕੋਚ ? ਕਿਉਂ ਕੋਈ ਕੁੜੀ ਕਿਸੇ ਮੁੰਡੇ ਕੋਲੋਂ ਝੱਕੇ ਤੇ ਸ਼ਰਮਾਏ ? ਕਿਉਂ ਨਾ ਓਸੇ ਤਰ੍ਹਾਂ ਬੇ ਪਰਵਾਹੀ ਨਾਲ ਵਰਤਾਉ ਕਰੇ, ਜੀਕਰ ਉਹ ਆਪਣੇ ਵਰਗੀ ਕਿਸੇ ਕੁੜੀ ਨਾਲ ਕਰਦੀ ਹੈ ? ਇਹ ਗ਼ੈਰ-ਕੁਦਰਤੀ ਝਾਕਾ ਹੀ ਕਿਸੇ ਗ਼ੈਰ-ਕੁਦਰਤੀ ਖਾਹਿਸ਼ ਦਾ ਸੂਚਕ ਹੈ।

ਮੈਨੂੰ ਡਰ ਹੈ ਮੇਰਾ ਭਾਵ ਪੂਰੀ ਤਰ੍ਹਾਂ ਸਮਝਿਆ ਨਹੀਂ ਜਾਏਗਾ ਤੇ ਮੇਰਾ ਮਸ਼ਵਰਾ ਹਾਨੀਕਾਰਕ ਦਸਿਆ ਜਾਇਗਾ, ਪਰ ਮੈਂ ਆਪਣੇ ਸਾਥੀਆਂ, ਆਪਣੀ ਸੰਤਾਨ, ਆਪਣੇ ਸਾਰੇ ਭੈਣ ਭਰਾਵਾਂ ਦੀ ਆਤਮਕ ਅਰੋਗਤਾ ਦਾ ਸੱਚਾ ਹਿਤੈਸ਼ੀ ਹੁੰਦਿਆਂ ਹੋਇਆਂ ਆਪਣੇ ਛਾਤੀ ਤਜਰਬੇ ਵਿਚੋਂ ਇਹ ਸੁਨੇਹਾ ਦੇਂਦਾ ਹਾਂ, ਕਿ ਅਤਿ ਨਿਰਮਲ, ਪ੍ਰਵਿੱਤ੍ਰ ਤੇ ਸਾਰਥਕ ਜੀਵਨ, ਇਸਤ੍ਰੀਆਂ ਮਰਦਾਂ ਦੇ ਕੁਦਰਤੀ ਮੇਲ ਜੋਲ ਵਿਚ ਹੈ। ਸ਼ਿੰਗਾਰ ਦੇ ਵਰਜਨ ਦੀ ਲੋੜ ਨਹੀਂ। ਸ਼ਿੰਗਾਰ ਇਸ ਗਲ ਦੀ ਸੂਚਨਾ ਹੈ ਕਿ ਸ਼ਿੰਗਾਰ ਕਰਨ ਵਾਲਾ ਦੁਨੀਆਂ ਦੀ ਪ੍ਰਸੰਸਾ ਦੀ ਕਦਰ ਕਰਦਾ ਹੈ ਤੇ ਉਸ ਨੂੰ ਖ਼ੁਸ਼ ਕਰਨ ਲਈ ਸਮਾ, ਧਨ ਤੇ ਹੁਨਰ ਖਰਚ ਕਰਦਾ ਹੈ।

ਤੇ ਜਿਹੜੇ ਦੁਨੀਆਂ ਦੀ ਪ੍ਰਸੰਸਾ ਦੀ ਕਦਰ ਕਰਦੇ ਹਨ, ਉਹ ਜ਼ਾਲਮ ਨਹੀਂ ਹੋ ਸਕਦੇ। ਕਠੋਰ ਤੇ ਜ਼ਾਲਮ ਇਸਤ੍ਰੀ ਮਰਦ ਸ਼ਿੰਗਾਰ ਵਿਚ ਭਰੋਸਾ ਨਹੀਂ ਰਖਦੇ। ਸ਼ਿੰਗਾਰ ਦੁਨੀਆਂ ਦੀਆਂ ਅੱਖਾਂ ਦਾ ਚਾਹਵਾਨ ਹੁੰਦਾ ਹੈ, ਇਹ ਇਹਨਾਂ ਅੱਖਾਂ ਨੂੰ ਨਾਰਾਜ਼ ਨਹੀਂ ਕਰਨਾ ਚਾਂਹਦਾ। ਇਹ ਸਦਾ ਸਮਝੌਤਿਆਂ ਉਤੇ ਰਜ਼ਾਮੰਦ ਹੋ ਜਾਂਦਾ ਹੈ। ਤਜਰਬਾ ਕਰਕੇ ਵੇਖ ਲਵੋ, ਜਿਹੜੀਆਂ ਇਸਤ੍ਰੀਆਂ ਸ਼ਿੰਗਾਰ ਦੇ ਵਿਰੁਧ ਹੁੰਦੀਆਂ ਹਨ, ਉਹਨਾਂ ਵਿਚ ਖਿਮਾ ਨਹੀਂ ਹੁੰਦੀ। ਉਹ ਬੜੇ ਬੜੇ ਕਠੋਰ ਫ਼ੈਸਲੇ ਦੇ ਸਕਦੀਆਂ ਹਨ।

ਮੇਰੀਆਂ ਭੈਣਾਂ ਤੇ ਮੇਰੇ ਭਰਾਵੋ ! ਜ਼ਰੂਰ ਇਕ ਦੂਜੇ ਨੂੰ ਚੰਗਿਆਂ ਲਗਣ ਲਈ ਸ਼ਿੰਗਾਰ ਕਰੋ, ਪਰ ਜ਼ਿੰਦਗੀ ਨੂੰ ਸਲਾਂਹਦੀ ਅੱਖ ਉਤੇ ਸ਼ੰਕਾ ਭੀ ਨਾ ਕਰੋ।



# ਕੋਈ ਸਮਾਂ ਆਵੇਗਾ

ਅਜ ਸਮਾਂ ਇਹ ਹੈ, ਕਿ ਸਾਰੀ ਦੁਨੀਆਂ ਦੇ ਇਨਸਾਨ ਦੋਸਤਾਂ ਦੁਸ਼ਮਨਾਂ ਦੇ ਕੈਂਪਾਂ ਵਿਚ ਵੰਡੇ ਗਏ ਹਨ। ਸਾਰੀ ਦੁਨੀਆਂ ਦੇ ਵਡੇ ਵਡੇ ਕਾਰਖ਼ਾਨੇ ਇਨਸਾਨ ਤੇ ਇਨਸਾਨ ਦੀ ਕ੍ਰਿਤ ਨੂੰ ਬਰਬਾਦ ਕਰਨ ਵਾਲੇ ਹਥਿਆਰ ਪੈਦਾ ਕਰ ਰਹੇ ਹਨ। ਕਲ ਜਰਮਨੀ ਫ਼ਰਾਂਸ, ਯੂਨਾਨ ਤੇ ਇੰਗਲਿਸਤਾਨ ਦੀ ਹਸਤੀ ਮਿਟਾਣ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਿਹਾ ਸੀ, ਅਜ ਉਸ ਨੂੰ ਆਪਣੀ ਹਸਤੀ ਮਿਟ ਜਾਣ ਦੀ ਚਿੰਤਾ ਲਗ ਰਹੀ ਹੈ। ਸਟਾਲਿਨਗਰਾਡ ਸੁਆਹ ਦੀ ਢੇਰ ਕਰ ਦਿਤਾ ਗਿਆ, ਬਰਲਿਨ ਤੋਂ ਲਾਟਾਂ ਉਠੀਆਂ ਹਨ। ਰੋਜ਼ਾਨਾ ਹਜ਼ਾਰਾਂ ਟਨ ਬੰਬ ਮੀਂਹ ਵਾਂਗ ਵਰਸਾਏ ਜਾ ਰਹੇ ਹਨ। ਕਤਲ ਕਰਨ, ਖ਼ੂਨ ਵਗਾਣ, ਸੁਹਣੇ ਸ਼ਹਿਰਾਂ ਨੂੰ ਉਜੜੇ ਥਿਹ ਬਣਾਨ ਲਈ ਬਾਦਸ਼ਾਹ ਤੇ ਪ੍ਰਧਾਨ ਆਪਣੇ ਹਥੀਂ ਤਮਗ਼ੇ ਲਾਂਦੇ ਤੇ ਜਗੀਰਾਂ ਦੇਂਦੇ ਹਨ। ਕਰੋੜਾਂ ਹਥਾਂ ਦੀ ਮਿਹਨਤ ਦਾ ਸਿੱਟਾ ਲੱਖਾਂ ਟਨ ਜਹਾਜ਼ ਮਾਹਵਾਰੀ ਡੋਬੇ ਜਾਂਦੇ ਸਨ।

ਕਿਸੇ ਨੂੰ ਕਿਸੇ ਦਾ ਇਤਬਾਰ ਨਹੀਂ। ਦੁਸ਼ਮਨਾਂ ਦਾ ਇਤਬਾਰ ਨਾ ਹੋਣਾ ਤਾਂ ਕੁਦਰਤੀ ਹੈ, ਪਰ ਅਜ ਦੋਸਤਾਂ ਦਾ ਵੀ ਕੋਈ ਨਹੀਂ। ਹੁੱਬੁਲ ਵਤਨੀ ਦੇ ਭੇਸ ਵਿਚ ਦੇਸ਼ ਧ੍ਰੋਹੀ ਅੰਦਰੋ ਅੰਦਰ ਛੁਰੀਆਂ ਚਲਾ ਰਹੇ ਹਨ। ਕਾਨਫ਼ਰੰਸਾਂ ਵਿਚ ਰਲ ਮਿਲ ਬੈਠੇ ਇਤਹਾਦੀ ਇਕ ਦੂਜੇ

ਕੋਲੋਂ ਆਪਣੇ ਲਾਭ ਸੰਭਾਲ ਰਹੇ ਹਨ, ਦੋ ਪਾਸੇ ਰਾਖਵੀਆਂ ਗਲਾਂ ਕਰਦੇ ਹਨ – ਉਹਨਾਂ ਦੀ ਕਹਿਣੀ ਗੁੰਝਲਦਾਰ ਹੈ, ਅਹਿਦਨਾਮੇ ਪੇਚੀਦਾ ਹਨ।

ਬੇ-ਇਨਸਾਫ਼ੀ ਦੇ ਖ਼ਿਲਾਫ਼ ਕੋਈ ਆਵਾਜ਼ ਉਠਾਈ ਨਹੀਂ ਜਾ ਸਕਦੀ। ਧਿੰਗੋਜ਼ੋਰੀ ਪ੍ਰਧਾਨ ਹੈ; ਜਿਸਦਾ ਜ਼ੋਰ ਚਲਦਾ ਹੈ, ਉਹ ਦੂਜੇ ਦੇ ਖ਼ਿਆਲਾਂ ਨੂੰ ਕੁਚਲ ਦੇਂਦਾ ਹੈ। ਅਧੀਨ ਰਖਣ ਤੇ ਹਕੂਮਤ ਕਰਨ ਦੀ ਲਾਲਸਾ ਅ-ਝੱਕ ਹੈ। ਮਾਲ ਅਸਬਾਬ ਦੀ ਧੁਨ ਹੈ, ਦਿਲ ਦੀਆਂ ਖ਼ੁਸ਼ੀਆਂ ਤੋਂ ਬੇ-ਪਰਵਾਹੀ ਹੈ। ਜਵਾਨਾਂ ਦਾ ਲਹੂ ਵਗ ਰਿਹਾ ਹੈ, ਬੁਢੇ ਇਸ ਲਹੂ ਚੋਂ ਧਨ ਕਮਾਣ ਵਿਚ ਰੁੱਝੇ ਹੋਏ ਹਨ, ਹਜ਼ਾਰਾਂ ਵਾਲਾ ਲਖਾਂ ਕਮਾ ਰਿਹਾ ਹੈ, ਲੱਖਾਂ ਵਾਲੇ ਕਰੋੜਾਂ ਜਮਾਂ ਕਰ ਰਹੇ ਹਨ। ਹਰ ਬੁਢੇ ਨੂੰ ਕਮਾਈ ਦੀ ਕਾਹਲ ਹੈ। ਜਵਾਨ ਪੁਤਰਾਂ ਨੂੰ ਲੜਾਈ ਵਿਚ ਭਰਤੀ ਕਰਾਨ ਦੇ ਇਵਜ਼ ਵਿਚ ਠੇਕੇ ਮੰਗੇ ਜਾਂਦੇ ਹਨ।

ਰਣ-ਭੂਮੀ ਵਿਚ ਆਦਮੀ ਆਦਮੀ ਦੇ ਲਹੂ ਦਾ ਪਿਆਸਾ ਹੈ। ਨਜ਼ਰੀਂ ਆਇਆ ਨਹੀਂ ਕਿ ਸੰਗੀਨ ਤਣੀ ਨਹੀਂ ਜਾਂ ਬੰਦੂਕ ਦਾ ਘੋੜਾ ਦਬਿਆ ਨਹੀਂ। ਮੌਤ-ਰੂਪ ਟੈਂਕ ਭਜੇ ਜਾ ਰਹੇ ਹਨ, ਤੋਪ-ਖ਼ਾਨੇ ਮੌਤ ਵਰ੍ਹਾ ਰਹੇ ਹਨ, ਸਬਮੇਰੀਨਾ ਘਾਤ ਵਿਚ ਲੁਕੀਆਂ ਹਨ, ਤਾਰਪੀਡੋ ਛੁਟ ਰਹੇ ਹਨ।

ਪਿਆਰ ਸ਼ਰਮਾ ਰਿਹਾ ਹੈ, ਸੰਗੀਤ ਲਈ ਪ੍ਰੇਰਨਾ ਉਡ ਗਈ ਹੈ, ਕੋਈ ਵਡੀ ਕਹਾਣੀ ਲਿਖੀ ਨਹੀਂ ਜਾ ਸਕਦੀ, ਕਿਸੇ ਵਡੇ ਡਰਾਮੇ ਲਈ ਰੌਂ ਨਹੀਂ ਬਣ ਸਕਦਾ। ਕਵਿਤਾ ਖ਼ਾਮੋਸ਼ ਹੈ, ਕਲਪਨਾ ਨਿੰਮੋ-ਝੂਨ ਹੈ, ਸੁਪਨੇ ਤ੍ਰੱਬਕ ਉਠੇ ਹਨ, ਨੀਂਦ ਡਰਾਉਣੀਆਂ ਝਾਤੀਆਂ ਨਾਲ ਹੰਭੀ ਪਾਸੇ ਪਰਤ ਰਹੀ ਹੈ।

ਪਰ ਮੈਕਸਿਮ ਗੋਰਕੀ, ਰੂਸ ਦਾ ਸ੍ਵਰਗੀਯ ਲਿਖਾਰੀ, ਆਪਣੀ ਲਾਸਾਨੀ ਪੁਸਤਕ 'ਮਾਂ" ਵਿਚ ਆਸ ਦੁਆਂਦਾ ਹੈ ਕਿ:

"ਕੋਈ ਸਮਾਂ ਆਵੇਗਾ ਜਦੋਂ ਲੋਕ ਇਕ ਦੂਜੇ ਵਿਚੋਂ ਖ਼ੁਸ਼ੀ ਲੈਣਗੇ,

ਜਦੋਂ ਇਕ ਮਨੁਖ ਦੂਜੇ ਮਨੁਖ ਦਾ ਤਾਰਾ ਹੋਵੇਗਾ, ਜਦੋਂ ਇਕ ਦੂਜੇ ਨੂੰ ਐਉਂ ਸੁਣੇਗਾ ਜੀਕਰ ਰਾਗ ਨੂੰ। ਸੁਤੰਤ੍ਰ ਆਦਮੀ ਧਰਤੀ ਉਤੇ ਫਿਰਨਗੇ, – ਉਹ ਆਦਮੀ ਜਿਹੜੇ ਆਪਣੀ ਸੁਤੰਤ੍ਰਤਾ ਵਿਚ ਵਡੇ ਹੋਣਗੇ। ਉਹ ਖੁਲ੍ਹੇ ਦਿਲ ਫਿਰਨਗੇ, ਤੇ ਹਰ ਇਕ ਦਾ ਦਿਲ ਈਰਖਾ ਤੇ ਲਾਲਚ ਤੋਂ ਸੁਤੰਤ੍ਰ ਹੋਵੇਗਾ, ਤੇ ਸਾਰੀ ਲੋਕਾਈ ਸਾੜੇ ਤੋਂ ਖ਼ਾਲੀ ਹੋਵੇਗੀ, ਤੇ ਦਿਲ ਨੂੰ ਦਲੀਲ ਕੋਲੋਂ ਅਡ ਰਖਣ ਲਈ ਕੋਈ ਮਜਬੂਰੀ ਨਹੀਂ ਹੋਵੇਗੀ। ਉਦੋਂ ਜ਼ਿੰਦਗੀ ਆਦਮੀ ਲਈ ਇਕ ਵਡੀ ਸੇਵਾ ਹੋਵੇਗੀ। ਉਹ ਵਡੀਆਂ ਉਚਾਈਆਂ ਤਕ ਪਹੁੰਚ ਜਾਏਗਾ – ਕਿਉਂਕਿ ਸਭ ਉਚਾਈਆਂ ਸੁਤੰਤ੍ਰ ਆਦਮੀ ਦੀ ਪਹੁੰਚ ਵਿਚ ਹੁੰਦੀਆਂ ਹਨ। ਉਦੋਂ ਅਸੀਂ ਸਚਾਈ, ਖ਼ੂਬਸੂਰਤੀ ਤੇ ਆਜ਼ਾਦੀ ਵਿਚ ਜੀਵਾਂਗੇ – ਤੇ ਉਹ ਸਭ ਤੋਂ ਚੰਗੇ ਸਮਝੇ ਜਾਣਗੇ ਜਿਹੜੇ ਦੁਨੀਆਂ ਨੂੰ ਆਪਣੇ ਦਿਲਾਂ ਨਾਲ ਖੁਲ੍ਹ ਕੇ ਜੱਫੀ ਪਾਣਗੇ, ਤੇ ਜਿਨ੍ਹਾਂ ਦਾ ਪਿਆਰ ਇਸ ਦੁਨੀਆਂ ਨਾਲ ਬੜਾ ਡੂੰਘਾ ਹੋਵੇਗਾ; ਉਹੀ ਅਤਿ ਚੰਗੇ ਹੋਣਗੇ, ਜਿਹੜੇ ਸਭ ਤੋਂ ਵਧ ਸੁਤੰਤ੍ਰ ਹੋਣਗੇ, ਕਿਉਂਕਿ ਉਹਨਾਂ ਵਿਚ ਹੀ ਸਭ ਤੋਂ ਵਧ ਖ਼ੂਬਸੂਰਤੀ ਹੋ ਸਕਦੀ ਹੈ। ਉਦੋਂ ਜ਼ਿੰਦਗੀ ਮਹਾਨ ਹੋਵੇਗੀ – ਤੇ ਉਹ ਲੋਕ ਮਹਾਨ ਹੋਣਗੇ ਜਿਹੜੇ ਉਸ ਜ਼ਿੰਦਗੀ ਨੂੰ ਪਿਆਰ ਕਰਨਗੇ।"

ਭਾਵੇਂ ਵਰਤਮਾਨ ਬੱਦਲ-ਵਾਈ ਤੇ ਗੜੇ-ਮਾਰੀ ਦੇ ਝੁਖੜ ਝਾਂਜੇ ਵਿਚੋਂ ਉਸ ਮੁਸਕਰਾਂਦੇ ਸੂਰਜ ਦੀ ਕੋਈ ਕਿਰਨ ਨਹੀਂ ਦਿਸ ਰਹੀ ਜਿਹੜਾ ਗੋਰਕੀ ਦੀਆਂ ਅੱਖਾਂ ਵਿਚ ਹੈ, ਪਰ ਜਿਥੋਂ ਕਿਤੋਂ ਵੀ ਜ਼ਰਾ ਕੁ ਬੱਦਲ ਉਚੇ ਹੁੰਦੇ ਹਨ, ਉਥੋਂ ਹੀ ਗੋਰਕੀ ਦੀ ਸਚਿਆਈ ਦਾ ਸਬੂਤ ਮਿਲਦਾ ਹੈ। ਹਰ ਮਨੁਖ ਦੇ ਦਿਲ ਦੀਆਂ ਡੂੰਘੀਆਂ ਤਾਂਘਾਂ ਇਸ ਗਲ ਦੀਆਂ ਸੂਚਕ ਹਨ ਕਿ ਇਸ ਨੂੰ ਅੰਤਮ ਸਚਿਆਈ ਦੀ ਸੋਅ ਜ਼ਰੂਰ ਹੈ। ਹਰੇਕ ਦਿਲ ਵਿਚ ਯਕੀਨ ਭਾਵੇਂ ਪੱਕਾ ਨਹੀਂ ਰੀਝ ਅਮਿਟ ਹੈ ਕਿ :

"ਕੋਈ ਸਮਾਂ ਆਵੇ ਜਦੋਂ ਲੋਕ ਇਕ ਦੂਜੇ ਵਿਚੋਂ ਖ਼ੁਸ਼ੀ ਲੈਣ!"

ਅਜੇ ਲੋਕ ਗਲਤ ਥਾਵਾਂ ਵਿਚੋਂ ਖ਼ੁਸ਼ੀ ਢੂੰਡ ਰਹੇ ਹਨ। ਖ਼ੁਸ਼ੀ ਦੀ ਖੇਤੀ ਮਨੁਖ-ਦਿਲ ਤੋਂ ਬਾਹਰ ਉਗ ਹੀ ਨਹੀਂ ਸਕਦੀ। ਅਸੀਂ ਚੀਜ਼ਾਂ ਵਿਚੋਂ, ਮਲਕੀਅਤਾਂ ਵਿਚੋਂ ਖ਼ੁਸ਼ੀ ਢੂੰਡਦੇ ਹਾਂ। ਪਰ ਲਹਿਲਹਾਂਦੀ ਖ਼ੁਸ਼ੀ ਦਾ ਮਾਲਿਕ ਉਹੀ ਹੈ, ਜਿਸ ਨੇ ਕਈ ਚੰਗੇ ਮੰਦੇ ਛੋਟੇ ਵਡੇ ਦਿਲਾਂ ਵਿਚ ਖ਼ੁਸ਼ੀ ਦੇ ਬੀਜ਼ ਖਿਲਾਰੇ ਹੋਏ ਹਨ, ਤੇ ਉਹ ਆਪਣੀ ਖੇਤੀ ਦੀ ਚੰਗੀ ਵੇਖ ਭਾਲ ਵੀ ਕਰਦਾ ਹੈ। ਇਕ ਨਿੱਘਾ ਖ਼ਿਆਲ ਇਕ ਪ੍ਰਸੰਸਾ, ਇਕ ਕੋਸ਼ਿਸ਼ ਕਿਸੇ ਨੂੰ ਸਮਝਣ ਦੀ, ਇਕ ਕੋਮਲ-ਤਕਣੀ, ਇਕ ਹਮਦਰਦੀ ਭਰਿਆ ਹੰਝੂ – ਕਰੋੜਾਂ ਚੀਜ਼ਾਂ ਦੀ ਮਲਕੀਅਤ ਇਹਨਾਂ ਚੋਂ ਇਕ ਦੀ ਵੀ ਤੁਲਣਾ ਨਹੀਂ ਕਰ ਸਕਦੀ।

ਸਾਰੀ ਨਾਖ਼ੁਸ਼ੀ ਤੇ ਰੰਜ ਦਾ ਕਾਰਨ ਇਹੀ ਹੈ ਕਿ ਮਨੁਖ ਨੇ ਮਨੁਖ ਨੂੰ ਨਹੀਂ ਸਮਝਿਆ। ਇਸੇ ਬੇਸਮਝੀ ਚੋਂ ਸਰਮਾਇਦਾਰੀ ਤੇ ਇਮਪੀਰੀਅਲਿਜ਼ਮ ਨਿਕਲੇ ਹਨ। ਇਹਨਾਂ ਦੋਹਾਂ ਵਿਚ ਦਿਲਾਂ ਦੀ ਕੋਈ ਕਦਰ ਨਹੀਂ। ਕਾਮੇਂ ਭੁੱਖੇ ਹਨ, ਨੰਗੇ ਹਨ, ਉਹਨਾਂ ਦੇ ਬਚੇ ਕੋਝੇ ਤੇ ਬੀਮਾਰ ਤੇ ਅਨਪੜ੍ਹ ਹਨ, ਪਰ ਲਗੇ ਸਰਮਾਏ ਉਤੇ ਸੌ ਫ਼ੀ ਸਦੀ ਲਾਭ ਨਾਲ ਜੀਵਨ ਦੀ ਤਰੱਕੀ ਨਾਪੀ ਜਾ ਰਹੀ ਹੈ। ਸਾਡੀ ਐਮਪਾਇਰ ਚੌੜੀ ਹੋ ਰਹੀ ਹੈ, ਉਸ ਉਤੇ ਕਦੇ ਸੂਰਜ ਨਹੀਂ ਡੁਬਦਾ, ਸਾਡੇ ਲੋਕ ਦੂਰ ਦੁਰਾਡੇ ਦੇਸ਼ਾਂ ਦੇ ਗਵਰਨਰ ਜੇਨਰਲ ਹਨ, ਉਹਨਾਂ ਦੇ ਅਗ਼ੇ ਕੋਈ ਕੁਸਕ ਨਹੀਂ ਸਕਦਾ, ਉਹਨਾਂ ਦੀ ਅਤਾਇਤ ਵਿਚ ਕਰੋੜਾਂ ਪ੍ਰਦੇਸੀ ਸਿਰ ਝੁਕਾਂਦੇ ਹਨ। ਕ੍ਰੋੜਾਂ ਦੀ ਤਕਦੀਰ ਸਾਡੀ ਮੁਠੀ ਵਿਚ ਹੈ। ਪਰ ਇਹ ਕਰੋੜਾਂ ਜਾਨਵਰਾਂ ਵਾਂਗ ਪੈਦਾ ਹੁੰਦੇ ਤੇ ਮਰ ਜਾਂਦੇ ਹਨ, ਇਹਨਾਂ ਨੇ ਉਹ ਸੁਤੰਤ੍ਰਤਾ ਕਦੇ ਅਨੁਭਵ ਹੀ ਨਹੀਂ ਕੀਤੀ ਜਿਸ ਵਿਚੋਂ ਸਚਾਈ ਤੇ ਖ਼ੂਬਸੂਰਤੀ ਪੈਦਾ ਹੁੰਦੀਆਂ ਹਨ, ਇਹਨਾਂ ਨੇ ਕਦੇ ਦੁਨੀਆਂ ਨੂੰ ਦਿਲ ਖੋਹਲ ਕੇ ਜੱਫੀ ਨਹੀਂ ਪਾਈ, ਇਹਨਾਂ ਦਾ ਦ੍ਰਿਸ਼ ਸਹਿਮਿਆਂ ਹੋਇਆ ਹੈ, ਇਹਨਾਂ ਦੀਆਂ ਅੱਖਾਂ ਵਿਚ ਕੋਈ ਇਸ਼ਕ ਨਹੀਂ।

ਕੇਡਾ ਭਿਆਨਕ ਨੁਕਸਾਨ ! ਕਰੋੜਾਂ ਦਿਲ ਮਨੁਖੀ ਖ਼ੁਸ਼ੀ ਦੀਆਂ

ਖੇਤੀਆਂ ਬਣ ਸਕਦੇ ਸਨ। ਇਹਨਾਂ ਵਿਚ ਖ਼ੁਸ਼ੀ ਦੇ ਸਿਟੇ ਲਹਿਲਹਾ ਸਕਦੇ ਸਨ, ਇਹਨਾਂ ਵਿਚ ਪ੍ਰਸੰਸਾ ਤੇ ਪਿਆਰ ਦਾ ਖੇੜਾ ਪੈਦਾ ਹੋ ਸਕਦਾ ਸੀ, ਇਹ ਜ਼ਿੰਦਗੀ ਨੂੰ ਬੇਅੰਤ ਅਮੀਰੀ ਨਾਲ ਖ਼ੁਸ਼ਹਾਲ ਕਰ ਸਕਦੇ ਸਨ – ਪਰ ਇਹ ਕੀ ਬਣਾ ਦਿਤੇ ਗਏ ਹਨ! ਇਹਨਾਂ ਵਿਚ ਨਫ਼ਰਤ ਹੈ, ਦੁਸ਼ਮਨੀ ਹੈ ਇਹਨਾਂ ਵਿਚ ਬਦਲੇ ਦੀ ਇੱਛਾ ਹੈ, ਖ਼ੂਨ ਦੀ ਭੁੱਖ ਹੈ, ਇਹ ਕੋਝੇ ਹਨ, ਇਹ ਕਾਲੇ ਹਨ, ਇਹਨਾਂ ਦੇ ਮੂੰਹ ਡਰਾਉਣੇ ਹਨ।

ਤਾਂ ਵੀ ਗੋਰਕੀ ਆਸ ਰਖਦਾ ਹੈ, ਉਹ ਸਮਾਂ ਆਵੇਗਾ ਜਦੋਂ ਇਕ ਮਨੁਖ ਦੂਜੇ ਦਾ ਤਾਰਾ ਹੋਵੇਗਾ। ਇਹ ਆਸ ਕੂੜੀ ਜਾਪਦੀ ਹੈ, ਇਨਸਾਨ ਜਿਹੜਾ ਅਜੇ ਸਾਥੀ ਹੀ ਨਹੀਂ ਬਣ ਸਕਿਆ, ਉਹ ਤਾਰਾ ਕਿਸ ਤਰ੍ਹਾਂ ਬਣ ਜਾਏਗਾ! ਪਰ ਜਿਨ੍ਹਾਂ ਨੇ ਕਿਸੇ ਨੂੰ ਆਪਣੀਆਂ ਅੱਖੀਆਂ ਦਾ ਤਾਰਾ ਬਣਾ ਕੇ ਵੇਖਿਆ ਹੈ, ਉਹ ਭਰੋਸਾ ਰਖ ਸਕਦੇ ਹਨ। ਕਿ ਸਭ ਮਨੁਖ ਹਰ ਦੂਜੇ ਦੀ ਅੱਖ ਦੇ ਤਾਰੇ ਬਣ ਸਕਦੇ ਹਨ। ਕਿਉਂਕਿ ਹਰ ਮਨੁਖ ਹਿਰਦੇ ਵਿਚ ਆਪਣੀ ਹੀ ਲਾਸਾਨੀ ਲਿਸ਼ਕ ਹੈ, ਘਾਟ ਸਿਰਫ਼ ਇਹ ਹੈ, ਕਿ ਨਾ ਅਸੀਂ ਉਸ ਦਿਲ ਨੂੰ ਚਮਕਣ ਦੇਂਦੇ ਹਾਂ – ਕੋਈ ਨਾ ਕੋਈ ਪਰਦਾ ਵਿਚਾਲੇ ਤਾਣੀ ਰਖਦੇ ਹਾਂ – ਤੇ ਨਾ ਆਪਣੀਆਂ ਅੱਖਾਂ ਸਾਫ਼ ਰਖਣ ਦਾ ਜਤਨ ਕਰਦੇ ਹਾਂ। ਇਹਨਾਂ ਵਿਚ ਧੁੰਧ, ਘੱਟਾ, ਮਿੱਟੀ, ਧੂੰਆਂ, ਪਸੀਨਾ ਵੜੇ ਰਹਿੰਦੇ ਹਨ। ਅਸਾਂ ਕਦੇ ਨਿਰਮਲ ਬੁੱਧੀ ਦੇ ਛੱਟਿਆਂ ਨਾਲ ਇਹਨਾਂ ਨੂੰ ਧੋਤਾ ਨਹੀਂ। ਹਰ ਦਿਲ ਸੁਨਹਿਰੀ ਸਚਿਆਈ ਜਾਂ ਚੰਨ ਜਾਂ ਸਤਾਰਾ ਹੈ। ਅੱਵਲ ਤਾਂ ਇਹ ਆਪਣੇ ਆਪ ਵਿਚ ਰੋਸ਼ਨ ਹੈ, ਨਹੀਂ ਤਾਂ ਇਹ ਚੰਦਰਮਾਂ ਵਾਂਗ ਕਿਸੇ ਸੂਰਜ ਦੀਆਂ ਕਿਰਨਾਂ ਮੋੜ ਰਿਹਾ ਹੈ, ਲੂਲੇ, ਲੰਙੇ, ਅੰਨ੍ਹੇ, ਕਾਨੇ, ਮਧਰੇ, ਕਾਲੇ– ਸਭ ਦੇ ਸਭ ਜ਼ਿੰਦਗੀ ਦੀ ਅਨ੍ਹੇਰੀ ਤੋਂ ਅਨ੍ਹੇਰੀ ਰਾਤ ਵਿਚ ਤਾਰਿਆਂ ਵਰਗੀ ਲੋਅ ਪੈਦਾ ਕਰ ਸਕਦੇ ਹਨ ਤੇ ਵੇਖ ਸਕਣ ਵਾਲੀ ਅੱਖ ਵਿਚ ਕੋਈ

ਲਿਸ਼ਕਾਰਾ ਪਾ ਸਕਦੇ ਹਨ।

ਇਹ ਮਨੁਖ-ਤਾਰੇ ਨਿਰੇ ਲਿਸ਼ਕਦੇ ਹੀ ਨਹੀਂ, ਇਹ ਬੋਲਦੇ ਵੀ ਹਨ, ਇਹ ਦਿਲ ਦੀਆਂ ਕਹਿੰਦੇ ਤੇ ਸੁਣਦੇ ਵੀ ਹਨ । ਤੇ ਗੋਰਕੀ ਕਹਿੰਦਾ ਹੈ, ਕੋਈ ਸਮਾਂ ਆਵੇਗਾ ਜਦੋਂ ਇਕ ਦੂਜੇ ਨੂੰ ਐਉਂ ਸੁਣੇਗਾ ਜੀਕਰ ਰਾਗ ਨੂੰ। ਇਕ ਹਦ ਤਕ ਰਾਗ ਸ੍ਰੋਤੇ ਪੈਦਾ ਕਰਦਾ ਹੈ, ਪਰ ਉਸ ਤੋਂ ਅਗੇ ਸ੍ਰੋਤੇ ਰਾਗ ਪੈਦਾ ਕਰਦੇ ਹਨ । ਸਿਆਣੇ ਸ੍ਰੋਤਿਆਂ ਦੀ ਬਹੁ-ਗਿਣਤੀ ਬਿਨਾ ਕੋਈ ਵਡਾ ਰਾਗ ਪੈਦਾ ਨਹੀਂ ਹੋ ਸਕਦਾ।

ਆਹ! ਜਦੋਂ ਹਰ ਕੋਈ ਦੂਜੇ ਨੂੰ ਰਾਗ ਵਾਂਗ ਸੁਣੇਗਾ, ਫੇਰ ਦੁਨੀਆਂ ਵਿਚ ਸ੍ਰੋਤੇ ਅਨਗਿਣਤ ਹੋਣਗੇ, ਫੇਰ ਤਾਂ ਜ਼ਿੰਦਗੀ ਇਕ ਮਹਾਨ ਰਾਗ ਬਣ ਜਾਏਗੀ! ਏਨੇ ਸ੍ਰੋਤਿਆਂ ਨੂੰ ਕੋਈ ਰੱਬੀ ਰਾਗ ਹੀ ਸੰਤੁਸ਼ਟ ਕਰ ਸਕੇਗਾ! ਅਜ ਸੁਰੀਲੇ ਤੋਂ ਸੁਰੀਲੇ ਗਲੇ ਵਿਚ ਵੀ ਸੰਗੀਤ ਝਕ ਕੇ ਰੁਕ ਜਾਂਦਾ ਹੈ ਕਿਉਂਕਿ ਸੁਣਨ ਵਾਲੇ ਦਾ ਭਰੋਸਾ ਨਹੀਂ ।

ਫੇਰ ਸਚ ਮੁਚ ਲੋਕਾਂ ਦਾ ਪਿਆਰ ਇਸ ਦੁਨੀਆਂ ਨਾਲ ਬੜਾ ਡੂੰਘਾ ਹੋਵੇਗਾ, ਲੋਕ ਇਸ ਦੁਨੀਆਂ ਨੂੰ ਆਪਣੇ ਦਿਲਾਂ ਨਾਲ ਖੁਲ੍ਹ ਕੇ ਜਫੀ ਪਾਣਗੇ । ਇਹ ਫਿਰ ਚਾਰ ਦਿਨਾਂ ਦਾ ਔਖਾ ਜਿਹਾ ਬਸੇਰਾ ਨਹੀਂ ਸਮਝਿਆ ਜਾਏਗਾ । ਇਸ ਜੀਵਨ ਨਾਲ ਲੋਕ ਉਹ ਵਰਤਾਉ ਨਹੀਂ ਕਰਨਗੇ ਜੋ ਮੁਸਾਫ਼ਰ ਸਰਾਵਾਂ ਨਾਲ ਕਰਦੇ ਹਨ : ਕੰਧਾਂ ਉਤੇ ਲਿਖ ਜਾਂਦੇ ਫ਼ਰਸ਼ਾਂ ਤੇ ਥੁਕ ਜਾਂਦੇ, ਮੰਜੀਆਂ ਦੀਆਂ ਦੌਣਾਂ ਲਾਹ ਲਿਜਾਂਦੇ, ਸਰਾਵਾਂ ਦੇ ਗੁਸਲਖਾਨੇ ਗੰਦੇ, ਟੱਟੀਆਂ ਮੈਲੀਆਂ, ਰਸੋਈਆਂ ਧੂੰਏਦਾਰ, ਕੰਧਾਂ ਨਾਵਾਂ ਨਾਲ ਕਾਲੀਆਂ ਹੋਈਆਂ ਹੋਈਆਂ। ਇਹੀ ਹਾਲ ਅਸਾਂ ਇਸ ਜੀਵਨ ਦਾ ਬਣਾ ਦਿਤਾ ਹੈ। ਅਸੀਂ ਇਸ ਨੂੰ ਸੁਪਨਾ ਸਮਝਦੇ ਹਾਂ। ਦੋ ਰਾਤਾਂ ਦਾ ਵਸੇਰਾ ਖ਼ਿਆਲ ਕਰਦੇ ਹਾਂ – ਪ੍ਰਮ ਧਾਮ ਸਾਡੇ ਦਿਮਾਗ਼ਾਂ ਵਿਚ ਕੋਈ ਹੋਰ ਹੈ । ਐਸੇ ਅਕੀਦੇ ਵਿਚ ਇਹ ਕੋਈ ਹੈਰਾਨੀ ਦੀ ਗਲ ਨਹੀਂ, ਜਿਹੋ ਜਿਹਾ ਨਰਕ ਅਸੀਂ ਇਸ ਸੰਸਾਰ ਨੂੰ ਬਣਾ ਦਿਤਾ ਹੈ ! ਦੁਨੀਆਂ ਦੇ ਗੋਦਾਮ ਖ਼ੁਰਾਕ ਨਾਲ ਭਰੇ ਪਏ ਹਨ,

ਪਰ ਬੰਦੇ ਬਹੁਤੇ ਭੁੱਖੇ ਲੂਸਦੇ ਤੇ ਥੋੜ੍ਹੇ ਅਨਪੜ੍ਹ ਨਾਲ ਮੁਰਦਾ ਹੋਏ ਪਏ ਹਨ। ਨਾ ਕਿਸੇ ਦੇ ਕੰਨਾਂ ਵਿਚ ਰਾਗ ਹੈ, ਨਾ ਅੱਖਾਂ ਵਿਚ ਤਾਰੇ, ਨਾ ਕੋਈ ਕਿਸੇ ਵਿਚੋਂ ਆਪਣੀ ਖ਼ੁਸ਼ੀ ਢੂੰਡਦਾ ਹੈ; ਸਭ ਬਿਹਬਲ ਹੋਏ ਆਸਮਾਨੇ ਨੀਝਾਂ ਲਾ ਰਹੇ ਤੇ ਬਰਕਤ ਦੀ ਬਰਖਾ ਲਈ ਹਥ ਜੋੜ ਰਹੇ ਹਨ, ਇਹ ਜੀਵਨ ਤੋਂ ਮੁਕਤ ਹੋਣਾ ਮੰਗ ਰਹੇ ਹਨ, ਤਰਲੇ ਕਰਦੇ ਹਨ, ਫੇਰ ਇਹਨਾਂ ਦਾ ਜਨਮ ਇਸ ਧਰਤੀ ਤੇ ਨਾ ਹੋਵੇ।

ਜਦ ਤਕ ਇਹ ਅਕੀਦਾ ਬਹੁਤਿਆਂ ਦਾ ਹੈ, ਇਹ ਦੁਨੀਆਂ ਇਕ ਵਡਾ ਮਰਘਟ ਹੀ ਬਣੀ ਰਹੇਗੀ, ਜਿਥੇ ਮਨੁਖ ਸਿਰਫ਼ ਦੁਖੀ ਰਹਿਣ, ਤੇ ਮੁੜ ਮੁੜ ਮਰਨ ਲਈ ਜੰਮਦੇ ਰਹਿਣਗੇ।

ਪਰ ਉਹ ਸਮਾਂ ਛੇਤੀ ਆਉਣ ਵਾਲਾ ਹੈ ਜਦੋਂ ਉਹੀ ਲੋਕ ਮਹਾਨ ਸਮਝੇ ਜਾਣਗੇ ਜਿਹੜੇ ਇਸ ਜ਼ਿੰਦਗੀ ਨੂੰ ਬਹੁਤਾ ਪਿਆਰ ਕਰਨਗੇ, ਤੇ ਇਸ ਨੂੰ ਆਦਮੀ ਦੀ ਇਕ ਵਡੀ ਸੇਵਾ ਸਮਝਣਗੇ। ਉਦੋਂ ਸਾਰੀ ਲੋਕਾਈ ਈਰਖਾ ਤੇ ਲਾਲਚ ਤੋਂ ਖ਼ਾਲੀ ਹੋਵੇਗੀ, ਤੇ ਕੋਈ ਗਲ ਮਨੁਖ ਦੇ ਦਿਲ ਨੂੰ ਦਲੀਲ ਤੋਂ ਅਡ ਨਹੀਂ ਰਖੇਗੀ — ਨਾ ਕੋਈ ਸਚਾਈ ਤੋਂ ਵਡੇਰੀ ਉਚਾਈ ਤੇ ਪਹੁੰਚਣਾ ਚਾਹੇਗਾ — ਨਾ ਕੋਈ ਸਚਾਈ ਤੇ ਨਾ ਕੋਈ ਉਚਾਈ ਉਸ ਦੀ ਅਕਲ ਨੂੰ ਜਕੜ ਕੇ ਇਕ ਥਾਂ ਰਖ ਸਕੇਗੀ। ਉਸ ਦੇ ਅੰਦਰ ਕੋਈ ਵਹਿਮ ਜਾਂ ਤਅੱਸਬ ਘਰ ਨਹੀਂ ਕਰ ਸਕੇਗਾ। ਉਹ ਵਗਦੇ ਦਰਿਆ ਦੇ ਪਾਣੀਆਂ ਵਾਂਗ ਸਚਾਈ ਦੇ ਕੰਢਿਆਂ ਨੂੰ ਛੁੰਹਦਾ ਨਿਤ ਨਵੀਆਂ ਸਚਾਈਆਂ ਦੀ ਧਰਤੀ ਵਿਚੋਂ ਬੇ ਅਟਕ ਲੰਘਦਾ ਜਾਏਗਾ।

ਇਹ ਸਮਾਂ ਤਾਂ ਆਵੇਗਾ ਜੇ ਸਾਡੇ ਵਿਚੋਂ ਕਈ ਦਲੇਰ ਦਿਲ ਆਪਣੇ ਮਨ ਦੀਆਂ ਅੱਖਾਂ ਨਾਲ ਜ਼ਿੰਦਗੀ ਦਾ ਉਹ ਦ੍ਰਿਸ਼ ਦੇਖ ਸਕਣਗੇ ਜੋ ਗੋਰਕੀ ਨੇ ਉਪਰ ਬਿਆਨ ਕੀਤਾ ਹੈ। ਜਦੋਂ ਅਮ੍ਰੀਕਨ ਪ੍ਰਧਾਨ ਟਾਮਸ ਜੇਫਰਸਨ ਵਾਂਗ ਸਾਡੇ ਚੋਂ ਕਈ "ਰੱਬ ਦੇ ਰੂਬਰੂ, ਬੰਦੇ ਦੇ ਮਨ ਉਤੇ ਕੀਤੇ ਜਾਣ ਵਾਲੇ ਹਰ ਜ਼ੁਲਮ ਦੇ ਖ਼ਿਲਾਫ਼ ਸਹੁੰ ਖਾ ਸਕਣਗੇ"

ਤੇਤੀ ਵਰ੍ਹੇ ਦੀ ਉਮਰ ਵਿਚ ਟਾਮਸ ਜ਼ੈਫਰਸਨ ਨੇ ਅਮ੍ਰੀਕਾ ਦੀ ਆਜ਼ਾਦੀ ਦੇ ਐਲਾਨ ਦਾ ਖਰੜਾ ਲਿਖਦਿਆਂ ਹੋਇਆਂ ਆਖਿਆ ਸੀ :

"I have sworn upon the altar of God, eternal hostility against every form of tyranny over the mind of man."

ਉਹ ਸਮਾਂ ਆਵੇਗਾ ਜਦੋਂ ਹਰ ਕਿਸੇ ਨੂੰ ਆਪਣੀ ਪ੍ਰਕ੍ਰਿਤੀ ਅਨੁਸਾਰ ਆਪਣੀ ਖ਼ੁਸ਼ੀ ਢੂੰਡਣ ਦੀ ਖੁਲ੍ਹ ਹੋਵੇਗੀ ਤੇ ਜਿਹੜਾ ਕੋਈ ਕਿਸੇ ਦੀ ਜ਼ਮੀਰ ਦੀ ਆਜ਼ਾਦੀ ਦਾ ਰਾਹ ਰੋਕੇਗਾ, ਉਸ ਨੂੰ ਲੋਕ ਆਪਣਾ ਸਾਂਝਾ ਦੁਸ਼ਮਣ ਖ਼ਿਆਲ ਕਰਨਗੇ; ਕਿਸੇ ਨੂੰ ਵੀ ਆਪਣੀ ਬੁਨਿਆਦੀ ਆਜ਼ਾਦੀ ਲਈ ਇਕੱ-ਲਿਆਂ ਨਹੀਂ ਲੜਨਾ ਪਵੇਗਾ। ਫ਼ਿਰਕੇ ਜਮਾਤਾਂ ਮੰਡੀਆਂ ਕਿਸੇ ਉਤੇ ਆਪਣੇ ਸਿਧਾਤਾਂ ਦਾ ਭਾਰ ਨਹੀਂ ਪਾ ਸਕਣਗੇ। ਇਕ ਇਕੱ-ਲੇ ਆਦਮੀ ਦਾ ਜ਼ਾਤੀ ਇਤਕਾਦ ਵੀ ਜਮਾਤੀ ਇਤਕਾਦ ਨਾਲੋਂ ਘਟ ਸਤਕਾਰ-ਯੋਗ ਨਹੀਂ ਸਮਝਿਆ ਜਾਏਗਾ – ਨਾ ਕੋਈ ਕਿਸੇ ਦਾ ਬਾਈਕਾਟ ਕਰੇਗਾ, ਨਾ ਕੋਈ ਕਿਸੇ ਨੂੰ ਠਿੱਠ ਕਰੇਗਾ, ਨਾ ਕੋਈ ਕਿਸੇ ਦੇ ਖ਼ਿਲਾਫ਼ ਨਫ਼ਰਤ ਦਾ ਪਰਚਾਰ ਕਰ ਸਕੇਗਾ ਕਿਉਂਕਿ ਐਸਾ ਕਰਨ ਵਾਲੇ ਮਨੁਖ ਦੇ ਦੁਸ਼ਮਨ ਕਰਾਰ ਦਿਤੇ ਜਾਣਗੇ ਤੇ ਇਹਨਾਂ ਦੇ ਖ਼ਿਲਾਫ਼ ਸਾਰੀ ਲੋਕਾਈ ਦਾ ਭਾਰ ਪਾਇਆ ਜਾਏਗਾ।

ਉਸ ਸਮੇਂ ਦੀ ਵਡੀ ਖ਼ਾਸੀਅਤ ਸੁਤੰਤ੍ਰਤਾ ਹੋਵੇਗੀ – ਕਿਉਂਕਿ ਸਿਰਫ਼ ਸੁਤੰਤ੍ਰਤਾ ਦੇ ਵਾਯੂ ਮੰਡਲ ਵਿਚ ਹੀ ਸਚਾਈ ਤੇ ਖ਼ੂਬਸੂਰਤੀ ਦੀ ਸੱਚੀ ਅਨਭਵਤਾ ਹੋ ਸਕਦੀ ਹੈ. ਸਿਰਫ਼ ਏਸੇ ਅਨਭਵਤਾ ਵਿਚ ਮਨੁਖ ਵਡੇ ਹੋ ਸਕਦੇ ਤੇ ਧਰਤੀ ਉਤੇ ਖੁਲ੍ਹੇ ਦਿਲ ਫਿਰ ਸਕਦੇ ਹਨ। ਸੁਤੰਤ੍ਰ ਮਨੁਖਾਂ ਵਿਚ ਸਾੜਾ ਨਹੀਂ ਹੁੰਦਾ, ਨਾ ਦੂਜੇ ਦੀ ਆਜ਼ਾਦੀ ਖੋਹਣ ਦੀ ਚਾਹ ਹੁੰਦੀ ਹੈ। ਸੁਤੰਤ੍ਰ-ਮਨੁਖ ਸਭ ਨੂੰ ਸੁਤੰਤ੍ਰ ਹੀ ਵੇਖਣਾ ਚਾਹੁੰਦਾ

ਹੈ, ਉਹ ਨਾ ਗੁਲਾਮ ਬਣ ਸਕਦਾ ਹੈ, ਨਾ ਗੁਲਾਮਾਂ ਦਾ ਮਾਲਕ, ਉਹਦੀਆਂ ਨਜ਼ਰਾਂ ਵਿਚ ਕੁਝ ਵੀ ਚੰਗਾ ਨਹੀਂ, ਜਿਹੜਾ ਸੁਤੰਤ੍ਰ ਨਹੀਂ।

ਉਹ ਸਮਾਂ ਆਵੇਗਾ ਜਦੋਂ ਹਰੇਕ ਰਸਮ, ਅਖ਼ਲਾਕ, ਅਕੀਦੇ, ਸਿਧਾਂਤ, ਸਚਾਈ, ਝੂਠ ਸਭ ਦੀ ਸੁਤੰਤ੍ਰ ਪੜਤਾਲ ਕੀਤੀ ਜਾਏਗੀ। ਕਿਸੇ ਉਚੇ ਤੋਂ ਉਚੇ ਨੂੰ ਵੀ ਸਚਾਈ ਦਾ ਅਵਤਾਰ ਨਹੀਂ ਮੰਨਿਆ ਜਾਵੇਗਾ। ਮੰਦਰਾਂ, ਦਰਿਆਵਾਂ, ਮਕਬਰਿਆਂ, ਨੂੰ ਮਥੇ ਨਹੀਂ ਟੇਕੇ ਜਾਣਗੇ, ਸਚਾਈ ਕੋਲੋਂ ਰਹਿਮ ਦੀ ਦਰਖ਼ਾਸਤ ਨਹੀਂ ਕੀਤੀ ਜਾਏਗੀ, ਨਾ ਬਖ਼ਸ਼ਿਸ਼ ਲਈ ਭਜਨ ਸਿਮਰਨ ਕੀਤੇ ਜਾਣਗੇ। ਸਚਾਈ ਰੋਸ਼ਨ ਕਰ ਸਕਦੀ ਹੈ, ਰਹਿਮ ਨਹੀਂ ਕਰ ਸਕਦੀ। ਇਹ ਪਾਪਾਂ ਦੇ ਮਾਰਗ ਦੀ ਅਸਲੀਅਤ ਪ੍ਰਗਟ ਕਰ ਕੇ ਪੁੰਨਾਂ ਦੀ ਸ਼ਾਹ-ਰਾਹ ਵਲ ਪੈਰ ਭੁਆ ਸਕਦੀ ਹੈ, ਪਰ ਇਹ ਬਖ਼ਸ਼ਿਸ਼ ਨਹੀਂ ਕਰ ਸਕਦੀ। ਸਚਾਈ ਦੇ ਦਰਸ਼ਨ ਨਹੀਂ ਕੀਤੇ ਜਾ ਸਕਦੇ, ਸਚਾਈ ਦੀ ਅਨੁਭਵਤਾ ਹੀ ਈਸ਼੍ਵਰ-ਪ੍ਰਾਪਤੀ ਹੈ – ਈਸ਼੍ਵਰ-ਪ੍ਰਾਪਤੀ ਨਿਵਾਜੇ ਜਾਣਾ ਨਹੀਂ, ਮਨੁਖ ਦੀ ਬੁਧ ਦਾ ਬਿਬੇਕ ਹੋ ਜਾਣਾ ਹੈ – ਉਹ ਬੁਧ ਜਿਹੜੀ ਬ੍ਰਹਿਮੰਡ ਨਾਲੋਂ ਕਿਸੇ ਵਖਰੇ ਲਾਭ ਦੀ ਇੱਛਾ ਨਹੀਂ ਰਖਦੀ, ਨਾ ਜਿਉਂਦੇ ਰਹਿਣ ਲਈ ਬੇਕਰਾਰ ਹੁੰਦੀ ਤੇ ਨਾ ਮਰਨ ਤੋਂ ਘਬਰਾਂਦੀ ਹੈ, ਜਿਦ੍ਹੇ ਲਈ ਹਰ ਮਨੁਖ ਚਮਕਦਾ ਤਾਰਾ ਹੈ, ਤੇ ਮਨੁਖੀ ਬੋਲ ਸੰਗੀਤ ਹੈ, ਤੇ ਜਿਹੜੀ ਸਭ ਦੀ ਰੋਸ਼ਨੀ ਸਭ ਦੀ ਆਜ਼ਾਦੀ, ਸਭ ਦੀ ਖ਼ੁਸ਼ਹਾਲੀ ਨੂੰ ਜੀਵਨ ਮਨੋਰਥ ਸਮਝ ਸਕਦੀ ਹੈ।

ਧਰਤੀ ਉਤੇ ਅਸਲੀ ਅਰਥਾਂ ਵਿਚ ਮਨੁਖ ਦਾ ਰਾਜ ਆਉਣ ਵਾਲਾ ਹੈ। ਸਲਤਨਤਾਂ, ਐਮਪਾਇਰਾਂ, ਹਕੂਮਤਾਂ ਇਕ ਇਕ ਕਰ ਕੇ ਏਸ ਵਿਸ਼ਾਲ ਰਾਜ ਵਿਚ, ਸਮੁੰਦਰ ਵਿਚ ਨਦੀਆਂ ਦੀ ਤਰ੍ਹਾਂ, ਅਲੋਪ ਹੁੰਦੀਆਂ ਜਾਣਗੀਆਂ।

"ਮਨੁਖਾਂ ਦੇ ਬੰਦ ਦਿਲ ਖੁਲ੍ਹ ਪੈਣਗੇ, ਤੇ ਮਨੁਖ ਆਪਣੇ ਆਲੇ

ਦੁਆਲੇ ਬਿਨਾ ਡਰ, ਬਿਨਾ ਖ਼ੌਫ਼ ਤਕੇਗਾ ਤੇ ਇਕ ਨਵੀਂ ਸੜਕ – ਚੌੜੀ ਤੇ ਸਿਧੀ ਤੇ ਸਭ ਲਈ ਖੁਲ੍ਹੀ – ਉਤਲੇ ਫਾਟਕ ਖੋਹਲ ਦੇਵੇਗਾ, ਨਵੇਂ ਦਿਨਾਂ ਦਾ ਸੂਰਜ ਚੜ੍ਹੇਗਾ – ਇਹ ਦਿਨ ਸਭ ਲਈ ਰੌਸ਼ਨ ਹੋਣਗੇ। ਨਵਾਂ ਜੀਵਨ ਹੋਵੇਗਾ – ਸਚਾਈ ਦਾ ਜੀਵਨ, ਇਨਸਾਫ਼ ਤੇ ਸਭ ਲਈ ਚੰਗਿਆਈ ਦਾ ਜੀਵਨ ਹੋਵੇਗਾ !”

